## *ਏਸੇ ਕਲਮ ਦੀਆਂ ਕੁੱਝ ਹੋਰ ਰਚਨਾਵਾਂ :*

### ਪੰਜਾਬੀ

*(ੳ) ਮੌਲਿਕ*

*ਸੰਖੇਪ ਰਚਨਾ* (1945); *ਪੰਜਾਬ ਤੇ ਪੰਜਾਬੀ ਉੱਤੇ ਪਏ ਬਦੇਸੀ ਪ੍ਰਭਾਵ* (1978); *ਭਾਈ ਕਾਨ੍ਹ ਸਿੰਘ ਨਾਭਾ : ਜੀਵਨ ਤੇ ਰਚਨਾ* (1989); *ਮੂਰਤਾਂ* (1997); *ਪੰਜਾਬ, ਪੰਜਾਬੀ, ਪੰਜਾਬੀਅਤ* (1998); *ਅਹੀਆਪੁਰ ਵਾਲੀ ਪੋਥੀ - ਭਾਗ ਪਹਿਲਾ* (1998), (English translation being published by G.N.D.U.); *ਦਸਵਾਂ ਗੁਰੂ ਨਾਨਕ* (1999); *ਝਰੋਖੇ* (2000); *ਕੱਚੀਆਂ, ਪੱਕੀਆਂ ਦੇ ਭਾਅ - ਭਾਗ ਪਹਿਲਾ* (2001); *ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ* (2001), *ਮੁਹਾਂਦਰੇ* (2006); *ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ੇਖ਼ ਫ਼ਰੀਦ ਦੀ ਭਾਲ* (2008)

*(ਅ) ਸੰਕਲਨ ਤੇ ਸੰਪਾਦਨ*

*ਸਿੱਖ ਫ਼ਲਸਫ਼ੇ ਦੀ ਰੂਪ-ਰੇਖਾ* (1975, 2001); *ਨਉ-ਨਿਧਿ* (1976); *ਨਿਰਮਲ ਸੰਪਰਦਾਇ* (1981); *ਸ਼ਕਰਗੰਜ* (1982); *ਪੂਰਨ ਵਾਲਾ ਸ਼ਾਸਤਰੀ* (1989); *ਸੰਤ ਸਿੰਘ ਸੇਖੋਂ* (1991); *ਪੰਜਾਬੀ ਸਾਹਿੱਤ ਦੀ ਇਤਿਹਾਸਕਾਰੀ* (ਸੇਰੇਬ੍ਰਿਆਕੋਵ ਬਾਰੇ, 1993); *ਪੰਜਾਬੀ ਲੇਖਕ ਕੋਸ਼* (2003); *ਅਹੀਆਪੁਰ ਵਾਲੀ ਪੋਥੀ - ਦੂਜਾ, ਮੂਲ ਪਾਠ ਵਾਲਾ ਭਾਗ* (ਪ੍ਰੈਸ ਵਿਚ)

*(ੲ) ਅਨੁਵਾਦ*

*ਖ਼ੁਸ਼ਹਾਲ ਖ਼ਾਨ ਖ਼ਟੱਕ : ਜੀਵਨ ਤੇ ਰਚਨਾ* (ਕਵਿਤਾ ਦਾ ਅਨੁਵਾਦ ਪਸ਼ਤੋ ਤੋਂ, 1974); *ਸ੍ਰੇਸ਼ਟ ਗੋਸ਼ਟਾਂ* (ਫ਼ਾਰਸੀ ਤੋਂ, 1974); *ਰਾਗ ਦਰਬਾਰੀ* (ਹਿੰਦੀ ਤੋਂ; 1976); *ਪ੍ਰੇਮ ਚੰਦ ਦੀਆਂ ਪ੍ਰਤਿਨਿਧ ਕਹਾਣੀਆਂ* (ਹਿੰਦੀ ਤੋਂ; 1982); *ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ* (ਉਰਦੂ ਤੋਂ, 1999); *ਤਮਿਲਨਾਡੂ : ਲੋਕ-ਸਭਿਆਚਾਰ ਤੇ ਲੋਕ-ਸਾਹਿੱਤ* (ਅੰਗਰੇਜ਼ੀ ਤੋਂ, 2000); *ਦਿਲਾਂ ਲਈ ਰਾਹਤ* (ਫ਼ਾਰਸੀ ਤੋਂ, ਪ੍ਰੈਸ ਵਿਚ)

*(ਸ) ਬਾਲ-ਸਾਹਿੱਤ*

I. **ਮਹਾਰਾਜਾ ਰਣਜੀਤ ਸਿੰਘ ਬਾਰੇ** (ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ)

*ਵੱਡੇ ਰਾਜੇ ਦੇ ਮੱਥੇ ਵਿਚ ਵੱਟਾ* (1989, 1995); *ਲੋਹੇ ਦਾ ਸੋਨਾ* (1989, 1996); *ਇਕ ਦੀ ਥਾਂ ਦੋ* (1990, 1996); *ਵੱਡੇ ਰਾਜੇ ਦੇ ਸਿਰ ਉੱਤੇ ਪੰਡ* (1990, 1996); *ਮੁਸਲਮਾਨਾਂ ਦੀ ਬਾਂਗ* (1990, 1995)

[ਉਪਰੋਕਤ ਪੰਜ ਕਿਤਾਬਾਂ ਹਿੰਦੀ ਵਿਚ ਅਨੁਦਿਤ ਹੋ ਚੁੱਕੀਆਂ ਹਨ। ਇਹ ਪੰਜੇ ਕਹਾਣੀਆਂ ਲਾਹੌਰ ਤੋਂ ਸ਼ਾਹਮੁਖੀ ਅੱਖਰਾਂ ਵਿਚ ਛਪਣ ਵਾਲੇ ਪੰਜਾਬੀ ਬਾਲ-ਰਿਸਾਲੇ *ਪਖੇਰੂ* ਵਿਚ ਸੰਪਾਦਕ ਜਨਾਬ ਅਸ਼ਰਫ਼ ਸੁਹੇਲ ਨੇ ਪਹਿਲਾਂ ਇਕ ਇਕ ਕਰ ਕੇ ਛਾਪੀਆਂ ਤੇ ਬਾਅਦ ਵਿਚ *ਵੱਡੇ ਰਾਜੇ ਦੀਆਂ ਕਹਾਣੀਆਂ* ਸਿਰਲੇਖ ਥੱਲੇ 2002 ਵਿਚ ਕਿਤਾਬੀ ਰੂਪ ਵਿਚ ਛਾਪ ਦਿੱਤੀਆਂ।]

*ਮਹਾਰਾਜਾ ਰਣਜੀਤ ਸਿੰਘ* (1989) (ਨੈਸ਼ਨਲ ਬੁਕ ਟ੍ਰਸਟ, ਨਵੀਂ ਦਿੱਲੀ ਵੱਲੋਂ ਪ੍ਰਕਾਸ਼ਿਤ ਤੇ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਅਨੁਦਿਤ)

II. **ਗੁਰੂ ਗੋਬਿੰਦ ਸਿੰਘ ਜੀ ਬਾਰੇ** (ਪੰਜਾਬੀ ਅਕਾਡਮੀ, ਦਿੱਲੀ ਪੰਜਾਬੀ ਵਿਚ ਛਾਪ ਰਹੀ ਹੈ)

*ਨਕਲੀ ਸ਼ੇਰ; ਗਿੱਦੜਾਂ ਤੋਂ ਸ਼ੇਰ; ਭਾਈ ਕਨ੍ਹਈਆ; ਸੁੱਚਾ ਪਾਣੀ- ਜੂਠਾ ਪਾਣੀ; ਹਾਜ਼ਰ ਤੇ ਗ਼ੈਰ-ਹਾਜ਼ਰ*

[All these stories have been translated into English as : *A Fake Lion; A Leonine Saint; Bhai Kanhaiya; Pure Water, Impure Water; Present and Absent* and have been published by National Book Trust under the caption *Five Stories* from the life of Guru Gobind Singh, 2008; Bhai Kanhaiya has been published in Japanese language also]

III. **ਵੱਡੇ ਸਾਹਿਬਜ਼ਾਦੇ** (ਵਿਸ਼ਵ ਨਾਮਧਾਰੀ ਸੰਗਤ (ਰਜਿ.), ਸ੍ਰੀ ਭੈਣੀ ਸਾਹਿਬ ਵੱਲੋਂ ਪ੍ਰਕਾਸ਼ਿਤ)

*(ਹ) English*

*Sikh Concept of The Divine* (ed., 1985, 2002), G.N.D.U. Amritsar; *Bhai Gurdas* (1991), Sahitya Akademi, New Delhi; *Exploring Some Sikh Themes* (2006), Singh Brothers, Amritsar.

# ਕੱਚੀਆਂ, ਪੱਕੀਆਂ ਦੇ ਭਾਅ

[ਦੂਜਾ ਭਾਗ]

ਪ੍ਰੋ. ਪ੍ਰੀਤਮ ਸਿੰਘ



ਸਿੰਘ ਬ੍ਰਦਰਜ਼
ਅੰਮ੍ਰਿਤਸਰ

KACCHIAN, PAKKIYAN DE BHAA Vol. II
[An Autobiography]
*by*

PROF. PRITAM SINGH
2, PREET NAGAR, LOWER MALL, PATIALA - 147 001
*TELE :* (0175) 2204204
*E-mail :* prof_pritam@yahoo.com.in



ISBN 81-7205-407-6

ਪਹਿਲੀ ਵਾਰ ਜੂਨ 2008

**ਮੁੱਲ : 125-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

**ਸੁਰਗਵਾਸੀ ਪ੍ਰਿੰਸੀਪਲ ਨਿਰੰਜਨ ਸਿੰਘ**

ਸਿੱਖ ਨੈਸ਼ਨਲ ਕਾਲਜ, ਲਾਹੌਰ

ਨੂੰ ਸਮਰਪਿਤ

# ਤਤਕਰਾ

# ਸੁਣਹੁ ਮੇਰੇ ਮੀਤਾ

ਆਪ-ਬੀਤੀ ਲਿਖਣ ਦਾ ਮੇਰਾ ਪਹਿਲਾ ਤਜਰਬਾ ਸੀ *ਮੂਰਤਾਂ*, ਜੋ ਪ੍ਰਕਾਸ਼ਮਾਨ ਹੋਇਆ ਕਲਮੀ ਚਿਤਰਾਂ ਦੇ ਰੂਪ ਵਿਚ। ਪਾਠਕਾਂ ਨੇ ਇਸ ਨੂੰ 'ਰੇਖਾ ਚਿਤਰਾਂ ਦਾ ਕਲਾਸਿਕ ਸੰਗ੍ਰਹਿ' ਦੱਸ ਕੇ ਵਡਿਆਇਆ। ਮੈਨੂੰ ਇਸ ਸਿਰਨਾਵੇਂ (ਰੇਖਾ-ਚਿਤਰ) ਉੱਤੇ ਕੋਈ ਇਤਰਾਜ਼ ਨਹੀਂ ਸੀ ਕਿਉਂਕਿ ਉਸ ਵਿਚ ਸ਼ਾਮਿਲ ਕੀਤੇ ਗਏ ਸਾਰੇ ਮਿਹਰਬਾਨਾਂ ਦੇ ਸਰੂਪ 'ਰੇਖਾ ਚਿਤਰ' ਅਖਵਾਉਣ ਵਾਲੇ ਭਾਂਡਿਆਂ ਵਿਚ ਪਰੋਸੇ ਹੋਏ ਸਨ। ਪਰ ਮੇਰੀ ਜਾਚੇ ਸਨ ਉਹ ਮੇਰੀ ਆਪ-ਬੀਤੀ ਦੇ ਟੁਕੜੇ ਹੀ।

ਜਿਸ ਕਿਤਾਬ ਨੂੰ ਸਭ ਨੇ ਬਿਨਾਂ ਸੰਕੋਚ ਮੇਰੀ ਆਪ-ਬੀਤੀ ਮੰਨਿਆ, ਉਹ ਹੈ, *ਕੱਚੀਆਂ, ਪੱਕੀਆਂ ਦੇ ਭਾਅ*। ਸੁਆਗਤ ਵਜੋਂ ਇਸ ਕਿਤਾਬ ਨੂੰ ਵੀ ਗਰਮਜੋਸ਼ ਹੁੰਗਾਰਾ ਮਿਲਿਆ। ਜਿਨ੍ਹਾਂ ਨੇ ਆਪਣੇ ਪ੍ਰਤਿਕਰਮ ਮੇਰੇ ਨਾਲ ਸਾਂਝੇ ਕੀਤੇ, ਉਨ੍ਹਾਂ ਨੇ ਇਕ ਤਾਂ ਮੇਰੇ ਲਿਖਣ ਦਾ ਚੱਜ ਸਲਾਹਿਆ : "ਤੁਹਾਡੀ ਬੋਲੀ-ਸ਼ੈਲੀ ਪਾਠਕ ਨੂੰ ਬੰਨ੍ਹ ਕੇ ਬਹਾ ਲੈਂਦੀ ਹੈ।" ਪਰ ਉਨ੍ਹਾਂ ਨੂੰ ਇਸ ਤੋਂ ਵੀ ਵੱਧ ਦਿਲਕਸ਼ ਲੱਗੀ, ਮੇਰੀ ਆਪਣੇ ਆਪ ਨੂੰ ਹਰ ਪਾਸਿਓਂ ਬੇਪੜਦ ਕਰਨ ਵਾਲੀ ਸਾਫ਼-ਬਿਆਨੀ। ਮੈਂ ਲਿਖਣ ਤੋਂ ਪਹਿਲਾਂ ਫ਼ੈਸਲਾ ਕਰ ਲਿਆ ਸੀ ਕਿ ਮੈਂ ਇਸ ਕਿਤਾਬ ਵਿਚ ਆਪਣੇ ਆਪ ਨੂੰ ਕਿਸੇ ਤ੍ਰਿਆਕਲ ਵਾਂਗ ਵੇਖਣਾ ਹੈ। ਮਤਲਬ ਇਹ ਕਿ ਮੇਰੀ ਕਿਤਾਬ ਪਾਠਕ ਨੂੰ ਇੱਕੋ ਵੇਲੇ ਦੋ ਪ੍ਰੀਤਮ ਸਿੰਘਾਂ ਦੇ ਦਰਸ਼ਨ ਕਰਾਏ—ਇਕ ਉਹ ਜੋ ਇਸ ਕਿਤਾਬ ਦਾ ਮੁਖ ਪਾਤਰ ਹੋਵੇਗਾ ਤੇ ਦੂਜਾ ਉਹ ਜਿਸ ਨੇ ਇਸ ਮੁਖ ਪਾਤਰ ਦੇ ਕਿਸੇ ਵੀ ਪੱਖ ਨੂੰ ਗੁੱਝੇ ਨਾ ਰਹਿਣ ਦੇਣ ਦੀ, ਦੁਸ਼ਮਨਾਂ ਵਾਂਗ, ਕਸਮ ਖਾਧੀ ਹੋਈ ਹੋਵੇਗੀ।

ਓਦੋਂ ਮੈਂ ਪੰਜਾਬੀ ਦੀਆਂ ਐਵੇਂ ਦੋ ਚਾਰ ਆਪ-ਬੀਤੀਆਂ ਹੀ ਪੜ੍ਹੀਆਂ ਹੋਈਆਂ ਸਨ ਤੇ ਮੇਰੇ ਉੱਤੇ ਜੋ ਪ੍ਰਭਾਵ ਉਨ੍ਹਾਂ ਨੇ ਛੱਡਿਆ ਸੀ, ਉਹ ਇਹ ਸੀ ਕਿ ਲੇਖਕ, ਆਪਣੀ ਵਿਧਾ ਨੂੰ ਖ਼ਾਲਿਸ ਆਪ-ਬੀਤੀ ਬਿਆਨਣ ਨਾਲੋਂ ਆਪਣੇ ਆਪ ਨੂੰ ਨਿਹਕਲੰਕ ਸਾਬਤ ਕਰਨ ਲਈ ਵਧੇਰੇ ਵਰਤ ਰਹੇ ਸਨ। ਇਸ ਜੁਗਤ ਦੀ ਵਰਤੋਂ ਨਾਲ ਆਪਣੇ ਜੀਵਨ ਦੀ ਕਥਾ ਲਿਖਣ ਵਾਲੇ ਜੀਵਨੀਕਾਰ, ਮੇਰੇ-ਤੁਹਾਡੇ ਵਰਗੇ ਬੰਦੇ ਲੱਗਣ ਦੀ ਥਾਂ, ਨਿਹਕਲੰਕਤਾ ਦੇ ਸਰੋਵਰ ਵਿੱਚੋਂ ਨਹਾਤੇ-ਧੋਤੇ, ਨਿਰਮਲ ਆਚਰਣ ਦੇ ਬੁਲੰਦ ਨਮੂਨੇ ਭਾਸਣ ਲੱਗ ਪੈਂਦੇ ਹਨ।

ਮੈਂ ਇਕ ਅਸਲੋਂ ਬੇਰੰਗ ਤੇ ਸਾਧਾਰਨ ਬੰਦਾ ਹਾਂ, ਪਰ ਕੁਦਰਤ ਨੇ ਮੈਨੂੰ ਕੁੱਝ ਅਜਿਹੇ ਚੰਗੇ-ਮੰਦੇ ਤਜਰਬਿਆਂ ਵਿੱਚੋਂ ਲੰਘਾਇਆ ਹੋਇਆ ਸੀ, ਜੋ ਅਸਾਧਾਰਨ ਕਹੇ ਜਾ ਸਕਦੇ ਸਨ। ਮੈਂ ਬੈਠਾਂ ਆਪਣੀ ਆਪ-ਬੀਤੀ ਲਿਖਣ ਤੇ ਪੁਣ-ਛਾਣ ਕੇ 'ਚੰਗ' ਨੂੰ ਤਾਂ ਪੇਸ਼ ਕਰੀ ਜਾਵਾਂ ਤੇ ਹਰ 'ਮੰਦ' ਨੂੰ ਤੱਪੜ ਥੱਲੇ ਲੁਕਾਈ ਜਾਵਾਂ, ਤਾਂ ਇਹ ਮੇਰੇ ਅੱਧ ਦੀ ਬੀਤੀ ਹੋਵੇਗੀ ਨਾ ਕਿ ਮੇਰੇ ਸਮੁੱਚ ਦੀ। ਆਪ-ਬੀਤੀ ਲਿਖਣੀ ਏਸੇ ਕਰਕੇ ਔਖੀ ਹੁੰਦੀ ਹੈ—ਲੇਖਕ ਆਪਣੀ ਸਾਖ ਨੂੰ ਠੇਸ ਲੱਗਦੀ ਨਹੀਂ ਸਹਾਰ ਸਕਦਾ। ਸੋ ਉਸ ਦੀ ਲਿਖਤ ਝੂਠ ਦਾ ਪਲੰਦਾ ਬਣ ਕੇ ਰਹਿ ਜਾਂਦੀ ਹੈ।

ਮੈਂ ਪੂਰਾ ਪ੍ਰੀਤਮ ਸਿੰਘ ਬਣਦਾ ਹਾਂ ਆਪਣੇ ਚੰਗ-ਮੰਦ ਨੂੰ ਰਲਾ ਕੇ। ਕੇਵਲ ਚੰਗ ਪੇਸ਼ ਕਰ ਕੇ, ਹੋ ਸਕਦਾ ਹੈ ਮੈਂ, ਕੁੱਝ ਚਿਰ ਲਈ, ਕੁੱਝ ਲੋਕਾਂ ਦਾ ਆਦਰ-ਮਾਣ ਜਿੱਤਣ ਵਿਚ ਸਫਲ ਹੋ ਜਾਵਾਂ, ਪਰ ਉਹ ਪੂਰੇ ਸੱਚ ਨੂੰ ਮਿਲਿਆ ਆਦਰ ਨਹੀਂ, ਮੁਲੱਮੇ ਨੂੰ ਮਿਲਿਆ ਆਦਰ ਹੋਵੇਗਾ ਤੇ ਜਦ ਕਦੀ ਵੀ ਕਿਸੇ ਨੂੰ ਲੁਕਾਏ ਕੱਚ ਦੀ ਭਿਣਕ ਪੈ ਗਈ, ਸਾਰਾ ਆਦਰ-ਮਾਣ ਉੱਡ-ਪੁੱਡ ਜਾਵੇਗਾ। ਮੈਂ *ਕੱਚੀਆਂ, ਪੱਕੀਆਂ ਦੇ ਭਾਅ* ਕਿਤਾਬ ਲਿਖਣ ਲੱਗਿਆਂ ਆਪਣੇ ਮਨ ਨੂੰ ਮਨਾ ਲਿਆ ਸੀ ਕਿ ਵਾਹ ਲੱਗਦੀ ਆਪਣੀ ਸਾਖ ਨੂੰ ਪੱਠੇ ਨਹੀਂ ਪਾਉਣੇ, ਜੋ ਕੁੱਝ, ਜਿਹੋ ਜਿਹਾ ਵੀ ਹੈ, ਉਸੇ ਨੂੰ ਪੇਸ਼ ਕਰ ਦੇਣਾ ਹੈ। ਮੈਂ ਆਪਣੇ ਮਨ ਨਾਲ ਕੀਤੇ ਸਮਝੌਤੇ ਉੱਤੇ ਦ੍ਰਿੜ੍ਹ ਰਹਿ ਕੇ ਜੋ ਕੁੱਝ ਆਪਣੇ ਪਹਿਲੇ ਪੱਚੀ ਸਾਲਾਂ ਦੀ ਘਟਨਾਵਲੀ, *ਕੱਚੀਆਂ, ਪੱਕੀਆਂ ਦੇ ਭਾਅ* ਵਿਚ ਲਿਖਿਆ, ਉਹ ਪਾਠਕਾਂ ਦੇ ਸਾਹਮਣੇ ਹੈ। ਮੈਨੂੰ ਖ਼ੁਸ਼ੀ ਹੋਈ ਹੈ ਕਿ ਮੇਰਾ ਤਜਰਬਾ ਸਫਲ ਰਿਹਾ ਹੈ। ਮੈਨੂੰ ਲੱਗਦਾ ਹੈ ਕਿ ਇਸ ਆਪ-ਬੀਤੀ ਨੇ ਮੇਰੇ ਜਾਣੂਆਂ ਦੇ ਹਲਕੇ ਵਿਚ ਮੇਰੀ ਸਾਖ ਊਣੀ ਨਹੀਂ ਹੋਣ ਦਿੱਤੀ, ਬਲਕਿ ਜ਼ਬਾਨੀ ਵੀ ਤੇ ਲਿਖਤੀ ਵੀ, ਇਸ ਰਚਨਾ ਦੀ ਵਡਿਆਈ ਹੀ ਕੀਤੀ ਗਈ ਹੈ। ਸਪਸ਼ਟ ਹੈ ਕਿ ਮੈਨੂੰ, ਮੇਰੇ ਮਿੱਤਰਾਂ ਨੇ ਕਿਸੇ ਆਮ ਆਦਮੀ ਵਰਗੀ, ਚੰਗ ਤੇ ਮੰਦ ਦੇ ਮੇਲ ਵਾਲੀ ਸਾਧਾਰਨਤਾ ਦਾ ਨਮੂਨਾ ਸਮਝ ਕੇ, ਜਿਹੋ ਜਿਹਾ ਮੈਂ ਹਾਂ, ਉਸੇ ਨੂੰ ਪਰਵਾਨ ਕਰ ਲਿਆ ਹੈ।

ਲੋਕ-ਹਿਰਦੇ ਦੀ ਇਸ ਵਿਸ਼ਾਲਤਾ ਤੋਂ ਪ੍ਰੇਰਿਤ ਹੋ ਕੇ ਮੈਂ *'ਕੱਚੀਆਂ, ਪੱਕੀਆਂ ਦੇ ਭਾਅ'* ਦੀ ਲੜੀ ਵਿਚ, ਸਾਮਿਅਕ ਤਰਤੀਬ ਨੂੰ ਤੋੜ ਕੇ ਲਿਖੀਆਂ ਪਈਆਂ ਕੁੱਝ ਵਿੱਕੋਲਿੱਤਰੀਆਂ ਘਟਨਾਵਾਂ ਨੂੰ, ਫਾਈਲਾਂ ਵਿੱਚੋਂ ਕੱਢ ਕੇ ਛਾਪ ਦੇਣ ਦਾ ਫ਼ੈਸਲਾ ਕੀਤਾ ਹੈ। ਆਪਣੇ ਵੱਲੋਂ ਮੈਂ ਇਸ ਰਚਨਾ ਨੂੰ *ਕੱਚੀਆਂ, ਪੱਕੀਆਂ ਦੇ ਭਾਅ, ਭਾਗ ਦੂਜਾ* ਦਾ ਨਾਂ ਦੇ ਕੇ ਤੋਰ ਰਿਹਾ ਹਾਂ, ਪਰ ਪਹਿਲੇ ਭਾਗ ਤੇ ਦੂਜੇ ਭਾਗ ਵਿਚ ਇਕ ਦੋ ਪ੍ਰਤੱਖ ਫ਼ਰਕ ਦਿੱਸਣਗੇ। ਮਸਲਨ, ਇਕ ਫ਼ਰਕ ਇਹ ਹੈ ਕਿ ਪਹਿਲੇ ਭਾਗ ਵਿਚ ਇਤਿਹਾਸਿਕ ਕ੍ਰਮ ਕਾਇਮ ਸੀ ਕਿਉਂਕਿ ਜਿੰਨੀ ਕੁ ਅਸਥਾਨ-ਬਦਲੀ ਹੋਈ ਸੀ, ਉਹ ਮੇਰੇ ਚੇਤੇ ਵਿਚ ਮਹਿਫ਼ੂਜ਼ ਸੀ। ਉਸ ਤੋਂ ਅੱਗੇ ਦੀ ਅਸਥਾਨ-ਬਦਲੀ ਦੀ ਤਰਤੀਬ ਦਾ ਵੇਰਵਾ ਚੇਤੇ ਦੀ ਸਲੇਟ ਤੋਂ ਜਾਂ ਤਾਂ ਮਿਟ ਚੁੱਕਾ ਹੈ ਜਾਂ ਮੱਧਮ ਪੈ ਗਿਆ ਹੈ। ਪਹਿਲਾਂ ਫ਼ੀਰੋਜ਼ਪੁਰ ਸੀ ਕਿ ਲੁਧਿਆਣਾ ਕਿ ਦਿੱਲੀ, ਮੈਨੂੰ ਚੇਤੇ ਨਹੀਂ ਪਰ ਜੋ ਕੁੱਝ ਇਨ੍ਹਾਂ ਸ਼ਹਿਰਾਂ ਵਿਚ ਮੇਰੇ ਨਾਲ ਬੀਤਦਾ ਰਿਹਾ, ਉਸ ਦਾ ਬਹੁਤ ਭਾਗ ਮੇਰੇ ਜ਼ਿਹਨ ਵਿਚ ਮੌਜੂਦ ਹੈ। ਕਸਰ ਸਿਰਫ਼ ਉਸ ਨੂੰ ਲਿਖਤੀ ਰੂਪ ਦੇਣ ਵਿਚ ਹੈ। ਮੈਂ ਇਸ ਕਿਤਾਬ ਵਿਚ ਅੰਮ੍ਰਿਤਸਰ ਵਾਲੇ ਆਖ਼ਰੀ ਖ਼ਾਨੇ ਵਿਚ ਕੇਵਲ ਇੱਕੋ ਘਟਨਾ ਦਾ ਜ਼ਿਕਰ ਕੀਤਾ ਹੈ। ਇਸ ਦਾ ਇਹ ਮਤਲਬ ਨਹੀਂ ਕਿ ਓਥੇ ਰਹਿੰਦਿਆਂ ਹੋਰ ਕੁੱਝ ਵਾਪਰਿਆ ਹੀ ਨਹੀਂ ਸੀ। ਹਰ ਸ਼ਹਿਰ ਵਿਚ ਹੋਰ ਖ਼ਾਨਾਪੂਰੀ ਹੋਣ ਵਾਲੀ ਹੈ। ਬਾਅਦ ਵਿਚ ਜਿਹੜੇ ਵੇਰਵੇ ਲਿਖੇ ਗਏ, ਉਹ ਤੀਜੇ ਭਾਗ ਵਿਚ ਪੈ ਜਾਣਗੇ। ਮੈਂ ਇਸ ਵੇਲੇ ਨੌਂ ਦਹਾਕਿਆਂ ਦਾ ਭਾਰ ਆਪਣੇ ਸਿਰ ਉੱਤੇ ਚੁੱਕੀ ਫਿਰਦਾ ਹਾਂ, ਪਤਾ ਨਹੀਂ ਕਦੋਂ ਇਹ ਗਠੜੀ ਥੱਲੇ ਆ ਪੈਣੀ ਹੈ, ਇਸ ਲਈ ਜੋ ਲਿਖਿਆ ਜਾ ਚੁੱਕਾ ਹੈ, ਉਸ ਨੂੰ ਛਾਪਣ ਦੀ ਕਾਹਲ ਕਰ ਰਿਹਾ ਹਾਂ। ਆਸ ਹੈ ਮੇਰੇ ਪਾਠਕ ਮੈਨੂੰ, ਇਹ ਬੇਮਿਸਲ ਬਿਧ ਅਪਣਾਉਣ ਲਈ ਖਿਮਾ ਕਰਨਗੇ। ਜੇ ਕੁਦਰਤ ਹੋਰ ਮੁਹਲਤ ਬਖ਼ਸ਼ਦੀ ਗਈ ਤਾਂ ਫੇਰ ਮਿਲਾਂਗੇ, ਤਦ ਤਕ ਸ਼ੁਭ ਇੱਛਾਵਾਂ!

ਪਟਿਆਲਾ
31.10.2007

**ਪ੍ਰੀਤਮ ਸਿੰਘ**

# ਅੰਮ੍ਰਿਤਸਰ

ਅੰਮ੍ਰਿਤਸਰ, ਸਿਫ਼ਤਾਂ ਦਾ ਘਰ ਦੱਸਿਆ ਗਿਆ ਹੈ। ਮੇਰੇ ਲਈ ਤਾਂ, ਬਿਨਾਂ ਸ਼ੱਕ, ਉਹ 'ਸਿਫ਼ਤਾਂ ਦਾ ਘਰ' ਹੀ ਸਾਬਤ ਹੋਇਆ। ਮੈਂ ਆਪਣੀ ਕਿਤਾਬ *ਮੂਰਤਾਂ* ਦੇ 'ਡਾ. ਗੰਡਾ ਸਿੰਘ' ਵਾਲੇ ਲੇਖ ਵਿਚ ਦੱਸ ਚੁੱਕਾ ਹਾਂ ਕਿ ਮੈਂ ਅੰਗਰੇਜ਼ੀ ਦੀ ਐਮ.ਏ. ਦੀ ਕਲਾਸ ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਕਿਵੇਂ ਦਾਖ਼ਲ ਹੋਇਆ। ਦਾਖ਼ਲ ਤਾਂ ਹੋ ਗਿਆ ਪਰ ਕਾਲਜ ਵਿਚ ਜਿਸ ਤਰ੍ਹਾਂ ਦੇ ਨਿੱਕੇ ਨਿੱਕੇ ਮਸਲਿਆਂ ਦਾ ਸਾਹਮਣਾ ਕਰਨਾ ਪਿਆ, ਉਨ੍ਹਾਂ ਦਾ ਤਾਂ ਕਦੀ ਚਿਤ-ਚੇਤੇ ਵੀ ਨਹੀਂ ਸੀ ਆਇਆ। ਮਸਲਨ, ਤੇੜ ਕੀ ਪਾਉਣਾ ਹੈ?

ਮੈਂ ਛੋਟੇ ਹੁੰਦਿਆਂ ਸਲਵਾਰ ਪਾਉਂਦਾ ਸਾਂ। ਪਠਾਣੀ ਇਲਾਕੇ ਵਿਚ ਤੇੜ ਲਈ ਸਲਵਾਰ ਹੀ ਚੱਲਦੀ ਸੀ। ਸੋ ਪਹਿਰਾਵੇ ਦਾ ਉਹੋ ਰਿਵਾਜ ਲੱਕੀ ਮਰਵਤ ਵਿਚ ਵੱਸਦੇ ਸਾਰੇ ਗ਼ੈਰ ਮੁਸਲਿਮ ਲੋਕਾਂ ਨੇ ਅਪਣਾਇਆ ਹੋਇਆ ਸੀ।

ਆਰ.ਐਸ.ਡੀ. ਕਾਲਜ, ਫ਼ੀਰੋਜ਼ਪੁਰ ਵਿਚ ਪੜ੍ਹਦਿਆਂ ਮੈਂ ਪਜਾਮਾ ਪਾਉਂਦਾ ਰਿਹਾ। ਏਸ ਪਾਸੇ ਸਲਵਾਰ ਦਾ ਰਿਵਾਜ ਨਹੀਂ ਸੀ, ਪਜਾਮਾ ਚੱਲ ਜਾਂਦਾ ਸੀ।

ਅੰਮ੍ਰਿਤਸਰ ਦੇ ਖ਼ਾਲਸਾ ਕਾਲਜ ਵਿਚ ਦਾਖ਼ਲਾ ਮਿਲਿਆ ਤਾਂ ਵੱਡੀਆਂ ਜਮਾਤਾਂ ਦੇ ਮੁੰਡਿਆਂ ਵਿਚ ਪੈਂਟਪੋਸ਼ੀ ਦਾ ਰਿਵਾਜ ਸੀ ਤੇ ਮੇਰੇ ਵਰਗੇ ਪਜਾਮਾਪੋਸ਼ਾਂ ਦੇ ਪਹਿਰਾਵੇ ਤੋਂ ਮੁੰਡਿਆਂ ਨੇ ਇਕ ਤ੍ਰਿਸਕਾਰ-ਸੂਚਕ ਸੰਬੋਧਨ ਘੜ ਲਿਆ ਹੋਇਆ ਸੀ। "ਓਏ ਪਜਾਮਿਆ" ਦਾ ਮਤਲਬ ਹੁੰਦਾ ਸੀ, "ਓਏ ਬੇਵਕੂਫ਼ਾ" ਜਾਂ "ਓਏ ਝੁੱਡੂਆ!" ਮੈਨੂੰ ਛੇਤੀ ਸਮਝ ਆ ਗਈ ਕਿ ਜਿਸ ਨਵੇਂ ਮਾਹੌਲ ਵਿਚ ਮੈਂ ਹੁਣ ਰਹਿਣਾ ਹੈ, ਓਥੇ ਖੁੱਲ੍ਹਾ ਪਜਾਮਾ ਨਹੀਂ ਚੱਲੇਗਾ, ਤੰਗ ਚੂੜੀਦਾਰ ਪਜਾਮਾ ਪਾਉਣ ਵਾਲੇ ਹੈ ਸਨ ਪਰ ਇਕ ਤਾਂ ਮੈਨੂੰ ਆਪਣੀਆਂ ਪਤਲੀਆਂ ਲੱਤਾਂ ਕਰਕੇ ਇਹ ਪਹਿਰਾਵਾ ਭਾਇਆ ਨਹੀਂ ਸੀ, ਦੂਜੇ ਇਸ ਤੋਂ ਪਾਉਣ ਵਾਲੇ ਦੀ ਕੁੱਝ ਭਾਈਚਾਰਕ ਵੱਡਿਆਈ ਦੀ ਝਲਕ ਪੈਂਦੀ ਸੀ, ਜੋ ਨਾ ਮੇਰੇ ਹਾਲਾਤ ਨੂੰ ਤੇ ਨਾ ਮੇਰੇ ਸੁਭਾ ਨੂੰ ਰਾਸ ਆਉਂਦੀ ਸੀ। ਪੈਂਟ ਆਮੀਆਨਾ ਜਿਹਾ ਪਹਿਰਾਵਾ ਬਣ ਗਿਆ ਸੀ। ਸੋ ਇਕ ਪੈਂਟ ਸਿਵਾ ਲਈ, ਪਰ ਸ਼ੁਰੂ ਸ਼ੁਰੂ ਵਿਚ ਮੈਨੂੰ ਇਸ ਇਹਸਾਸ ਨੇ ਬੜਾ ਤੰਗ ਕੀਤਾ ਕਿ ਮੈਂ ਨੰਗਾ ਤੁਰਿਆ ਫਿਰਦਾ ਹਾਂ, ਸੋ ਅਚੇਤ ਹੀ ਮੇਰਾ ਸੱਜਾ ਜਾਂ ਖੱਬਾ ਪੜਤਾਲੀਆ ਹੱਥ ਪੈਂਟ ਦੇ ਬਟਣਾਂ ਦੇ ਉੱਤੋਂ ਦੀ ਫਿਰ ਕੇ ਤਸੱਲੀ ਕਰ ਲੈਂਦਾ ਕਿ ਮੇਰਾ ਅੱਗਾ ਢੱਕਿਆ ਹੋਇਆ ਹੈ। ਇਹ ਆਦਤ ਓਦੋਂ ਹਟੀ ਜਦੋਂ ਪੈਂਟ ਮੇਰਾ ਕਾਲਜ ਦਾ ਆਮ ਪਹਿਰਾਵਾ ਬਣ ਗਈ ਤੇ ਪਜਾਮਾ ਵਿਚਾਰਾ ਸਿਰਫ਼ ਘਰ ਜੋਗਾ ਰਹਿ ਗਿਆ।

ਪਹਿਰਾਵੇ ਵਿਚ ਪੱਗ ਵੀ ਆਉਂਦੀ ਸੀ ਤੇ ਓਦੋਂ ਦੇ ਖ਼ਾਲਸਾ ਕਾਲਜ ਵਿਚ ਪੱਗਾਂ ਹੀ ਪੱਗਾਂ ਦਿੱਸਿਆ ਕਰਦੀਆਂ ਸਨ। ਮੈਨੂੰ ਚੁੰਝਦਾਰ ਪੱਗ ਤਾਂ ਫ਼ੀਰੋਜ਼ਪੁਰ ਦੇ ਆਰ.ਐਸ.ਡੀ. ਕਾਲਜ ਵਿਚ ਅਕਾਲੀ ਜੀ ਨੇ ਸਿਖਾ ਦਿੱਤੀ ਸੀ। ਉਸ ਤੋਂ ਪਹਿਲਾਂ ਪਤਾ ਨਹੀਂ ਕਿਵੇਂ ਵਲ੍ਹੇਟ ਲੈਂਦਾ ਹੋਵਾਂਗਾ, ਬਸ ਸਿਰ ਕੱਜਿਆ ਜਾਂਦਾ ਸੀ। ਅਕਾਲੀ ਜੀ ਦੀ ਸਿਖਾਈ ਪੱਗ ਉਸ ਫ਼ੈਸ਼ਨ ਦੀ ਸੀ, ਜੋ ਫ਼ਰੀਦਕੋਟੀ ਮੁੰਡਿਆਂ ਵਿਚ ਚੱਲਦੀ ਸੀ, ਪਰ ਅੰਮ੍ਰਿਤਸਰੀ ਪੱਗ ਜਿਹੜੀ ਖ਼ਾਲਸਾ ਕਾਲਜ ਦੇ ਮੁੰਡਿਆਂ ਵਿਚ ਚੱਲਦੀ ਸੀ, ਉਹ ਫ਼ਰੀਦਕੋਟੀ ਪੱਗ

ਨਾਲੋਂ ਬਹੁਤ ਫ਼ਰਕ ਵਾਲੀ ਨਹੀਂ ਸੀ। ਅੰਮ੍ਰਿਤਸਰੀ ਪੱਗਾਂ ਨੂੰ ਖ਼ਾਸੀ ਮਾਇਆ ਲੱਗੀ ਹੁੰਦੀ ਸੀ। ਰੰਗਸਾਜ਼ ਕਾਲਜ ਦੇ ਅੰਦਰ ਵੀ ਸੀ ਤੇ ਕਾਲਜ ਦੇ ਸਾਹਮਣੇ ਤਾਂ ਦੋ ਚਾਰ ਰੰਗ ਵਾਲੇ ਦੁਕਾਨਾਂ ਸਜਾਈ ਬੈਠੇ ਹੁੰਦੇ ਸਨ। ਉਨ੍ਹਾਂ ਦੀਆਂ ਰੰਗੀਆਂ ਹੋਈਆਂ ਪੱਗਾਂ ਹਵਾ ਵਿਚ ਲਹਿਰਾਉਂਦੀਆਂ ਹੀ ਰਹਿੰਦੀਆਂ ਸਨ। ਮੈਂ ਮਾਇਆ ਵਾਲੀ ਪੱਗ ਨਹੀਂ ਸਾਂ ਬੰਨ੍ਹਦਾ ਤੇ ਨਾ ਰੰਗ ਕਰਾਉਂਦਾ ਸਾਂ। ਮੈਂ ਰੰਗਦਾਰ ਮਲਮਲ ਦੀਆਂ ਦੋ ਤਿੰਨ ਪੱਗਾਂ ਖ਼ਰੀਦੀਆਂ ਹੋਈਆਂ ਸਨ, ਉਹ ਬਦਲ ਬਦਲ ਕੇ ਬੰਨ੍ਹ ਲੈਣੀਆਂ ਤੇ ਮੈਲੀਆਂ ਦਿੱਸਣ ਤਾਂ ਆਪੇ ਧੋ ਲੈਣੀਆਂ। ਮੈਂ ਚਿੱਟੀ ਪੱਗ ਨਹੀਂ ਸਾਂ ਬੰਨ੍ਹਦਾ ਤੇ ਨਾ ਸ਼ੋਖ਼ ਰੰਗਾਂ ਵਾਲੀਆਂ ਹੀ ਪਸੰਦ ਕਰਦਾ ਸਾਂ। ਮੇਰੀਆਂ ਪੱਗਾਂ ਦੇ ਰੰਗ ਸੂਫ਼ੀਆਨੇ ਹੁੰਦੇ ਸਨ। ਹੁਣ ਯਾਦ ਨਹੀਂ ਫ਼ਰੀਦਕੋਟੀ ਪੱਗ ਨਾਲੋਂ ਅੰਮ੍ਰਿਤਸਰੀ ਪੱਗ ਨੇ ਕਿਸ ਤਰ੍ਹਾਂ ਫ਼ਰਕ ਪਾਇਆ ਸੀ, ਪਰ ਜਿਹੜਾ ਵੀ ਫ਼ਰਕ ਪਿਆ ਸੀ, ਉਹ ਮੈਨੂੰ ਚੰਗਾ ਲੱਗਾ ਸੀ। ਇਹ ਓਦੋਂ ਬਦਲਿਆ ਜਦੋਂ ਜੈ ਰੂਪ ਸਿੰਘ ਨੇ, ਜੋ ਖੇਤੀ-ਬਾੜੀ ਯੂਨੀਵਰਸਿਟੀ, ਲੁਧਿਆਣੇ ਦੇ ਆਪਣੇ ਹਮਜਮਾਤੀਆਂ ਤੋਂ ਸਿੱਖ ਕੇ, ਮੈਨੂੰ ਵੀ ਪੂਣੀ ਵਾਲੀ ਪੱਗ ਬੰਨ੍ਹਣ ਦਾ ਵੱਲ ਸਿਖਾ ਗਿਆ। ਓਦੋਂ ਮੈਂ ਲੁਧਿਆਣੇ ਦੇ ਗੌਰਮਿੰਟ ਕਾਲਜ ਵਿਚ ਪੰਜਾਬੀ ਵਿਭਾਗ ਦਾ ਮੁਖੀ ਹੁੰਦਾ ਸਾਂ। ਇਹ ਪੂਣੀ ਵਾਲੀ ਪੱਗ ਮੈਨੂੰ ਅਜਿਹੀ ਸੁਖਾਈ ਕਿ ਅੱਜ ਤਕ ਇਸੇ ਤਰਜ਼ ਦੀ ਪੱਗ ਹੀ ਬੰਨ੍ਹਦਾ ਆ ਰਿਹਾ ਹਾਂ।

ਅੰਮ੍ਰਿਤਸਰ ਨੇ ਮੇਰੀ ਜੁੱਤੀ ਦਾ ਫ਼ੈਸ਼ਨ ਵੀ ਬਦਲ ਦਿੱਤਾ। ਲੱਕੀ ਮਰਵਤ ਦੇ ਪ੍ਰਭਾਵ ਕਰਕੇ ਪਹਿਲਾਂ ਤਾਂ ਮੈਂ ਪਿਸ਼ੌਰੀ ਚੱਪਲ ਪਾਉਂਦਾ ਸਾਂ, ਜਿਸ ਦੀ ਛੇਕਾਂ ਵਾਲੀ ਵਧ੍ਰੀ ਅੱਡੀ ਦੇ ਦੁਆਲਿਓਂ ਲਿਆ ਕੇ ਸੱਜੇ ਤੇ ਖੱਬੇ ਪਾਸੇ ਲੱਗੇ ਬਕਸੂਏ ਵਿਚ ਅੜਾ ਦੇਈਦੀ ਸੀ। ਮੈਨੂੰ ਇਹ ਪਠਾਣੀ ਚੱਪਲ ਵੇਖਣ ਨੂੰ ਵੀ ਤੇ ਪਾਉਣ ਨੂੰ ਵੀ ਬੜੀ ਪਿਆਰੀ ਲੱਗਦੀ ਸੀ ਤੇ ਹੁਣ ਵੀ ਲੱਗਦੀ ਹੈ, ਪਰ ਇਸ ਦੀ ਇਕ ਤਕਲੀਫ਼ ਅਜਿਹੀ ਸੀ, ਜਿਸ ਨੇ ਮੈਨੂੰ ਇਸ ਦੇ ਪਹਿਨਣ ਤੋਂ ਸਦਾ ਲਈ ਰੋਕ ਦਿੱਤਾ। ਜਦੋਂ ਵੀ ਮੈਨੂੰ ਕਿਸੇ ਅਜਿਹੀ ਸੰਗਤ ਵਿਚ ਜਾਣਾ ਪੈਂਦਾ ਸੀ, ਜਿੱਥੇ ਜੁੱਤੀ ਲਾਹੁਣੀ ਪੈਂਦੀ ਸੀ, ਓਥੇ ਚੱਪਲ ਦੀਆਂ ਵਧ੍ਰੀਆਂ ਹੱਥਾਂ ਨਾਲ ਖੋਲ੍ਹਣੀਆਂ ਤੇ ਬੰਦ ਕਰਨੀਆਂ ਪੈਂਦੀਆਂ ਸਨ। ਮਗਰੋਂ ਹੱਥ ਵੀ ਧੋਣੇ ਪੈਂਦੇ ਸਨ। ਖ਼ਾਲਸਾ ਕਾਲਜ ਵਿਚ ਮੈਂ ਏਸ ਤਕਲੀਫ਼ ਖੁਣੋਂ ਚੱਪਲ ਛੱਡ ਕੇ ਗੁਰਗਾਬੀ ਪਾਉਣੀ ਸ਼ੁਰੂ ਕਰ ਦਿੱਤੀ। ਬੂਟ ਵੀ, ਹਰ ਵਾਰੀ ਤਸਮਿਆਂ ਨੂੰ ਬੰਦ ਕਰਨ ਤੇ ਖੋਲ੍ਹਣ ਦੀ ਡਰਿੱਲ ਕਰਕੇ ਕਦੀ ਨਹੀਂ ਪਾਏ। ਗੁਰਗਾਬੀ ਨੂੰ ਪਾਉਣ ਲਈ ਕੋਈ ਖੇਚਲ ਨਹੀਂ ਕਰਨੀ ਪੈਂਦੀ। ਆਪੇ ਪੈ ਜਾਂਦੀ ਹੈ ਤੇ ਆਪੇ ਹੀ ਲੱਥ ਜਾਂਦੀ ਹੈ। ਇਹ ਜੁੱਤੀ ਮੈਨੂੰ ਅਜਿਹੀ ਰਾਸ ਆਈ ਕਿ ਰੀਟਾਇਰ ਹੋਣ ਦੇ ਬਾਅਦ ਤਕ ਇਹੀ ਵਰਤਦਾ ਰਿਹਾ। ਹੁਣ, ਪਟਿਆਲੇ ਦੇ ਮੋਚੀ ਬਜ਼ਾਰ ਦੀ ਬਣੀ ਕਾਲੀ ਦੇਸੀ ਜੁੱਤੀ ਦੀ ਵਰਤੋਂ ਵਧੇਰੇ ਕਰਨ ਲੱਗ ਪਿਆ ਹਾਂ।

ਕੁੱਝ ਇਹੋ ਜਿਹਾ ਪਿਆ ਅੰਮ੍ਰਿਤਸਰ ਦਾ ਪ੍ਰਭਾਵ ਮੇਰੇ ਪਹਿਰਾਵੇ ਉੱਤੇ ਪਰ ਬਹੁਤ ਵੱਡਾ ਪ੍ਰਭਾਵ ਪਿਆ ਦਿਮਾਗ਼ੀ ਚੁਹੱਦੇ ਵਿਚ ਪਈ ਤ੍ਰੇੜ ਦਾ।

ਬੀ.ਏ. ਪਾਸ ਕਰ ਲੈਣ ਦੇ ਬਾਵਜੂਦ ਮੈਂ ਇਕ ਖੂਹ ਦਾ ਡੱਡੂ ਸਾਂ। ਮੇਰਾ ਦਿਮਾਗ਼, ਮੇਰੀ ਸਾਰੀ ਚੇਤਨਾ, ਮੇਰਾ ਵਿਹਾਰ, ਸਿੱਖੀ ਦੇ ਵਾਤਾਵਰਨ ਵਿਚ ਪਲਦਾ ਰਿਹਾ ਸੀ। ਸਿੱਖੀ ਵੀ ਉਹ ਜੋ ਸਿੱਖ ਮਾਪਿਆਂ ਦੇ ਘਰ ਵਿਚ ਜੰਮਣ ਵਾਲਿਆਂ ਨੂੰ ਮੁਫ਼ਤੋ-ਮੁਫ਼ਤੀ ਮਿਲ ਜਾਂਦੀ ਹੈ। ਫ਼ੀਰੋਜ਼ਪੁਰ ਦੇ ਆਰ.ਐਸ.ਡੀ. ਕਾਲਜ ਵਿਚ ਪਿੰਡਾਂ ਦੇ ਕਾਫ਼ੀ ਸਿੱਖ ਮੁੰਡੇ ਪੜ੍ਹਦੇ ਸਨ ਤੇ ਹੁੰਦੇ ਵੀ ਸਨ ਕੇਸਾਂ-ਦਾੜ੍ਹੀਆਂ ਵਾਲੇ। ਉਨ੍ਹਾਂ ਦੀ ਹੋਂਦ ਮੇਰੀ ਸਿੱਖੀ

ਦੀ ਰਖਵਾਲੀ ਵਾੜ ਬਣੀ ਰਹੀ। ਮਾਂ ਦੀ ਲਗਾਤਾਰ ਕੁਰਬਾਨੀ ਇਸ ਨੂੰ ਸਿੰਜਦੀ ਤੇ ਕੁਰਾਹੇ ਪੈਣ ਤੋਂ ਬਚਾਉਂਦੀ ਸੀ। ਪ੍ਰਿੰਸੀਪਲ ਪੀ.ਵੀ. ਕਨਲ ਆਪ ਨਾਸਤਕ ਦੇਵ ਸਮਾਜੀ ਸਨ। ਉਹ ਮੇਰੇ ਉੱਤੇ ਮਿਹਰਬਾਨੀਆਂ ਦਾ ਮੀਂਹ ਵਸਾਉਂਦੇ ਸਨ ਤੇ ਬਦਲੇ ਵਿਚ ਮੈਥੋਂ ਸਿੱਖੀ ਜਾਂ ਮੇਰੀ ਜੀਵਨ-ਸ਼ੈਲੀ ਦੇ ਤਿਆਗ ਦੀ ਆਸ ਬਿਲਕੁਲ ਨਹੀਂ ਸਨ ਰੱਖਦੇ। ਉਨ੍ਹਾਂ ਵਰਗਾ ਬੇਗ਼ਰਜ਼ ਉਪਕਾਰੀ ਮਨੁੱਖ ਕੋਈ ਵਿਰਲੀ ਮਾਂ ਹੀ ਜੰਮਦੀ ਹੈ !

ਅੱਜ ਪਿਛਾਂਹ ਮੁੜ ਕੇ ਵੇਖਦਾ ਹਾਂ ਤਾਂ ਮੈਨੂੰ ਸਾਫ਼ ਦਿੱਸਦਾ ਹੈ ਕਿ ਓਦੋਂ ਮੈਂ ਨਾ ਗੁਰੂ ਗ੍ਰੰਥ ਸਾਹਿਬ ਪੜ੍ਹਿਆ ਹੋਇਆ ਸੀ, ਨਾ ਸਿੱਖ ਇਤਿਹਾਸ ਬਾਰੇ ਹੀ ਕੋਈ ਜਾਣਕਾਰੀ ਸੀ। ਮੈਨੂੰ ਕੁੱਝ ਪਤਾ ਨਹੀਂ ਸੀ ਕਿ ਮੇਰੇ ਵੱਡੇ ਸਮਕਾਲੀ ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਜੋਧ ਸਿੰਘ, ਪ੍ਰੋ. ਤੇਜਾ ਸਿੰਘ ਜਾਂ ਪ੍ਰੋ. ਸਾਹਿਬ ਸਿੰਘ ਸਿੱਖੀ ਦੀ ਵਿਆਖਿਆ ਕਿਵੇਂ ਕਰ ਰਹੇ ਸਨ। ਇਹੀ ਨਹੀਂ, ਮੈਂ ਹਿੰਦੂਆਂ, ਮੁਸਲਮਾਨਾਂ, ਈਸਾਈਆਂ, ਜੈਨੀਆਂ ਜਾਂ ਬੋਧੀਆਂ ਦੇ ਵਿਸ਼ਵਾਸਾਂ ਬਾਰੇ ਵੀ ਕੁੱਝ ਨਹੀਂ ਸਾਂ ਜਾਣਦਾ। ਇਨ੍ਹਾਂ ਦੇ ਆਪਸੀ ਫ਼ਰਕ ਕੀ ਸਨ ਤੇ ਕਿਉਂ ਸਨ ਅਤੇ ਸਿੱਖੀ ਇਨ੍ਹਾਂ ਨਾਲੋਂ ਕਿਵੇਂ ਵੱਖਰੀ ਹੈ, ਮੈਂ ਨਹੀਂ ਸਾਂ ਜਾਣਦਾ। ਲੋਕਾਂ ਵਿਚ ਚੱਲ ਰਹੀਆਂ ਰੀਤਾਂ-ਰਸਮਾਂ ਤੇ ਰਿਵਾਜਾਂ ਨੂੰ, ਜਿਨ੍ਹਾਂ ਦਾ ਧਰਮ ਦੀ ਫ਼ਲਸਫ਼ੀਆਨਾ ਬੁਨਿਆਦ ਨਾਲ ਸੰਬੰਧ ਕੇਵਲ ਨਾਮ-ਮਾਤਰ ਹੀ ਹੁੰਦਾ ਹੈ, ਹਰ ਧਰਮ ਦੇ ਅਨਿੱਖੜ ਅੰਗ ਬਣੇ ਪਏ ਸਨ। ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਹੋਏ ਮੇਰੇ ਜ਼ਿਹਨੀ ਵਿਸਤਾਰ ਤੋਂ ਪਹਿਲਾਂ ਮੇਰੇ ਵਾਸਤੇ ਧਰਮ ਦਾ ਇਹੀ ਕਰਮਕਾਂਡੀ ਪੱਖ ਹੀ ਅਸਲ ਧਰਮ ਬਣਿਆ ਹੋਇਆ ਸੀ। ਇਹੀ ਨਹੀਂ, ਵਿਹਾਰਕ ਪੱਧਰ ਉੱਤੇ ਇਹੀ ਕਰਮਕਾਂਡ, ਆਪਣੀ ਸੁਰੱਖਿਆ ਲਈ, ਬਾਕੀ ਸਾਰੇ ਧਾਰਮਿਕ ਕਰਮਕਾਂਡਾਂ ਵਿਰੁੱਧ, ਸੇਹ ਦੇ ਤਕਲਿਆਂ ਵਾਂਗ, ਹਰ ਵੇਲੇ ਤਣਿਆ ਰਹਿੰਦਾ ਸੀ। ਬੇਸ਼ੱਕ ਮੇਰੀ ਇਹ ਜ਼ਿਹਨੀ ਮੁਦਰਾ ਮੇਰੇ ਬੇਕਿਨਾਰ ਅਗਿਆਨ ਦੀ ਸੂਚਕ ਸੀ। ਹੋਰ ਵਿਸ਼ਵਾਸਾਂ ਪ੍ਰਤਿ ਮੂਕ ਵਿਰੋਧੀ ਰੁਖ਼ ਦੀ ਥਾਂ ਮੇਰੇ ਹੁਣ ਵਾਲੇ ਸਹਿਨਸ਼ੀਲ ਤੇ ਉਦਾਰ ਰਵਈਏ ਤੇ ਸਿੱਖ ਧਰਮ ਦੇ 'ਸਰਬੱਤ ਦੇ ਭਲੇ' ਵਾਲੇ ਸੰਕਲਪ ਦਾ ਜਨਮ ਵੀ, ਮੇਰੇ ਖ਼ਿਆਲ ਵਿਚ, ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਦੇਣ ਹੈ ਤੇ ਇਸ ਤਬਦੀਲੀ ਵਿਚ ਬੜਾ ਸਪਸ਼ਟ ਹੱਥ ਪ੍ਰੋ. ਤੇਜਾ ਸਿੰਘ ਜੀ ਦਾ ਸੀ। ਕੁੱਝ ਪ੍ਰੋ. ਤੇਜਾ ਸਿੰਘ ਤੇ ਡਾ. ਗੰਡਾ ਸਿੰਘ ਦਿਆਂ ਪ੍ਰਭਾਵਾਂ ਕਰਕੇ ਤੇ ਕੁੱਝ ਮਾਂ ਦੇ ਪ੍ਰਭਾਵ ਕਰਕੇ ਮੇਰਾ ਮਾਨਸਿਕ ਤੇ ਵਿਚਾਰਕ ਵਿਕਾਸ ਸਿੱਖੀ ਤੋਂ ਨਾਬਰੀ ਵੱਲ ਨਾ ਤੁਰਿਆ, ਪਰ ਮੇਰੇ ਕਈ ਜਮਾਤੀਆਂ ਨੇ, ਜਿਨ੍ਹਾਂ ਦੇ ਕਪਾਟ, ਮੇਰੇ ਵਾਂਗ, ਮਾਹੌਲ ਦੇ ਪ੍ਰਭਾਵ ਨੇ ਖੋਲ੍ਹਣੇ ਸ਼ੁਰੂ ਕੀਤੇ ਸਨ, ਆਪਣੀਆਂ ਜੜ੍ਹਾਂ ਤੋਂ ਟੁੱਟਣਾ ਪਰਵਾਨ ਕਰ ਲਿਆ। ਕਈ ਮਾਰਕਸਵਾਦ ਵੱਲ ਖਿੱਚੇ ਗਏ ਤੇ ਕਈ ਆਪਣਾ ਜੱਦੀ ਵਾਦ ਤਾਂ ਗਵਾ ਬੈਠੇ, ਪਰ ਕਿਸੇ ਨਵੇਂ ਵਾਦ ਨਾਲ ਜੁੜ ਕੇ ਵਿਚਾਰਕ ਇਕਾਗਰਤਾ ਪ੍ਰਾਪਤ ਨਾ ਕਰ ਸਕੇ। ਆਪਣਾ ਸਮਤੋਲ ਗਵਾ ਕੇ ਸਦਾਚਾਰ-ਵਿਰੋਧੀ ਕੁਕਰਮਾਂ ਵਿੱਚੋਂ ਪਿਤਾ-ਪੁਰਖੀ ਸ਼ੈਲੀ ਤੋਂ ਮੁਕਤੀ ਭਾਲਣ ਦੀ ਆਵਾਰਗੀ ਨੂੰ ਨਵੀਂ ਜੀਵਨ-ਸ਼ੈਲੀ ਬਣਾ ਬੈਠੇ। ਸ਼ੁਕਰ ਹੈ ਕਿ ਮੈਂ ਮਿਹਣੇ ਤਾਂ ਝੱਲ ਲਏ ਪਰ ਉਨ੍ਹਾਂ ਵਾਲੀ ਨਾਮੁਰਾਦ ਜਿੱਲ੍ਹਣ ਵਿਚ ਨਾ ਫਸਿਆ। ਵਿਚਾਰਕ ਸੰਕੀਰਣਤਾ, ਤੰਗ-ਦਿੱਲੀ ਤੇ ਕਰਮਕਾਂਡੀ ਕੱਟੜਤਾ ਦਾ ਵਿਰੋਧ ਤੇ ਵਰਤਮਾਨ ਨਾਲ ਦੋਸਤੀ ਰੱਖਣ ਦਾ ਬਹੁਤ ਸਾਰਾ ਭਾਗ ਮੈਨੂੰ ਅੰਮ੍ਰਿਤਸਰ ਤੋਂ ਹੀ ਮਿਲਿਆ। ਇਹ ਤਾਂ ਹੋਈ ਨਿੱਤ ਦੇ ਵਰਤ-ਵਿਹਾਰ ਤੇ ਦਿਮਾਗ਼ੀ ਚਿਤਰਪਟ ਦੀ ਥੋੜੀ ਜਿਹੀ ਦਾਸਤਾਨ ਪਰ ਇਕ ਵੱਖਰੀ ਤਰ੍ਹਾਂ ਦਾ ਬ[illegible] ਖ਼ਜ਼ਾਨਾ ਵੀ ਹੱਥ ਲੱਗਾ।

ਡਾ. ਗੰਡਾ ਸਿੰਘ, ਪ੍ਰੋ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ, ਪ੍ਰੋ. ਮੋਹਨ ਸਿੰਘ, ਪ੍ਰੋ. ਸੰਤ ਸਿੰਘ ਸੇਖੋਂ, ਪ੍ਰੋ. ਗੁਰਬਚਨ ਸਿੰਘ ਤਾਲਿਬ ਵਰਗੇ ਉਸਤਾਦਾਂ ਤੇ ਪ੍ਰੋ. ਰਾਮ ਸਿੰਘ ਵਰਗੇ ਦੋਸਤ ਦਾ ਮੇਲ ਮੇਰੀ ਜ਼ਿੰਦਗੀ ਭਰ ਦਾ ਸਰਮਾਇਆ ਬਣਿਆ। ਇਨ੍ਹਾਂ ਨੇ ਮੇਰੇ ਮਨ-ਮਸਤਕ ਉੱਤੇ ਹੀ ਆਪੋ-ਆਪਣੀ ਛਾਪ ਨਹੀਂ ਛੱਡੀ, ਜੀਵਨ ਦੇ ਪੰਧ ਵਿਚ ਵੀ ਸਹਾਰਾ ਬਣਦੇ ਰਹੇ। ਡਾ. ਗੰਡਾ ਸਿੰਘ ਜੀ ਬਾਰੇ ਆਪਣੇ ਇਕ ਲੇਖ ਵਿਚ, ਜੋ ਮੇਰੀ *ਮੂਰਤਾਂ* ਨਾਂ ਦੀ ਕਿਤਾਬ ਵਿਚ ਛਪ ਚੁੱਕਾ ਹੈ, ਮੈਂ ਆਪਣੇ ਉਦਗਾਰ ਪ੍ਰਗਟਾਉਣ ਦਾ ਮਰੀਅਲ ਜਿਹਾ ਜਤਨ ਕੀਤਾ ਹੈ। 'ਮਰੀਅਲ' ਇਸ ਕਰਕੇ ਕਿ ਉਨ੍ਹਾਂ ਵਰਗਾ ਕੋਈ ਹੋਰ ਨਿਰਛਲ, ਉਦਾਰ ਤੇ ਪਰਉਪਕਾਰੀ ਬੰਦਾ ਮੇਰੀ ਹਯਾਤੀ ਵਿਚ ਨਹੀਂ ਆਇਆ ਤੇ ਮੈਂ ਉਨ੍ਹਾਂ ਦੀ ਵਡਿਆਈ ਨੂੰ ਪੂਰੀ ਤਰ੍ਹਾਂ ਉਜਾਗਰ ਨਹੀਂ ਕਰ ਸਕਿਆ। ਉਨ੍ਹਾਂ ਦੀ ਕਿਰਪਾ ਸਦਕਾ ਮੈਂ ਖ਼ਾਲਸਾ ਕਾਲਜ ਵਿਚ ਦਾਖ਼ਲਾ ਲੈ ਸਕਿਆ, ਵਰਨਾ ਖ਼ਬਰੇ ਕਿੱਥੇ ਰੁਲਦਾ ਫਿਰਦਾ। ਉਨ੍ਹਾਂ ਦਾ ਸਹਾਰਾ ਮੈਂ ਸਾਰੀ ਉਮਰ ਮਾਣਦਾ ਰਿਹਾ ਪਰ, ਅਫ਼ਸੋਸ, ਬਦਲੇ ਵਿਚ ਮੈਂ ਉਨ੍ਹਾਂ ਦਾ ਕੁੱਝ ਵੀ ਨਾ ਸਵਾਰ ਸਕਿਆ।

ਪ੍ਰੋ. ਤੇਜਾ ਸਿੰਘ ਜੀ ਓਦੋਂ ਬਾਹਰਲੀ ਦੁਨੀਆ ਵਿਚ ਪ੍ਰੋ. ਗੰਡਾ ਸਿੰਘ ਹੁਰਾਂ ਨਾਲੋਂ ਵਧੇਰੇ ਜਾਣੇ ਜਾਂਦੇ ਸਨ। ਆਪਣੇ ਸਿੱਖੀ ਦੇ ਗਿਆਨ ਨੂੰ ਸੌਖੀ ਪੰਜਾਬੀ ਤੇ ਅੰਗਰੇਜ਼ੀ ਵਿਚ ਬੋਲ ਤੇ ਲਿਖ ਕੇ ਸਿੱਖਾਂ ਵਿਚ, ਬਲਕਿ ਸਿੱਖੀ ਤੋਂ ਬਾਹਰ ਦੇ ਹਲਕਿਆਂ ਵਿਚ ਵੀ ਆਪਣੀ ਵਿਦਵਤਾ ਪਾਰੋਂ ਮਸ਼ਹੂਰ ਹਸਤੀ ਸਨ। ਪੜ੍ਹਾਉਂਦੇ ਅੰਗਰੇਜ਼ੀ ਦੀ ਐਮ.ਏ. ਕਲਾਸ ਨੂੰ, ਪਰ ਪੜ੍ਹਾਉਂਦਿਆਂ ਪੜ੍ਹਾਉਂਦਿਆਂ ਕੋਈ ਨਾ ਕੋਈ ਪੱਜ ਲੱਭ ਲੈਂਦੇ ਸਨ, ਜਿਸ ਰਾਹੀਂ ਕਲਾਸ ਨੂੰ ਇਤਿਹਾਸ, ਖ਼ਾਸ ਕਰਕੇ, ਪੰਜਾਬ ਜਾਂ ਸਿੱਖ ਇਤਿਹਾਸ, ਪੰਜਾਬੀ ਭਾਸ਼ਾ ਤੇ ਸਾਹਿੱਤ, ਜ਼ਿੰਦਗੀ ਦੇ ਅਨੁਭਵਾਂ, ਸਿੱਖ ਲੀਡਰਾਂ ਦੇ ਲਤੀਫ਼ਿਆਂ, ਜੇਲ-ਬੀਤੀਆਂ ਤੇ ਡੀ.ਏ.ਵੀ. ਕਾਲਜ, ਲਾਹੌਰ ਦੇ ਅੰਗਰੇਜ਼ੀ ਦੇ ਪ੍ਰੋਫ਼ੈਸਰ, ਦੀਵਾਨ ਚੰਦ ਸ਼ਰਮੇ ਵਰਗੇ ਆਪਣੇ ਪੰਜਾਬ ਯੂਨੀਵਰਸਿਟੀ ਦੇ ਸੰਗੀਆਂ ਤੇ ਹੋਰ ਹਰ ਤਰ੍ਹਾਂ ਦੇ ਅਨੁਭਵਾਂ ਨਾਲ ਆਪਣੇ ਵਿਦਿਆਰਥੀਆਂ ਦੀ ਜਾਣਕਾਰੀ ਕਰਾਉਂਦੇ ਹੀ ਰਹਿੰਦੇ ਸਨ। ਉਹ ਕੋਰਸ ਵਿਚ ਲੱਗੀਆਂ ਕਿਤਾਬਾਂ ਨਾਲੋਂ ਜ਼ਿੰਦਗੀ ਦੇ ਸਬਕ ਵਧੇਰੇ ਪੜ੍ਹਾ ਜਾਂਦੇ ਸਨ। ਮੇਰਾ ਪ੍ਰੋਫ਼ੈਸਰ ਸਾਹਿਬ ਬਾਰੇ ਲਿਖਿਆ ਇਕ ਲੇਖ ਵੀ *ਮੂਰਤਾਂ* ਵਿਚ ਛਪਿਆ ਹੋਇਆ ਹੈ।

ਮੇਰੇ ਨਾਲ ਪ੍ਰੋ. ਸਾਹਿਬ ਸਿੰਘ ਦਾ ਇਕ ਸੁਪੁੱਤਰ ਹਰਦਿਆਲ ਸਿੰਘ ਪੜ੍ਹਦਾ ਹੁੰਦਾ ਸੀ, ਬੜਾ ਸਾਊ, ਸਾਦਾ ਤੇ ਚੁੱਪ-ਚੁਪੀਤਾ। ਕਲਾਸ ਵਿਚ ਮੈਂ ਉਸ ਨਾਲ ਬਹੁਤ ਨੇੜ ਦੇ ਸੰਬੰਧ ਪੈਦਾ ਨਹੀਂ ਸੀ ਕਰ ਸਕਿਆ ਪਰ ਕੀ ਪਤਾ ਸੀ ਕਿ ਕੁਦਰਤ ਨੂੰ ਓਪਰਾ ਨਹੀਂ ਬਹੁਤ ਸੰਘਣਾ ਸੰਬੰਧ ਚੰਗਾ ਲੱਗੇਗਾ। ਇਕ ਦਿਨ ਮੈਨੂੰ ਡਾ. ਗੰਡਾ ਸਿੰਘ ਹੁਰਾਂ ਪੁੱਛਿਆ,

"ਇਹ ਦੱਸੋ, ਕਦੀ ਵਿਆਹ ਬਾਰੇ ਵੀ ਸੋਚਿਆ ਜੇ ?"

ਮੈਂ ਕਿਹਾ, "ਜੀ, ਕੋਈ ਕੰਮ-ਧੰਦਾ ਮਿਲ ਲਵੇ, ਫੇਰ ਈ ਇਸ ਬਾਰੇ ਸੋਚਾਂਗੇ। ਅਜੇ ਤਾਂ ਸਵਾਲ ਈ ਪੈਦਾ ਨਹੀਂ ਹੁੰਦਾ।"

"ਮੰਗਣੀ-ਮੁੰਗਣੀ ਵੀ ਨਹੀਂ ਕਰਾਈ ਹੋਈ ?"

"ਨਹੀਂ ਜੀ।"

"ਜੇ ਕਰਾਉਣੀ ਹੋਵੇ ਤਾਂ ਪਹਿਲਾਂ ਮੇਰੇ ਨਾਲ ਗੱਲ ਕਰ ਲਿਓ।"

ਮੈਂ ਕਿਹਾ, "ਅੱਛਾ ਜੀ।"

ਗੱਲ ਆਈ-ਗਈ ਹੋ ਗਈ। ਓਦੋਂ ਬੇਬੇ ਜੀ ਅੰਮ੍ਰਿਤਸਰ ਦੀ ਡਿਸਟ੍ਰਿਕਟ ਜੇਲ ਵਿਚ ਲੱਗੇ ਹੋਏ ਸਨ ਤੇ ਮੈਂ ਐਮ.ਏ. ਦਾ ਇਮਤਿਹਾਨ ਦੇ ਕੇ ਉਨ੍ਹਾਂ ਦੇ ਕੋਲ ਹੀ ਰਹਿ ਰਿਹਾ ਸਾਂ। ਨਿਤ ਅਖ਼ਬਾਰਾਂ ਵਿਚ 'ਵਾਂਟਿਡ' ਵਾਲੇ ਖ਼ਾਨੇ ਦਾ ਪਾਠ ਕਰਨਾ।

ਇਕ ਦਿਨ ਅੰਗਰੇਜ਼ੀ *ਟ੍ਰਿਬਿਊਨ* ਵਿਚ ਖ਼ਾਲਸਾ ਸਕੂਲ, ਤਲਵੰਡੀ ਸਾਬੋ ਵਿਚ ਫ਼ਾਰਸੀ ਪੜ੍ਹਾਉਣ ਲਈ ਉਸਤਾਦ ਦੀ ਮੰਗ ਛਪੀ ਵੇਖੀ। ਤਨਖ਼ਾਹ ਸੀ 30/- ਰੁਪੈ ਮਾਹਵਾਰ। ਮੈਂ ਭੱਜਿਆ ਗਿਆ ਡਾ. ਗੰਡਾ ਸਿੰਘ ਜੀ ਵੱਲ। ਓਥੇ ਜੱਥੇਦਾਰ ਈਸ਼ਰ ਸਿੰਘ ਮਝੈਲ ਵੀ ਬੈਠੇ ਹੋਏ ਸਨ। ਮੈਂ ਡਾਕਟਰ ਸਾਹਿਬ ਨੂੰ ਫ਼ਾਰਸੀ ਟੀਚਰ ਵਾਲਾ ਇਸ਼ਤਿਹਾਰ ਵਿਖਾਇਆ। ਉਨ੍ਹਾਂ ਨੇ ਉਹੀ ਮਝੈਲ ਹੁਰਾਂ ਦੇ ਸਾਹਮਣੇ ਕਰ ਦਿੱਤਾ। ਮਝੈਲ ਹੁਰੀਂ ਬੋਲੇ, "ਸਕੂਲ ਦੇ ਪ੍ਰਧਾਨ ਸਾਹਿਬ ਆਪਣੇ ਬੰਦੇ ਨੇ। ਲਿਆਓ ਮੈਂ ਚਿੱਠੀ ਲਿਖ ਦਿਆਂ।" ਉਨ੍ਹਾਂ ਚਿੱਠੀ ਲਿਖ ਦਿੱਤੀ। ਓਦੋਂ ਮੇਰਾ ਐਮ.ਏ. ਅੰਗਰੇਜ਼ੀ ਦਾ ਨਤੀਜਾ ਨਿਕਲੇ ਨੂੰ ਦੋ ਕੁ ਦਿਨ ਹੀ ਹੋਏ ਸਨ। ਮਝੈਲ ਜੀ ਕਹਿਣ ਲੱਗੇ, "ਏਥੇ ਤਾਂ ਤੁਹਾਡਾ ਕੰਮ ਬਣਿਆ ਸਮਝੋ। ਆਪਣੇ ਕਪੜੇ-ਲੱਤੇ ਤਿਆਰ ਕਰ ਛੱਡੋ।" ਮੈਂ ਖ਼ੁਸ਼ ਸਾਂ। ਬੇਕਾਰੀ ਦਾ ਭੋਗ ਪੈਣ ਵਾਲਾ ਲੱਗਾ। ਮਝੈਲ ਜੀ ਦੀ ਚਿੱਠੀ ਨਾਲ ਲਾ ਕੇ ਮੈਂ ਅਰਜ਼ੀ ਭੇਜ ਦਿੱਤੀ। ਹਫ਼ਤੇ ਦੇ ਅੰਦਰ ਅੰਦਰ ਪ੍ਰਧਾਨ ਜੀ ਵੱਲੋਂ ਨਿਯੁਕਤੀ-ਪੱਤਰ ਆ ਗਿਆ। ਪੂਰਾ ਗ੍ਰੇਡ ਚੇਤੇ ਨਹੀਂ ਪਰ ਸ਼ੁਰੂ ਦੀ ਤਨਖ਼ਾਹ 30/- ਰੁਪੈ ਮਾਹਵਾਰ ਹੀ ਸੀ। ਮੈਂ ਡਾ. ਗੰਡਾ ਸਿੰਘ ਜੀ ਨਾਲ ਸਲਾਹ ਕੀਤੇ ਬਿਨਾਂ ਪ੍ਰਧਾਨ ਜੀ ਦਾ ਸ਼ੁਕਰੀਆ ਕਰ ਕੇ 30/- ਰੁਪੈ ਦੀ ਥਾਂ 35/- ਰੁਪੈ ਆਰੰਭਿਕ ਤਨਖ਼ਾਹ ਦੀ ਮੰਗ ਲਿਖ ਭੇਜੀ।

ਏਸ ਦੌਰਾਨ ਵਿਚ ਕਿਸੇ ਪਾਸੋਂ ਪਤਾ ਲੱਗਾ ਕਿ ਪੰਜਾਬ ਯੂਨੀਵਰਸਿਟੀ ਦੇ ਰੂਲਾਂ ਅਨੁਸਾਰ ਮੈਂ ਫ਼ਾਰਸੀ ਦੀ ਐਮ.ਏ. ਦੋ ਸਾਲ ਦੀ ਥਾਂ ਇੱਕੋ ਸਾਲ ਵਿਚ ਕਰ ਸਕਦਾ ਸਾਂ। ਮੈਂ ਤਲਵੰਡੀ ਸਾਬੋ ਤੋਂ ਆਈ ਚਿੱਠੀ ਦਾ ਹਵਾਲਾ ਦਿੱਤੇ ਬਿਨਾਂ ਡਾ. ਸਾਹਿਬ ਨਾਲ ਫ਼ਾਰਸੀ ਐਮ.ਏ. ਵਾਲੀ ਗੱਲ ਜਾ ਕੀਤੀ। ਉਨ੍ਹਾਂ ਨੂੰ ਇਕ ਹੋਰ ਐਮ.ਏ. ਦੀ ਡਿਗਰੀ ਵਾਲੀ ਗੱਲ ਪਸੰਦ ਆਈ। ਬੋਲੇ,

"ਵੇਖੋ ਨਾ, ਨੌਕਰੀਆਂ ਛੇਤੀ ਨਹੀਂ ਮਿਲ ਰਹੀਆਂ। ਸਾਲ ਦਾ ਕੀ-ਹੁੰਦੈ, ਔਖੇ-ਸੌਖੇ ਨਿਕਲ ਹੀ ਜਾਏਗਾ। ਖ਼ਰਚ ਦਾ ਫ਼ਿਕਰ ਨਾ ਕਰਿਓ। ਲਾਹੌਰ ਜਾਣ ਦੀ ਕਰੋ।"

ਮੇਰੇ ਲਈ ਇਹ ਇਲਾਹੀ ਹੁਕਮ ਸੀ, ਸੋ ਮੈਂ ਲਾਹੌਰ ਪਹੁੰਚ ਗਿਆ। ਤੁਰ ਫਿਰ ਕੇ ਪਤਾ ਕੀਤਾ—ਓਰੀਐਂਟਲ ਕਾਲਜ, ਗੌਰਮਿੰਟ ਕਾਲਜ, ਇਸਲਾਮੀਆ ਕਾਲਜ, ਸਾਰੇ ਫ਼ਾਰਸੀ ਦੀ ਐਮ.ਏ. ਡਿਗਰੀ ਲਈ ਵਿਦਿਆਰਥੀ ਨੂੰ ਦਾਖ਼ਲ ਤਾਂ ਕਰਦੇ ਸਨ ਪਰ ਫ਼ੀਸਾਂ ਲੈਂਦੇ ਸਨ। ਇਹ ਵੀ ਪਤਾ ਲੱਗਾ ਕਿ ਸਨਾਤਨ ਧਰਮ ਕਾਲਜ ਵਿਚ ਵੀ ਦਾਖ਼ਲਾ ਲਿਆ ਜਾ ਸਕਦਾ ਹੈ। ਓਥੇ ਪ੍ਰੋ. ਚੋਇਥ ਰਾਮ ਫ਼ਾਰਸੀ ਵਿਭਾਗ ਦੇ ਮੁਖੀ ਸਨ। ਮੈਂ ਉਨ੍ਹਾਂ ਨੂੰ ਜਾ ਕੇ ਮਿਲਿਆ। ਬਿਨਾਂ ਫ਼ੀਸ ਦਾਖ਼ਲਾ ਮਿਲ ਗਿਆ। ਕਲਾਸਾਂ ਓਰੀਐਂਟਲ ਕਾਲਜ ਵਿਚ ਹੀ ਲੱਗਿਆ ਕਰਦੀਆਂ ਸਨ ਪਰ ਪੜ੍ਹਾਉਣ ਲਈ ਗੌਰਮਿੰਟ ਕਾਲਜ, ਇਸਲਾਮੀਆ ਕਾਲਜ ਤੇ ਦਿਆਲ ਸਿੰਘ ਕਾਲਜ ਦੇ ਪ੍ਰੋਫ਼ੈਸਰ ਵੀ ਓਥੇ ਹੀ ਆ ਕੇ ਪੀਰੀਅਡ ਲਿਆ ਕਰਦੇ ਸਨ। ਮੈਨੂੰ ਮੌਜ ਬਣ ਗਈ। ਦਾਖ਼ਲਾ ਮਿਲ ਗਿਆ ਐਸ.ਡੀ. ਕਾਲਜ ਵਿਚ ਤੇ ਪੜ੍ਹਨਾ ਬਾਕੀ ਸਾਰੇ ਕਾਲਜਾਂ ਦੇ ਮੁੰਡਿਆਂ-ਕੁੜੀਆਂ ਨਾਲ ਸਾਂਝੇ ਪ੍ਰੋਫ਼ੈਸਰਾਂ ਪਾਸੋਂ। ਏਥੇ ਪ੍ਰੋਫ਼ੈਸਰ ਸ਼ੈਰਾਨੀ, ਡਾ. ਸੱਯਦ ਮੁਹੱਮਦ ਅਬਦੁੱਲਾ ਤੇ ਪ੍ਰੋ. ਆਬਿਦ ਹੁਸੈਨ ਵਰਗੇ ਵਿਦਵਾਨਾਂ ਦੇ ਚਰਨਾਂ ਵਿਚ ਬੈਠਣ ਦਾ ਸੁਭਾਗ ਪ੍ਰਾਪਤ ਹੋਇਆ।

ਮੈਂ ਵਿਚ-ਵਿਚ ਬੇਬੇ ਜੀ ਤੇ ਪ੍ਰੋ. ਗੰਡਾ ਸਿੰਘ ਜੀ ਨੂੰ ਮਿਲਣ ਲਈ ਅੰਮ੍ਰਿਤਸਰ ਦਾ ਗੇੜ ਵੀ ਕੱਢ ਆਉਂਦਾ ਸਾਂ। ਇਕ ਵਾਰੀ ਗਿਆ ਤਾਂ ਗੰਡਾ ਸਿੰਘ ਜੀ ਕੇਸੀ ਇਸ਼ਨਾਨ ਕਰ ਕੇ ਅਖ਼ਬਾਰ ਪੜ੍ਹ ਰਹੇ ਸਨ। ਮੈਨੂੰ ਵੇਖ ਕੇ ਖ਼ੁਸ਼ ਹੋਏ। ਕੋਲ ਬਿਠਾ ਲਿਆ। ਅਖ਼ਬਾਰ ਇਕ ਪਾਸੇ ਰੱਖ ਕੇ ਬੋਲੇ, "ਮੈਂ ਸੋਚ ਹੀ ਰਿਹਾ ਸਾਂ ਕਿ ਤੁਹਾਨੂੰ ਕਿਵੇਂ ਬੁਲਾਇਆ ਜਾਵੇ। ਇਕ ਜ਼ਰੂਰੀ ਕੰਮ ਆ ਪਿਆ ਸੀ। ਚੰਗਾ ਹੋਇਆ ਤੁਸੀਂ ਆ ਗਏ। ਮੇਰੇ ਗਵਾਂਢੀ ਪ੍ਰੋ. ਸਾਹਿਬ ਸਿੰਘ ਮੇਰੇ ਮਗਰ ਪਏ ਹੋਏ ਨੇ। ਕਹਿੰਦੇ ਨੇ ਪ੍ਰੀਤਮ ਸਿੰਘ ਨੂੰ ਮੇਰੀ ਕੁੜੀ ਲਈ ਮਨਾ ਦਿਓ।"

ਕੁੱਝ ਪਲ ਤਾਂ ਮੈਂ ਚੁੱਪ ਰਿਹਾ। ਮੇਰੇ ਦਿਮਾਗ਼ ਵਿਚ ਹਰਦਿਆਲ ਆ ਬੈਠਾ ਸੀ। ਫੇਰ ਮੈਂ ਕਿਹਾ, "ਪ੍ਰੋਫ਼ੈਸਰ ਸਾਹਿਬ! ਤੁਸੀਂ ਮੇਰੇ ਹਾਲਾਤ ਤੋਂ ਚੰਗੀ ਤਰ੍ਹਾਂ ਵਾਕਫ਼ ਹੋ। ਘਰ ਨਹੀਂ, ਘਾਟ ਨਹੀਂ। ਕੰਮ ਕਾਰ ਉੱਤੇ ਲੱਗਾ ਨਹੀਂ। ਵੱਡੇ ਘਰ ਨਾਲ ਨਾਤਾ ਜੋੜ ਕੇ ਮੈਂ ਉਨ੍ਹਾਂ ਦੀ ਕੁੜੀ ਨੂੰ ਬਿਠਾਵਾਂਗਾ ਕਿੱਥੇ?"

ਪ੍ਰੋ. ਗੰਡਾ ਸਿੰਘ ਜੀ ਕਹਿਣ ਲੱਗੇ, "ਪ੍ਰੋਫ਼ੈਸਰ ਸਾਹਿਬ ਦਾ ਬੇਟਾ ਤੁਹਾਡਾ ਜਮਾਤੀ ਸੀ, ਉਹ ਸਭ ਕੁੱਝ ਜਾਣਦੇ ਨੇ।"

ਮੈਂ ਕਿਹਾ, "ਜੀ, ਹਰਦਿਆਲ ਨਾਲ ਮੇਰੀ ਸਰਸਰੀ ਫ਼ਤਿਹ-ਫ਼ਤੂਹੀ ਸੀ। ਉਸ ਨੂੰ ਮੇਰੇ ਹਾਲਾਤ ਦਾ ਕੋਈ ਪਤਾ ਨਹੀਂ ਹੋਣਾ।"

ਬੋਲੇ, "ਹਾਲਾਤ ਬਾਰੇ ਮੈਂ ਪ੍ਰੋਫ਼ੈਸਰ ਸਾਹਿਬ ਨੂੰ ਚੰਗੀ ਤਰ੍ਹਾਂ ਜਾਣੂੰ ਕਰਵਾ ਦਿੱਤਾ ਹੈ। ਉਹ ਆਪਣੀ ਧੀ ਕਿਸੇ ਅਮੀਰ ਘਰ ਵਿਚ ਨਹੀਂ ਭੇਜਣੀ ਚਾਹੁੰਦੇ। ਮੁੰਡਾ ਸਾਊ ਚਾਹੀਦੈ, ਸੋ ਹਰਦਿਆਲ ਦਾ ਦੋ ਸਾਲ ਦਾ ਵਾਹ ਰਿਹਾ ਹੈ ਤੁਹਾਡੇ ਨਾਲ। ਓਸੇ ਨੇ ਹੀ ਸੁਝਾਇਆ ਹੋਵੇਗਾ ਆਪਣੇ ਪਿਤਾ ਨੂੰ ਤੁਹਾਡਾ ਨਾਂ।"

ਮੈਂ ਬੁੜਬੁੜਾਇਆ, "ਮੈਨੂੰ ਡਰ ਲੱਗਦੈ।"

"ਡਰ ਕਾਹਦਾ? ਵਿਆਹ ਤੋਂ ਕਿ ਪ੍ਰੋਫ਼ੈਸਰ ਸਾਹਿਬ ਸਿੰਘ ਤੋਂ?"

ਮੈਂ ਕਿਹਾ ਜੀ, "ਵੱਡੇ ਘਰ ਤੋਂ। ਕੋਈ ਕੰਮ ਕਾਰ ਮਿਲ ਲਵੇ, ਫੇਰ ਏਸ ਪਾਸੇ ਦੀ ਸੋਚ ਲਵਾਂਗੇ। ਤੁਸੀਂ ਜਿਵੇਂ ਕਹੋਗੇ, ਮੈਂ ਕਰ ਲਵਾਂਗਾ।"

ਪ੍ਰੋ. ਗੰਡਾ ਸਿੰਘ ਜੀ ਬੋਲੇ, "ਉਹ ਬੜੇ ਕਾਹਲੇ ਨੇ। ਕਹਿੰਦੇ ਨੇ ਮੰਗਣੀ ਹੋ ਜਾਵੇ, ਫੇਰ ਅਸੀਂ ਨਿਸਚਿੰਤ ਹੋ ਜਾਵਾਂਗੇ।"

ਮੈਂ ਉਨ੍ਹਾਂ ਪਾਸੋਂ ਬੇਬੇ ਜੀ ਨਾਲ ਸਲਾਹ ਕਰ ਲੈਣ ਦੀ ਮੁਹਲਤ ਮੰਗੀ, ਜੋ ਉਨ੍ਹਾਂ ਨੇ ਖ਼ੁਸ਼ੀ ਨਾਲ ਦੇ ਦਿੱਤੀ। 'ਘਰ' ਜਾ ਕੇ ਬੇਬੇ ਜੀ ਨਾਲ ਗੱਲ ਕੀਤੀ ਤਾਂ ਉਹ ਬੋਲੇ, "ਕਾਕਾ ਏਸ ਮਾਮਲੇ ਵਿਚ ਮੈਂ ਕੋਈ ਦਖ਼ਲ ਨਹੀਂ ਦੇਣਾ। ਬੰਦੇ ਕਿਹੋ ਜਿਹੇ ਨੇ, ਤੈਨੂੰ ਪਤੈ; ਕੁੜੀ ਤੈਨੂੰ ਪਸੰਦ ਹੈ ਕਿ ਨਹੀਂ, ਇਹ ਵੀ ਤੈਨੂੰ ਈ ਪਤੈ, ਅਮੀਰੀ ਠਾਠ ਵਾਲੇ ਹੋਣ ਤਾਂ ਕਿੱਥੇ ਬਿਠਾਏਂਗਾ? ਮੇਰੇ ਕੋਲ ਤਾਂ ਏਹੀ ਕੁਆਟਰ ਹੈ ਜੋ ਹਾਜ਼ਰ ਹੈ, ਤੂੰ ਆਪਣਾ ਭਲਾ-ਬੁਰਾ ਚੰਗੀ ਤਰ੍ਹਾਂ ਸੋਚ ਸਕਦੈਂ। ਇਹ ਸਾਰੀ ਉਮਰ ਦਾ ਵਾਹ ਹੁੰਦੈ। ਕੰਮ ਕਾਰ ਤੇ ਲੱਗਿਆ ਹੁੰਦਾ ਤਾਂ ਠੀਕ ਹੁੰਦਾ। ਹੁਣ ਤੂੰ ਕਿਵੇਂ ਕਰਨੈਂ, ਸੋਚ ਲੈ, ਕਿਸੇ ਸਿਆਣੇ ਨਾਲ ਸਲਾਹ ਕਰ ਲੈ।"

ਅੰਮ੍ਰਿਤਸਰ ਵਿਚ ਮੰਗਣੀ ਵੀ ਹੋਈ ਤੇ ਵਿਆਹ ਵੀ ਹੋਇਆ। ਮੇਰੇ ਲਈ ਇਹ ਸ਼ਹਿਰ ਸਿਫ਼ਤਾਂ ਦਾ ਘਰ ਨਹੀਂ ਤਾਂ ਹੋਰ ਕੀ ਸੀ?

ਸਰਕਾਰੀ ਨੌਕਰੀ ਤੋਂ ਰੀਟਾਇਰ ਹੋਣ ਤੋਂ ਪਹਿਲਾਂ ਹੀ ਮੈਨੂੰ ਗੁਰੂ ਨਾਨਕ ਦੇਵ

ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸ. ਬਿਸ਼ਨ ਸਿੰਘ ਸਮੁੰਦਰੀ ਮੈਨੂੰ ਡੈਪੂਟੇਸ਼ਨ ਉੱਤੇ ਗੁਰੂ ਨਾਨਕ ਅਧਿਐਨ ਵਿਭਾਗ ਕਾਇਮ ਕਰਨ ਲਈ ਅੰਮ੍ਰਿਤਸਰ ਲੈ ਗਏ। ਓਥੋਂ ਮੈਂ ਅੱਠ ਸਾਲ ਬਾਅਦ ਇਸ ਵਿਭਾਗ ਦੇ ਪ੍ਰੋਫ਼ੈਸਰ ਤੇ ਮੁਖੀ ਦੀ ਹੈਸੀਅਤ ਵਿਚ ਸੇਵਾ-ਮੁਕਤ ਹੋਇਆ। ਇਹ ਸੰਬੰਧ ਕਿਵੇਂ ਜੁੜਿਆ ਤੇ ਕੈਸਾ ਰਿਹਾ, ਇਸ ਬਾਰੇ ਤਾਂ ਵਿਸਤਾਰ ਨਾਲ ਕਦੀ ਫੇਰ ਲਿਖ ਸਕਿਆ ਤਾਂ ਲਿਖਾਂਗਾ, ਪਰ ਇਹ ਵੀ ਮੇਰੇ ਲਈ ਸਿਫ਼ਤਾਂ ਦੇ ਭਰੇ ਸ਼ਹਿਰ ਅੰਮ੍ਰਿਤਸਰ ਦਾ ਵਰਦਾਨ ਹੀ ਸੀ, ਜਿਸ ਲਈ ਮੈਂ ਗੁਰੂ ਰਾਮ ਦਾਸ ਦੀ ਨਗਰੀ ਦਾ ਸਦਾ ਇਹਸਾਨਮੰਦ ਰਹਾਂਗਾ।

# ਸੋਂਧੀਆਂ ਦੀ ਪਰੀ

ਲਾਲਾ ਬੋਧ ਰਾਜ, ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਦਫ਼ਤਰ ਵਿਚ ਕਿਸੇ ਵੱਡੇ ਅਹੁਦੇ ਉੱਤੇ ਨਹੀਂ ਸਨ ਲੱਗੇ ਹੋਏ ਪਰ ਏਸ ਯੂਨੀਵਰਸਿਟੀ ਨਾਲ ਤੱਲਕ ਰੱਖਣ ਵਾਲਾ ਕਿਹੜਾ ਵੱਡਾ ਬੰਦਾ ਸੀ, ਜਿਸ ਦੀ ਵਗਾਰ, ਉਹ ਲਾਲ ਭਾਹ ਮਾਰਨ ਵਾਲੇ ਚਿੱਟੇ-ਗੋਰੇ ਪਰ ਭਾਰੇ ਸਰੀਰ ਵਾਲਾ ਖ਼ੁਸ਼-ਮਿਜ਼ਾਜ ਲਾਲਾ ਪੂਰੀ ਨਹੀਂ ਸੀ ਕਰਦਾ ?

ਓਦੋਂ ਡਾਕਟਰ ਮੋਹਨ ਸਿੰਘ 'ਦੀਵਾਨਾ' ਯੂਨੀਵਰਸਿਟੀ ਦੇ ਦਫ਼ਤਰ ਦੇ ਸਾਹਮਣੇ ਦੀ ਸੜਕੋਂ ਪਾਰ ਵੱਸਦੇ ਓਰੀਐਂਟਲ ਕਾਲਜ ਵਿਚ ਪੰਜਾਬੀ ਦੇ ਲੈਕਚਰਾਰ ਲੱਗੇ ਹੋਏ ਸਨ। ਮੈਨੂੰ ਐਮ.ਏ. ਫ਼ਾਰਸੀ ਦੀਆਂ ਕਲਾਸਾਂ ਲਾਉਣ ਲਈ ਇਸ ਕਾਲਜ ਵਿਚ ਹਾਜ਼ਰ ਹੋਣਾ ਪੈਂਦਾ ਸੀ। ਸੋ ਲੰਘਦਿਆਂ-ਟੱਪਦਿਆਂ, ਡਾ. ਮੋਹਨ ਸਿੰਘ ਤੇ ਉਨ੍ਹਾਂ ਦੇ ਸਾਥੀਆਂ, ਪ੍ਰੋ. ਬਲਦੇਵ ਸਿੰਘ ਤੇ ਗਿਆਨੀ ਖ਼ਜ਼ਾਨ ਸਿੰਘ ਨਾਲ, ਕਰੀਬ-ਕਰੀਬ ਹਰ ਰੋਜ਼, ਕਦੀ ਦੂਰੋਂ, ਕਦੀ ਨੇੜਿਓਂ, ਸਾਹਬ-ਸਲਾਮ ਹੋ ਜਾਇਆ ਕਰਦੀ ਸੀ।

ਲਾਲਾ ਬੋਧ ਰਾਜ ਤੇ ਡਾ. ਦੀਵਾਨਾ ਇਕ ਦੂਜੇ ਦੇ ਚੰਗੇ ਮਿੱਤਰ ਸਨ। ਇਕ ਦਿਨ ਡਾ. ਦੀਵਾਨਾ ਆਪਣੀ ਨਿੱਕੀ ਜਿਹੀ ਕਮਰੀ ਵਿਚ ਮੁਸਕਰਾ ਕੇ ਮਿਲੇ ਤਾਂ ਮੈਂ ਉਨ੍ਹਾਂ ਨੂੰ ਕਹਿ ਬੈਠਾ,

"ਡਾਕਟਰ ਸਾਅਬ! ਜੇ ਕਿਸੇ ਨੂੰ ਟਿਊਸ਼ਨ ਦੀ ਲੋੜ ਹੋਵੇ ਤਾਂ ਮੈਨੂੰ ਦੱਸਣਾ।"

ਉਨ੍ਹਾਂ ਮੈਨੂੰ ਓਸੇ ਵੇਲੇ ਇਹ ਕਹਿ ਕੇ ਲਾਲਾ ਬੋਧ ਰਾਜ ਵੱਲ ਭਜਾ ਦਿੱਤਾ ਕਿ ਉਨ੍ਹਾਂ ਨੂੰ ਉਰਦੂ ਪੜ੍ਹਾਉਣ ਵਾਲੇ ਇਕ ਟਿਊਟਰ ਦੀ ਫ਼ੌਰੀ ਲੋੜ ਹੈ।

ਮੈਂ ਝੱਟ ਕੁ ਪਿੱਛੋਂ ਲਾਲਾ ਜੀ ਨੂੰ ਡਾਕਟਰ ਸਾਹਿਬ ਦਾ ਸਨੇਹਾ ਜਾ ਦਿੱਤਾ। ਉਨ੍ਹਾਂ ਮੈਨੂੰ ਪੁੱਛਿਆ, "ਉਰਦੂ ਪੜ੍ਹਾ ਲਓਗੇ ?"

ਮੈਂ ਕਿਹਾ, "ਜਤਨ ਕਰਾਂਗਾ। ਬੀ.ਏ. ਤਕ ਇਹ ਜ਼ਬਾਨ ਪੜ੍ਹੀ ਹੋਈ ਹੈ। ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਮੈਗਜ਼ੀਨ 'ਦਰਬਾਰ' ਦੇ ਉਰਦੂ ਸੈਕਸ਼ਨ ਦਾ ਐਡੀਟਰ ਰਿਹਾਂ ਤੇ ਅੱਜਕਲ ਫ਼ਾਰਸੀ ਦੀ ਐਮ.ਏ. ਕਰ ਰਿਹਾਂ।"

"ਅੱਛਾ।" ਲਾਲਾ ਜੀ ਬੋਲੇ, "ਮੈਂ ਤੁਹਾਨੂੰ ਇਹ ਚਿੱਠੀ ਦੇਨਾਂ; ਔਹ ਸਾਹਮਣੇ ਗੌਰਮਿੰਟ ਕਾਲਜ ਹੈ ਨਾ, ਉਸ ਦੇ ਪ੍ਰਿੰਸੀਪਲ ਦੀ ਬੇਟੀ ਨੂੰ ਪੜ੍ਹਾਉਣੈ। ਐਫ਼.ਏ. ਵਿਚ ਪੜ੍ਹਦੀ ਐ। ਐਤਵਾਰ ਛੱਡ ਕੇ ਇਕ ਘੰਟਾ ਰੋਜ਼। 45/- ਰੁਪੈ ਮਹੀਨੇ ਦੇ ਮਿਲਣਗੇ। ਅੱਜ ਤੋਂ ਕੰਮ ਸ਼ੁਰੂ ਕਰ ਦਿਓ।" ਗੌਰਮਿੰਟ ਕਾਲਜ, ਲਾਹੌਰ ਦੇ ਪਹਿਲੇ ਹਿੰਦੁਸਤਾਨੀ ਪ੍ਰਿੰਸੀਪਲ ਦਾ ਨਾਂ ਉਨ੍ਹਾਂ ਦਿਨਾਂ ਵਿਚ, ਕਿਸੇ ਨਾ ਕਿਸੇ ਬਹਾਨੇ, ਹਰ ਰੋਜ਼ *ਟ੍ਰਿਬਿਊਨ* ਅਖ਼ਬਾਰ ਵਿਚ ਛਪਿਆ ਕਰਦਾ ਸੀ। ਬੜੀ ਵਾਰੀ ਦੱਸਿਆ ਜਾਂਦਾ ਸੀ ਕਿ ਉਹ ਪਹਿਲੇ ਹਿੰਦੁਸਤਾਨੀ ਸਨ ਜਿਨ੍ਹਾਂ ਨੂੰ ਇੰਡੀਅਨ ਐਜੂਕੇਸ਼ਨਲ ਸਰਵਿਸ ਵਿਚ ਭਰਤੀ ਕਰ ਲਿਆ ਗਿਆ ਸੀ। ਮੈਂ ਚਿੱਠੀ ਹੱਥ ਵਿਚ ਫੜ ਕੇ ਲਾਲਾ ਜੀ ਦੇ ਦਫ਼ਤਰ ਤੋਂ ਬਾਹਰ ਤਾਂ ਨਿਕਲ ਆਇਆ, ਪਰ ਸਾਂ ਬਿਲਕੁਲ ਡੌਰ-ਭੌਰ। ਜੇ ਟਿਊਸ਼ਨ ਮਿਲੀ ਹੀ ਹੈ ਤਾਂ ਅਸਮਾਨ ਜਿੱਡੇ

ਉੱਚੇ ਘਰ ਦੀ! ਮੈਂ ਸਾਂ ਅਨੋਭੜ, ਲੋਲ੍ਹਾ ਜਿਹਾ, ਸ਼ਰਮਾਕਲ ਤੇ ਡਰੂ ਮੁੰਡਾ, ਜਿਸ ਨੇ, ਓਦੋਂ ਤਕ, ਕਿਸੇ ਵੱਡੀ ਕੋਠੀ ਦੇ ਅੰਦਰ ਪੈਰ ਧਰ ਕੇ ਨਹੀਂ ਸੀ ਵੇਖਿਆ! ਮੈਂ ਤਾਂ ਤੱਕ ਲਾਈ ਹੋਈ ਸੀ ਕਿ ਪੰਝੀ-ਤੀਹ ਰੁਪੈ ਮਾਹਵਾਰ ਦੀ ਟਿਊਸ਼ਨ ਮਿਲੇਗੀ, ਜਿਸ ਦੇ ਬਦਲੇ ਕਿਸੇ ਬੂਦਮ ਜਿਹੇ ਮੁੰਡੇ ਨੂੰ ਪੜ੍ਹਾਉਣਾ ਪਵੇਗਾ। ਮੈਨੂੰ ਕੀ ਪਤਾ ਸੀ ਕਿ ਪੈਂਦੀ ਸੱਟੇ ਏਨੇ ਉੱਚੇ ਘਰ ਵਿਚ ਰੋਜ਼ ਗੇੜਾ ਮਾਰਨਾ ਪਵੇਗਾ ਤੇ ਉਹ ਵੀ ਇਕ ਜੁਆਨ-ਜਹਾਨ ਕੁੜੀ ਦੇ ਸਾਹਮਣੇ ਉਰਦੂ ਦੀਆਂ ਹੁਸਨ-ਇਸ਼ਕ ਦੀਆਂ ਰਮਜ਼ਾਂ ਨਾਲ ਤੂਸੀਆਂ ਗ਼ਜ਼ਲਾਂ ਨੂੰ ਉਨ੍ਹਾਂ ਦੇ ਸਾਰੇ ਕੱਜਣਾਂ ਤੋਂ ਬੇਪੜਦ ਕਰਨ ਲਈ !

ਟਿਊਸ਼ਨ ਮੈਂ ਆਪ ਮੰਗੀ ਸੀ, ਡਾਕਟਰ ਦੀਵਾਨੇ ਨੂੰ ਵਿਚ ਪਾਇਆ ਸੀ, ਬੋਧ ਰਾਜ ਕੋਲੋਂ ਸ਼ਰਤਾਂ ਮਨਜ਼ੂਰ ਕਰ ਕੇ ਉੱਠਿਆ ਸਾਂ। ਹੁਣ ਭੱਜਣਾ ਚਾਹੁੰਦਾ ਵੀ ਤਾਂ ਕਿਵੇਂ ਭੱਜਦਾ ? ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ ? ਇਕਦਮ ਖ਼ਿਆਲ ਆਇਆ, ਐਸ ਵੇਲੇ ਮੇਰੀ ਥਾਂ ਹੁੰਦਾ ਗੁਰਚਰਨ ਤਾਂ ਬਾਘੀਆਂ ਪਾਉਂਦਾ ਜਾਂਦਾ, ਸ਼ੁਕਰਾਨੇ ਦੀ ਸ਼ੀਰਨੀ ਵੰਡਦਾ ਤੇ ਪੋਡਰ-ਕਰੀਮ ਲਾ ਸੈਂਕੜੇ ਵਾਰ ਸ਼ੀਸ਼ੇ ਪਾਸੋਂ ਤਸਦੀਕੀ ਹੁੰਗਾਰੇ ਲੈਣ ਪਿੱਛੋਂ ਹਿਰਨ ਵਾਂਗ ਚੁੰਗੀਆਂ ਭਰਦਾ ਪਹੁੰਚਦਾ! ਜੇ ਸਿਰ ਦੇ ਭਾਰ ਜਾਣਾ ਪੈਂਦਾ ਤਾਂ ਵੀ ਖ਼ੁਸ਼ੀ ਨਾਲ ਪਹੁੰਚਦਾ, ਪਰ ਮੇਰੀਆਂ ਆਪਣੀਆਂ ਗੁੰਝਲਾਂ ਸਨ। ਮੇਰਾ ਵਤੀਰਾ ਓਸ ਵੇਲੇ ਮੁਰੈਲਾਂ ਵਾਲਾ ਨਹੀਂ, ਡਰਾਕਲਾਂ ਵਾਲਾ ਸੀ। ਖ਼ਬਰੇ ਕਿਵੇਂ ਬੁਲਾਈਦੈ ਜਵਾਨ ਅਮੀਰਜ਼ਾਦੀਆਂ ਨੂੰ ? ਖ਼ਬਰੇ ਕਿਸ ਤਰ੍ਹਾਂ ਦੇ ਕੱਪੜੇ ਪਾ ਕੇ ਜਾਣਾ ਚਾਹੀਦੈ ? ਖ਼ਬਰੇ ਅੱਖ ਨਾਲ ਅੱਖ ਮਿਲਾਈਦੀ ਐ ਕਿ ਹੇਠਾਂ ਜਾਂ ਸੱਜੇ-ਖੱਬੇ ਈ ਵੇਖੀ ਜਾਈਦੈ ? ਖ਼ਬਰੇ! ਖ਼ਬਰੇ! ਖ਼ਬਰੇ! ਪਰ ਜਾਣਾ ਤਾਂ ਪੈਣਾ ਹੀ ਸੀ, ਸੋ ਓਥੋਂ ਹੀ ਪੈਰ ਪ੍ਰਿੰਸੀਪਲ ਦੀ ਕੋਠੀ ਵੱਲ ਮੋੜ ਲਏ। ਗੌਰਮਿੰਟ ਕਾਲਜ ਦੀ ਓਰੀਐਂਟਲ ਕਾਲਜ ਵੱਲ ਦੀ ਬਾਹੀ ਨੂੰ, ਸੰਘਣੇ ਰੁੱਖ-ਬੂਟੇ ਲਾ ਕੇ ਕਾਲਜ ਤੋਂ ਅਲੱਗ ਕੀਤਾ ਹੋਇਆ ਸੀ ਤੇ ਇਉਂ ਪ੍ਰਿੰਸੀਪਲ ਦੀ ਕੋਠੀ ਲਈ ਉਹਲਾ ਬਣਾ ਲਿਆ ਗਿਆ ਸੀ। ਬਾਹਰਲੇ ਗੇਟ ਤੋਂ ਕੋਠੀ ਤਕ ਦਾ ਫ਼ਾਸਲਾ, ਥੋੜ੍ਹਾ ਹੋਣ ਦੇ ਬਾਵਜੂਦ, ਮੈਨੂੰ ਫਰਲਾਂਗ ਦੇ ਨੇੜੇ ਲੱਗਾ। ਮੈਂ ਬੂੱਲੀ ਕੁੱਤਿਆਂ ਤੋਂ ਡਰਦਾ, ਹੌਲੀ-ਹੌਲੀ ਤੁਰਦਾ ਜਾ ਰਿਹਾ ਸਾਂ। ਪਰ ਲੱਗਦਾ ਸੀ ਜਿਵੇਂ ਇਕ ਕਦਮ ਅੱਗੇ ਤੇ ਦੋ ਪਿੱਛੇ ਪੈ ਰਹੇ ਹੋਣ! ਜਦੋਂ ਕੋਠੀ ਦਿੱਸਣ ਲੱਗ ਪਈ ਤਾਂ ਮੇਰੀ ਤੋਰ ਹੋਰ ਸੁਸਤ ਹੋ ਗਈ। ਮੇਰੀ ਜਾਣੇ ਬਲਾ ਕਿ ਕਈ ਵਿਘਿਆਂ ਵਿਚ ਫੈਲੀ ਏਸ ਕੋਠੀ ਵਿਚ ਕੋਈ ਬਾਹਰਲਾ ਬੰਦਾ ਆਪਣੀ ਹਾਜ਼ਰੀ ਕਿਵੇਂ ਲਵਾਉਂਦਾ ਹੈ ? ਕੋਠੀ ਤੋਂ ਕੋਈ ਪੰਜਾਹ ਗਜ਼ ਪਿੱਛੇ ਹੋਵਾਂਗਾ ਜਦੋਂ ਮੇਰੀ ਕੀੜੀ-ਤੋਰ, ਖੜੋਤ ਵਿਚ ਬਦਲ ਗਈ ਸੀ ਪਰ ਮੈਨੂੰ ਇਸ ਤਰ੍ਹਾਂ ਕਿਸੇ ਵੱਡੇ ਬੰਦੇ ਦੀ ਕੋਠੀ ਦੇ ਸਾਹਮਣੇ ਖੜ੍ਹਾ ਹੋਣਾ ਬੜਾ ਬੇਸੁਰਾ ਜਿਹਾ ਲੱਗਿਆ। ਮੇਰੀ ਜਾਨ ਵਿਚ ਜਾਨ ਆਈ, ਜਦੋਂ ਐਨ ਓਸੇ ਵੇਲੇ ਇਕ ਨਫ਼ਰ, ਕਿਸੇ ਕੰਮ, ਕੋਠੀ ਦੇ ਅੰਦਰੋਂ ਬਾਹਰ ਨਿਕਲਿਆ। ਮੈਂ ਉਸ ਨੂੰ ਸੈਨਤ ਨਾਲ ਆਪਣੇ ਵੱਲ ਬੁਲਾਇਆ ਤੇ ਚਿੱਠੀ ਅੰਦਰ ਪੁਚਾਉਣ ਲਈ ਕਿਹਾ। ਉਹ ਚਿੱਠੀ ਫੜ ਕੇ, ਬਿਨਾਂ ਬੋਲੇ, ਮੁੜ ਗਿਆ। ਕੁੱਝ ਪਲਾਂ ਪਿੱਛੋਂ ਇਕ ਲੇਡੀ ਬਾਹਰ ਆਈ—ਕਸੁੰਭੀ ਰੰਗ ਦੀ ਬਹੁਤ ਪਤਲੀ, ਚੁਗ਼ਲਖ਼ੋਰ ਜਿਹੀ ਰੇਸ਼ਮੀ ਫੁੱਲਦਾਰ ਸਾੜ੍ਹੀ ਵਿਚ ਵਲ੍ਹੇਟੀ ਹੋਈ, ਬੜੇ ਠਾਠ ਤੇ ਰੋਹਬ ਵਾਲੀ, ਸੁਗੰਧੀਆਂ ਛੱਡਦੀ ਸਵਾਣੀ ਸੀ ਉਹ।

ਮੈਂ ਅਨੁਮਾਨ ਲਾਇਆ ਕਿ ਇਹ ਘਰ ਦੀ ਮਾਲਕਣ ਹੋਵੇਗੀ, ਸੋ ਮੈਂ ਆਪਣੇ ਦੇਸੀ ਤਰੀਕੇ ਨਾਲ ਹੱਥ ਜੋੜ ਕੇ ਨਮਸਕਾਰ ਕੀਤੀ।

ਮਾਮੂਲੀ ਜਿਹਾ ਸਿਰ ਨਿਵਾ ਕੇ ਨਮਸਕਾਰ ਪਰਵਾਨ ਕਰਦਿਆਂ ਉਹ ਬੋਲੀ, "ਤੁਹਾਨੂੰ ਲਾਲਾ ਬੋਧ ਰਾਜ ਨੇ ਭੇਜਿਐ ?"

"ਜੀ।"

ਸਵਾਣੀ ਬੋਲੀ, "ਤੁਸੀਂ ਏਧਰ ਆ ਜਾਓ। ਮੈਂ ਭੇਜਦੀ ਆਂ ਬੇਟੀ ਨੂੰ। ਤੁਸੀਂ ਰੋਜ਼ ਇਸ ਵੇਲੇ ਆ ਜਾਇਆ ਕਰੋ।"

"ਉਹ ਮੈਨੂੰ ਸਾਹਮਣਿਓਂ-ਖੁੱਲ੍ਹਦੇ ਸੱਜੀ ਨੁੱਕਰ ਵਾਲੇ ਇਕ ਛੋਟੇ ਕਮਰੇ ਵਿਚ ਲੈ ਗਈ, ਜਿੱਥੇ ਅੱਗੇ ਹੀ ਇਕ ਮੇਜ਼ ਦੇ ਆਹਮੋ-ਸਾਹਮਣੇ ਦੋ ਕੁਰਸੀਆਂ ਡੱਠੀਆਂ ਹੋਈਆਂ ਸਨ ਤੇ ਆਪ, ਰਤੀ ਕੁ ਹੋਰ ਸੁਗੰਧ ਕਮਰੇ ਦੀ ਬੰਦ ਹਵਾ ਵਿਚ ਘੋਲ ਕੇ, ਕੁੜੀ ਨੂੰ ਬੁਲਾਉਣ ਅੰਦਰ ਚਲੀ ਗਈ। ਮਾਲੂਮ ਹੁੰਦਾ ਸੀ, ਬੋਧ ਰਾਜ ਹੁਰਾਂ ਦਾ ਟੈਲੀਫ਼ੋਨ ਮੇਰੇ ਪਹੁੰਚਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਮੇਰੀ ਸੂਚਨਾ ਦੇ ਚੁੱਕਾ ਸੀ। ਮੈਂ ਕੁੱਝ ਚਿਰ ਦੁਚਿੱਤੀ ਵਿਚ ਖੜਾ ਰਿਹਾ। ਪਤਾ ਨਹੀਂ ਵੱਡੇ ਘਰਾਂ ਦਾ ਅਦਬ-ਆਦਾਬ ਕੀ ਕਹਿੰਦੈ ? ਖੜਾ ਰਹਾਂ ਕਿ ਬੈਠ ਜਾਵਾਂ ? ਅਖ਼ੀਰ, ਬੈਠਣਾ ਹੀ ਮੁਨਾਸਬ ਸਮਝ ਕੇ ਮੈਂ ਘਰ ਵੱਲ ਪਿੱਠ ਵਾਲੀ ਕੁਰਸੀ ਉੱਤੇ ਸਜ ਗਿਆ। ਥੋੜੇ ਚਿਰ ਪਿੱਛੋਂ ਕੁੜੀ ਆਈ—ਬੇਝਿਜਕ, ਬੇਬਾਕ, ਆਪਣੇ ਉਭਾਰਾਂ ਨੂੰ ਹੋਰ ਉਭਾਰਦੀ, ਗੋਰਾ-ਗੁਲਾਬੀ ਰੰਗ, ਤਿੱਖੇ ਨਕਸ਼, ਵੱਡੇ ਵੱਡੇ ਚੰਚਲ ਨੈਣ ਤੇ ਚੁਸਤ ਲਿਬਾਸ; ਸਗਵੀਂ ਦੀ ਸਗਵੀਂ ਦਿਲਕਸ਼ ਤੇ, ਮਾਂ ਨਾਲੋਂ ਕਿਤੇ ਵੱਧ ਦਿਲਚੋਰ ! ਬਿਨਾਂ ਸਾਹਬ-ਸਲਾਮ ਕੀਤਿਆਂ, ਬਿਨਾਂ ਜ਼ਰਾ ਜਿੰਨੀ ਵੀ ਉਪਰੱਤ ਮਨਾਏ, ਅਪਾਰ ਬੇਪਰਵਾਹ ਵਿਸ਼ਵਾਸ ਨਾਲ ਮੇਰੇ ਸਾਹਮਣੇ ਦੀ ਕੁਰਸੀ ਉੱਤੇ ਡਟਦਿਆਂ, ਉਸ ਨੇ ਮੇਰੇ ਉੱਤੇ ਗੋਲੀ ਦੀ ਤਰ੍ਹਾਂ ਸਿੱਧੀ ਨਜ਼ਰ ਸੁੱਟ ਕੇ ਮੇਰਾ ਜਾਇਜ਼ਾ ਲਿਆ, ਜਿਵੇਂ ਉਸ ਨੇ ਮੇਰੇ ਪਾਸੋਂ ਨਹੀਂ, ਮੈਂ ਉਸ ਪਾਸੋਂ ਪੜ੍ਹਨਾ ਹੋਵੇ !

"ਤੁਸੀਂ ਕੀ ਪੜ੍ਹਾਓਗੇ ?" ਉਹ ਮਿੱਠੀ ਪੰਜਾਬੀ ਵਿਚ ਬੋਲੀ।

"ਜੋ ਕੁੱਝ ਤੁਹਾਡੇ ਸਿਲੇਬਸ ਵਿਚ ਲੱਗਾ ਹੋਇਐ। ਤੁਸੀਂ ਦੱਸੋ, ਕੀ ਕੁੱਝ ਹੈ ਤੁਹਾਡੇ ਸਿਲੇਬਸ ਵਿਚ ?"

"ਤੁਹਾਨੂੰ ਨਹੀਂ ਪਤਾ, ਸਿਲੇਬਸ ਦਾ ?"

"ਨਹੀਂ, ਮੈਨੂੰ ਨਹੀਂ ਪਤਾ।"

"ਸਾਡਾ ਸਿਲੇਬਸ ਤਾਂ ਬੋਰ ਹੈ, ਬੋਰ। ਛੱਡੋ ਪਰ੍ਹਾਂ ਸਿਲੇਬਸ-ਵਿਲੇਬਸ ਨੂੰ। ਉਹ ਆਪੇ ਹੁੰਦਾ ਰਹੇਗਾ। ਤੁਸੀਂ ਮੈਨੂੰ ਉਹ ਪੜ੍ਹਾਓ, ਜਿਸ ਲਈ ਉਰਦੂ ਜ਼ਬਾਨ ਮਸ਼ਹੂਰ ਹੈ। ਮਸਲਨ, ਮੈਨੂੰ ਗ਼ਾਲਿਬ ਦੀਆਂ ਗ਼ਜ਼ਲਾਂ ਕਰਵਾ ਦਿਆ ਕਰੋ। ਇਹ ਲਓ, ਮੈਂ 'ਦੀਵਾਨ' ਲੈ ਆਈ ਆਂ।" ਤੇ ਉਸ ਨੇ ਗ਼ਾਲਿਬ ਦਾ ਦੀਵਾਨ ਮੇਰੇ ਹੱਥ ਵਿਚ ਫੜਾ ਦਿੱਤਾ।

ਅੰਦਰਖ਼ਾਨੇ ਮੈਨੂੰ ਉਸ ਦੇ ਗ਼ੈਰ-ਰਸਮੀ ਅੰਦਾਜ਼ ਨੇ 'ਚਾਰੋਂ ਸ਼ਾਨੇ ਚਿੱਤ' ਕੀਤਾ ਪਿਆ ਸੀ। ਇਸ ਸ਼ੋਖ਼ ਨਿਗਾਹਾਂ ਵਾਲੀ ਕੁੜੀ ਦਾ ਲਹਿਜਾ ਕਿੰਨਾ ਅਝੱਕ ਤੇ ਨਿਸ਼ੰਗ ਸੀ ! ਇਹ ਤਾਂ ਸੱਚੀ-ਮੁੱਚੀ ਅੱਗੇ ਲਾਏਗੀ ਮੈਨੂੰ ! ਮੈਂ ਪੜ੍ਹਾਂਗਾ ਤੇ ਇਹ ਪੜ੍ਹਾਏਗੀ। ਮੈਂ ਸੋਚਣ ਲੱਗ ਪਿਆ : ਉਰਦੂ ਜ਼ਬਾਨ ਕਾਹਦੇ ਲਈ ਮਸ਼ਹੂਰ ਹੈ ? ਫ਼ਲਸਫ਼ੇ ਦੇ ਪ੍ਰਗਟਾਵੇ ਲਈ ? ਜ਼ਿੰਦਗੀ ਤੇ ਮੌਤ ਦੇ ਮਸਲਿਆਂ ਦੀ ਪੇਸ਼ਕਾਰੀ ਲਈ ? ਕੁਦਰਤੀ ਨਜ਼ਾਰਿਆਂ ਦੇ ਬਿਆਨ ਲਈ ? ਹੁਸਨ-ਇਸ਼ਕ ਦੀਆਂ ਵਾਰਦਾਤਾਂ ਦੇ ਚਿਤਰਨ ਲਈ ? ਮੇਰਾ ਨਹੀਂ ਖ਼ਿਆਲ ਕਿ ਪਹਿਲੇ ਦਿਨ, ਕਿਸੇ ਓਪਰੇ ਬੰਦੇ ਪਾਸੋਂ ਹੁਸਨ-ਇਸ਼ਕ ਦਾ ਸਬਕ ਸਿੱਖਣ ਬੈਠ ਜਾਏਗੀ, ਇਹ ਧੁੱਸ-ਮਾਰੂ ਮੁਟਿਆਰ ! ਫੇਰ ਇਹ ਚਾਹੁੰਦੀ ਕੀ ਹੈ ?

ਓਦੋਂ ਮੈਂ ਗ਼ਾਲਿਬ ਦਾ ਸਾਰਾ ਦੀਵਾਨ ਨਹੀਂ ਸੀ ਪੜ੍ਹਿਆ ਹੋਇਆ, ਇਸ ਲਈ ਇਹ ਤਾਂ ਪਤਾ ਹੀ ਸੀ ਕਿ ਮੇਰੇ ਲਈ ਤਿਆਰੀ ਦੇ ਬਗ਼ੈਰ ਗ਼ਾਲਿਬ ਨੂੰ ਪੜ੍ਹਾਉਣਾ ਔਖਾ ਹੋਵੇਗਾ।

ਓਦੋਂ ਦੀ ਘੜੀ ਟਾਲਣ ਲਈ, ਪਹਿਲਾਂ ਤਾਂ ਮੈਂ ਉਸ ਦੇ ਉਰਦੂ-ਗਿਆਨ ਦੀ ਥਾਹ ਲਾਉਣ ਦੀ ਕੋਸ਼ਿਸ਼ ਕੀਤੀ। ਅੱਗੇ ਕੀ ਕੁੱਝ ਪੜ੍ਹਿਆ ਹੋਇਐ ? ਨਜ਼ਮ, ਕਹਾਣੀ, ਨਾਵਲ ਵਿੱਚੋਂ ਝੁਕਾ ਵਧੇਰੇ ਕਿਹੜੇ ਪਾਸੇ ਹੈ ? ਪਤਾ ਲੱਗਾ, ਉਸ ਨੂੰ ਸਿਰਫ਼ ਇਹ ਸ਼ੌਕ ਸੀ ਕਿ ਭਾਸ਼ਣਾਂ ਵਿਚ, ਹਾਣੀਆਂ ਦਿਆਂ ਇਕੱਠਾਂ ਵਿਚ ਜਾਂ ਦੋਸਤਾਂ ਵੱਲ ਲਿਖੀਆਂ ਜਾਣ ਵਾਲੀਆਂ ਚਿੱਠੀਆਂ ਵਿਚ, ਉਰਦੂ ਦੇ ਚੋਂਦੇ ਚੋਂਦੇ ਸ਼ਿਅਰ ਵਰਤ ਸਕਣ ਜੋਗੀ ਹੋ ਜਾਵੇ ਤੇ ਜਿਹੜੇ ਦੋ ਚਾਰ ਸ਼ਿਅਰ, ਉਸ ਨੇ ਮਿਸਾਲ ਵਜੋਂ ਬੋਲੇ, ਉਹ ਇਸ਼ਕੀਆ ਰਸ ਨਾਲ ਗੜੁੱਚ ਸਨ।

ਮੈਂ ਫਿਰ-ਫਿਰਾ ਕੇ ਗ਼ਾਲਿਬ ਵੱਲ ਪਰਤਿਆ ਤੇ ਦੀਵਾਨ ਦੇ ਪੱਤਰਿਆਂ ਨੂੰ ਅੱਗੇ-ਪਿੱਛੇ ਕਰਦਿਆਂ ਕਿਹਾ, "ਗ਼ਾਲਿਬ ਦਾ ਦੀਵਾਨ ਪੜ੍ਹਾਉਣ ਲਈ ਤਾਂ ਬੜਾ ਵਕਤ ਚਾਹੀਦੈ। ਨਾਲੇ ਜਿਸ ਕੰਮ ਲਈ ਤੁਸੀਂ ਇਸ ਨੂੰ ਵਰਤਣਾ ਚਾਹੁੰਦੇ ਹੋ, ਉਸ ਵਾਸਤੇ ਤਾਂ ਇਸ ਵਿੱਚੋਂ ਕੁੱਝ ਸੌਖੀਆਂ ਗ਼ਜ਼ਲਾਂ ਚੁਣਨੀਆਂ ਪੈਣਗੀਆਂ।

ਉਹ ਬੋਲੀ, "ਮੈਂ ਅੱਗੇ ਹੀ ਨਿਸ਼ਾਨ ਲਾਏ ਹੋਏ ਨੇ, ਔਹ ਵੇਖੋ।" ਤੇ ਉਸ ਨੇ ਮੇਰੇ ਹੱਥੋਂ ਕਿਤਾਬ ਇਸ ਤਰ੍ਹਾਂ ਫੜੀ ਜਿਵੇਂ ਕਿਤਾਬ ਨਹੀਂ, ਮੇਰਾ ਹੱਥ ਫੜਨਾ ਹੋਵੇ। ਫੇਰ ਉਸ ਨੇ ਕੁਰਸੀ ਉੱਤੇ ਬੈਠਣ ਦੀ ਥਾਂ, ਜਿੱਥੇ ਖੜੀ ਸੀ, ਓਥੋਂ ਹੀ ਕੋਡੀ ਹੋ ਕੇ ਕਿਤਾਬ ਖੋਲ੍ਹੀ, ਤੇ ਮੇਜ਼ ਉੱਤੇ ਟਿਕਾਉਂਦਿਆਂ, ਆਪਣੀ ਖੱਬੀ ਕੂਹਣੀ ਮੇਜ਼ ਉੱਤੇ ਰੱਖ ਕੇ ਆਪਣੀ ਖੱਬੀ ਗੱਲ੍ਹ ਆਪਣੀਆਂ ਅੱਧ-ਫੈਲੀਆਂ ਕੋਮਲ ਉਂਗਲੀਆਂ ਉੱਤੇ ਟਿਕਾ ਦਿੱਤੀ ਤੇ ਸੱਜੇ ਹੱਥ ਦੇ ਪੋਟਿਆਂ ਨਾਲ ਵਰਕੇ ਉਲੱਦਣ ਲੱਗ ਪਈ। ਜਦੋਂ ਵੀ ਲਾਇਆ ਹੋਇਆ ਨਿਸ਼ਾਨ ਆਉਂਦਾ, ਉਹ ਠਹਿਰ ਜਾਂਦੀ ਤੇ ਕਹਿੰਦੀ, "ਇਹ ਵੇਖੋ।"

ਜਿਸ ਕੋਡੀ ਮੁਦਰਾ ਵਿਚ ਉਸ ਨੇ ਆਪਣੀ ਖੱਬੀ ਗੱਲ੍ਹ ਖੱਬੇ ਹੱਥ ਉੱਤੇ ਰੱਖੀ ਹੋਈ ਸੀ, ਉਹ ਉਸ ਲਈ ਅਰਾਮਦਿਹ ਬਿਲਕੁਲ ਨਹੀਂ ਸੀ ਹੋ ਸਕਦੀ, ਪਰ ਇਸ ਮੁਦਰਾ ਵਿਚ ਮੇਰੀਆਂ ਅੱਖਾਂ ਨੂੰ ਉਸ ਦੀ ਅੰਗੀ-ਰਹਿਤ ਗਦਰਾਈ ਛਾਤੀ ਦੀ ਭਰਪੂਰਤਾ ਦੇ ਖੱਬੇ ਪਾਸੇ ਦੇ ਧੁਰ ਅੰਦਰ ਤਕ ਦੇ ਦਰਸ਼ਨ ਕਰਨ ਦਾ ਖੁੱਲ੍ਹਾ ਸੱਦਾ ਮਿਲ ਰਿਹਾ ਸੀ। ਮੈਨੂੰ ਸ਼ੱਕ ਦਾ ਝਾਉਲਾ ਜਿਹਾ ਪਿਆ ਜਿਵੇਂ ਇਹ ਮੁਦਰਾ ਉਸ ਨੇ ਜਾਣ-ਬੁੱਝ ਕੇ ਸਾਹਮਣੇ ਬੈਠਾ ਸ਼ਿਕਾਰ ਫਸਾਉਣ ਲਈ ਧਾਰੀ ਹੋਵੇ, ਪਰ ਮੈਂ ਉਸ ਦੀ ਨਿੱਘੀ ਜੀ-ਆਇਆਂ ਕਹਿੰਦੀ, ਵਾਜਾਂ ਮਾਰਦੀ ਖੁੱਲ੍ਹੀ ਖਿੜਕੀ ਵਿਚ, ਬਸ ਇਕ ਰੱਜਵੀਂ ਝਾਤੀ ਮਾਰ ਲੈਣ ਲਈ ਤਰਲੇ ਲੈਂਦੀਆਂ ਆਪਣੀਆਂ ਅੱਖਾਂ ਨੂੰ ਪੂਰੇ ਤਾਣ ਨਾਲ ਓਧਰ ਜਾਣ ਤੋਂ ਰੋਕੀ ਰੱਖਿਆ। ਉਹ ਇਕ ਗ਼ਜ਼ਲ ਉੱਤੇ ਆ ਕੇ ਇਕਦਮ ਰੁਕ ਗਈ ਤੇ ਸਿੱਧੀ ਮੁਦਰਾ ਵਿਚ ਆਪਣੀ ਕੁਰਸੀ ਉੱਤੇ ਜਾ ਟਿਕੀ। ਸ਼ਾਇਦ ਉਸ ਨੇ ਖੁੱਲ੍ਹੀ ਖਿੜਕੀ ਵਾਲੀ ਰਿਆਇਤ ਦਾ ਅਪਮਾਨ ਹੋਇਆ ਮਹਿਸੂਸ ਕੀਤਾ ਹੋਵੇ, ਪਰ ਕਾਮਨੀਆਂ ਦਿਆਂ ਤਰਕਸ਼ਾਂ ਵਿਚ ਕਿਤੇ ਇੱਕੋ ਤੀਰ ਹੁੰਦੈ ? ਉਹ ਬੜੇ ਤਿਲਕਾਊ, ਹਥਿਆਰ-ਸੁਟਾਊ ਅੰਦਾਜ਼ ਵਿਚ ਬੋਲੀ, "ਅੱਜ ਆਪਾਂ ਇਹੀ ਗ਼ਜ਼ਲ ਕਰਦੇ ਆਂ।" ਫੇਰ ਉਸ ਨੇ ਬੜੇ ਤਰੱਨੁਮ ਨਾਲ ਗ਼ਜ਼ਲ ਦਾ ਪਹਿਲਾ ਸ਼ਿਅਰ ਪੜ੍ਹਿਆ। ਆਪਣੀ ਮਧੁਰ ਅਵਾਜ਼ ਨੂੰ ਉਹ ਉਸੇ ਉਚਾਈ ਤਕ ਲੈ ਗਈ, ਜਿਸ ਨੂੰ ਸਾਡਾ ਬੰਦ ਕਮਰਾ ਆਪਣੇ ਅੰਦਰ ਹੀ ਸਮੋ ਸਕਦਾ ਸੀ। ਉਸ ਦੀ ਮਾਂ ਦੇ ਕੰਨ ਕਿਸੇ ਤਰ੍ਹਾਂ ਵੀ ਖੜੇ ਨਹੀਂ ਸਨ ਹੋ ਸਕਦੇ

ਦਿਲ ਸੇ ਤਿਰੀ ਨਿਗਾਹ ਜਿਗਰ ਤਕ ਉਤਰ ਗਈ
ਦੋਨੋਂ ਕੋ ਇਕ ਅਦਾ ਮੇਂ ਰਜ਼ਾਮੰਦ ਕਰ ਗਈ।

ਮੈਂ ਅਜੇ ਸੋਚ ਹੀ ਰਿਹਾ ਸਾਂ ਕਿ ਇਸ ਗ਼ਜ਼ਲ ਦੀ ਵਿਆਖਿਆ ਵਿਚ, ਇਸ਼ਕ ਨੂੰ ਸ਼ਹਿਵਤ ਦਾ ਬਾਲਣ ਬਣਨ ਤੋਂ ਰੋਕਣ ਲਈ, ਕਿਹੜੇ ਸ਼ਬਦ ਅਪਣਾਵਾਂ ਕਿ ਉਸ ਦੀਆਂ ਫੁੱਲ-ਪੱਤੀਆਂ ਫੇਰ ਖੁੱਲ੍ਹੀਆਂ :

"ਅੱਛਾ ਪਹਿਲਾਂ ਇਹ ਦੱਸੋ 'ਗ਼ਜ਼ਲ' ਕਿਹੜੀ ਬੋਲੀ ਦਾ ਲਫ਼ਜ਼ ਹੈ ਤੇ ਇਸ ਦੇ ਮੈਅਨੇ ਕੀ ਹੁੰਦੇ ਨੇ ?"

ਮੈਂ ਕਿਹਾ, "ਗ਼ਜ਼ਲ ਅਰਬੀ ਦਾ ਲਫ਼ਜ਼ ਹੈ ਜਿਸ ਦੇ ਮੈਅਨੇ ਹਨ, ਕਿਸੇ ਸੋਹਣੀ ਮੁਟਿਆਰ ਨੂੰ ਆਪਣੇ ਸਾਹਮਣੇ ਬਿਠਾ ਕੇ ਉਸ ਨਾਲ ਹੁਸਨ-ਇਸ਼ਕ ਦੀਆਂ ਗੱਲਾਂ ਕਰਨੀਆਂ। ਇਹ 'ਗ਼ਜ਼ਲ' ਦੇ ਲੁਗ਼ਵੀ ਜਾਂ ਕੋਸ਼ੀ ਮੈਅਨੇ ਨੇ।"

ਇਕ ਬਹੁਤ ਹੀ ਦਿਲਫ਼ਰੇਬ ਮੁਸਕਰਾਹਟ ਦਾ ਹਾਰ ਆਪਣੇ ਮੂੰਹ ਉੱਤੇ ਪਾ ਕੇ ਬੋਲੀ,

"ਕੀ ਮੈਂ ਸੋਹਣੀ ਨਹੀਂ ?"

ਮੈਂ ਚੁੱਪ ਰਿਹਾ, ਪਰ ਚੁੱਪ ਨੂੰ ਰਜ਼ਾਮੰਦੀ ਮੰਨ ਕੇ ਉਸ ਨੇ ਆਪਣੀ ਦਲੀਲ ਜਾਰੀ ਰੱਖੀ :

"ਜਿਸ ਤਰ੍ਹਾਂ ਹੁਣ ਆਪਾਂ ਹੁਸਨ-ਇਸ਼ਕ ਦੀਆਂ ਗੱਲਾਂ ਕਰ ਰਹੇ ਹਾਂ, ਕੀ ਇਹਨੂੰ ਗ਼ਜ਼ਲ ਕਹਾਂਗੇ ?"

ਕੁੜੀ ਮੈਨੂੰ ਪੈਰੋਂ ਕੱਢ ਰਹੀ ਸੀ, ਕਿ ਮੇਰੀ ਥਾਹ ਲਾ ਰਹੀ ਸੀ, ਕਿ ਕੁੰਡੀ ਵਿਚ ਫਸਾ ਰਹੀ ਸੀ, ਕਿ ਮੇਰੀ ਛਿੱਤਰ-ਪਰੇਟ ਹੁੰਦੀ ਵੇਖ ਕੇ ਗੁਟਕਣਾ ਚਾਹੁੰਦੀ ਸੀ ? ਮੈਂ ਕੀ ਜਾਣਾਂ ? ਪਰ ਮੈਨੂੰ ਉਸ ਦੇ ਤਣੇ ਹੋਏ ਪਿੰਡੇ ਵਿੱਚੋਂ ਸੇਕ ਨਿਕਲਦਾ ਮਹਿਸੂਸ ਹੋਣ ਲੱਗ ਪਿਆ ਸੀ। ਮੈਨੂੰ ਇਉਂ ਪ੍ਰਤੀਤ ਹੋਇਆ ਕਿ ਪ੍ਰੋਫ਼ੈਸਰ ਮੋਹਨ ਸਿੰਘ ਦੀ ਕਵਿਤਾ 'ਮੈਨੂੰ ਤੋੜੇ ਵੇ ਕੋਈ ਤੋੜੇ' ਸਾਕਾਰ ਰੂਪ ਧਾਰ ਕੇ ਮੇਰੇ ਸਾਹਮਣੇ ਆ ਬੈਠੀ ਹੈ !

ਮੇਰੇ ਮੂੰਹੋਂ ਉੱਭੜਵਾਹੇ ਨਿਕਲਿਆ, "ਆਪਾਂ ਗੱਲਾਂ ਕਰਨ ਲਈ ਨਹੀਂ, ਪੜ੍ਹਨ ਲਈ ਬੈਠੇ ਹਾਂ।"

"ਪਰ ਡੈਡੀ ਤਾਂ ਦੱਸਦੇ ਹੁੰਦੇ ਨੇ ਬਈ ਅੱਜਕਲ ਵਧੀਆ ਪੜ੍ਹਾਈ ਓਹੀ ਮੰਨੀ ਜਾਂਦੀ ਐ, ਜੋ ਗੱਲਾਂ-ਬਾਤਾਂ ਵਿਚ ਹੋ ਜਾਏ।"

"ਉਹ ਬਿਲਕੁਲ ਠੀਕ ਫ਼ਰਮਾਉਂਦੇ ਨੇ ਪਰ ਉਨ੍ਹਾਂ ਦਾ ਇਹ ਮਤਲਬ ਕਤਈ ਨਹੀਂ ਹੋ ਸਕਦਾ ਕਿ ਗੱਲਾਂ-ਬਾਤਾਂ ਤਾਂ ਕਰੀ ਚੱਲੋ ਪਰ ਪੜ੍ਹਾਈ ਨੂੰ ਨੇੜੇ ਵੀ ਨਾ ਫਟਕਣ ਦਿਓ। ਆਪਣੀ ਜਿਹੜੀ ਵੀ ਗੱਲ-ਬਾਤ ਹੋਣੀ ਚਾਹੀਦੀ ਹੈ, ਪੜ੍ਹਾਈ ਲਈ ਹੀ ਹੋਣੀ ਚਾਹੀਦੀ ਹੈ।" ਹੁਣ ਯਾਦ ਨਹੀਂ, ਪਰ ਕੋਈ ਵੱਡੀ ਗੱਲ ਨਹੀਂ, ਉਸ ਦੀ ਬੇਬਾਕੀ ਕਰ ਕੇ, ਅੰਦਰੇ-ਅੰਦਰ ਮੇਰੇ ਗਵਾਰ ਜਹੇ ਮਰਦਾਵੇਂ ਅੰਗਾਂ ਦਾ ਜੀ ਕਰਨ ਲੱਗ ਪਿਆ ਹੋਵੇ ਕਿ ਸਾਹਮਣੇ ਬੈਠੀ ਉਸ ਪਰੀ ਦੇ ਇਕ ਇਕ ਅੰਗ ਦਾ ਗ਼ਰੂਰ, ਇਕ ਵਾਰੀ ਤਾਂ ਮਧੋਲ ਕੇ ਰੱਖ ਦਿੱਤਾ ਜਾਏ, ਪਰ ਬਾਹਰੋਂ ਮੈਂ ਅਰਸਤੂ ਕਿ ਖ਼ਬਰੇ ਅਫ਼ਲਾਤੂਨ ਬਣਿਆ ਬੈਠਾ ਸਾਂ—ਨਿਰਾ ਮਹਾਤਮਾ ਬੁੱਧ।

ਉਸ ਦੀ ਵੰਝਲੀ ਵਰਗੀ ਧੂਹ-ਪਾਉਂਦੀ ਅਵਾਜ਼ ਆਈ : "ਪੜ੍ਹਾਈ ਲਈ ਹੀ ਤਾਂ ਮੈਂ ਤੁਹਾਨੂੰ ਪੁੱਛਿਐ ਕਿ ਸੋਹਣੀ ਕੁੜੀ ਵੀ ਹੋਵੇ ਤੇ ਇਸ਼ਕ ਦੇ ਸਾਹਮਣੇ ਬੈਠ ਕੇ ਹੁਸਨ-ਇਸ਼ਕ ਦੀਆਂ ਗੱਲਾਂ ਵੀ ਕਰ ਰਹੀ ਹੋਵੇ ਤਾਂ ਕੀ ਗ਼ਜ਼ਲ ਨਹੀਂ ਬਣ ਜਾਂਦੀ ?"

ਉਸ ਦੀਆਂ ਅੱਖਾਂ ਵਿਚ ਸ਼ਰਾਰਤ ਦੀ ਲਿਸ਼ਕ ਸਾਫ਼ ਝਲਕਣ ਲੱਗ ਪਈ ਸੀ। ਆਪਣਾ ਸਵਾਲ ਮੁਕਾਉਂਦੇ ਸਾਰ, ਉਸ ਨੇ ਨਿਗਾਹ ਤਾਂ ਮੇਰੇ ਉੱਤੇ ਗੱਡੀ ਰੱਖੀ, ਪਰ ਆਪਣਾ ਸੱਜਾ ਪੱਬ ਮੇਰੇ ਪੱਬ ਨਾਲ ਛੁਹਾ ਕੇ ਬਦਨੀ ਭਾਸ਼ਾ ਵਿਚ ਇਕ ਹਲਕਾ ਜਿਹਾ ਸਨੇਹਾ ਦਿੱਤਾ। ਇਸ ਤੋਂ ਪਹਿਲਾਂ ਕਿ ਮੇਰੇ ਅੰਦਰ ਸਰਕਣ ਲੱਗ ਪਈ ਝਰਨਾਟ ਬੇਕਾਬੂ ਹੋ ਜਾਂਦੀ, ਮੈਂ ਆਪਣਾ ਪੈਰ, ਮਲਕੜੇ ਜਿਹੇ, ਪਿਛਾਂਹ ਖਿਸਕਾ ਲਿਆ।

ਮੇਰੇ ਲਈ ਇਸ ਮੂੰਹ-ਜ਼ੋਰ ਘੋੜੀ ਵਰਗੀ ਨਿਰਭੈ ਤੇ ਨਿਸ਼ੰਗ, ਹਮਲਾ-ਆਵਰ, ਹਸੀਨ ਬਲਾ ਨਾਲ ਬਿਤਾਏ ਪਿਛਲੇ ਕੁੱਝ ਪਲ ਮੇਰੀ ਗ਼ਰੀਬੜੀ ਜਿਹੀ ਜ਼ਿੰਦਗੀ ਦਾ ਅਸਲੋਂ ਵਿਲੱਖਣ ਤੇ ਝੰਜੋੜ ਕੇ ਰੱਖ ਦੇਣ ਵਾਲਾ ਤਜਰਬਾ ਸੀ। ਅਦਬ ਦੀ ਦ੍ਰਿਸ਼ਟੀ ਤੋਂ ਵੇਖਿਆ ਜਾਏ ਤਾਂ ਇਸ਼ਕ ਦੀ ਕਿਹੜੀ ਵਾਰਦਾਤ ਸੀ ਤੇ ਹੁਸਨ ਦਾ ਕਿਹੜਾ ਪਹਿਲੂ ਸੀ, ਜੋ ਮੇਰੇ ਕੋਲੋਂ ਗੁੱਝਾ ਸੀ ? ਅੰਗਰੇਜ਼ੀ, ਫ਼ਾਰਸੀ, ਉਰਦੂ, ਹਿੰਦੀ ਤੇ ਪੰਜਾਬੀ ਦੇ ਕਵੀਆਂ ਨੇ ਵਸਲ ਤੇ ਹਿਜਰ ਦਾ ਸਾਰਾ ਖੇਤਰ ਚੰਗੀ ਤਰ੍ਹਾਂ ਹੰਗਾਲਿਆ ਪਿਆ ਹੈ ਤੇ ਇਸ ਦਾ ਚੋਖਾ ਹਿੱਸਾ ਮੇਰੀ ਨਿਗਾਹ ਹੇਠੋਂ ਲੰਘ ਚੁੱਕਿਆ ਸੀ, ਪਰ ਪੜ੍ਹੇ ਦੀ ਹੋਰ ਗੱਲ ਹੁੰਦੀ ਹੈ ਤੇ ਹੱਡਾਂ ਉੱਤੇ ਵਾਪਰੇ ਦੀ ਹੋਰ! ਮੇਰੇ ਬੋਲ ਸਨ ਧੀਮੇ, ਸੰਗਾਊ, ਸੋਚਵਾਨ, ਸੰਕੋਚਵਾਨ, ਹੁੰਗਾਰੇ ਦੀ ਮੰਗ ਤੋਂ ਸੱਖਣੇ, ਹੱਦ-ਬੰਦ, ਓਪਰੇ, ਬੇਲਾਗ ਤੇ ਪਿਛਾਂਹ-ਹਟੂ ਪਰ ਉਹ ਸੀ ਅਸਲੋਂ ਨਿਡਰ, ਬੇਲਿਹਾਜ਼, ਆਪਣੀ ਮਰਜ਼ੀ ਦੀ ਸੁਰ ਅਡੋਲ ਵਿਸ਼ਵਾਸ ਨਾਲ ਦੱਬਣ ਵਾਲੀ। ਉਹ ਆਪਣੀ ਅਵਾਜ਼ ਵਿਚ, ਮਨ-ਭਰਮਾਉਣੀ ਲੋਚ ਭਰ ਕੇ, ਕਠਪੁਤਲੀਆਂ ਨਚਾਉਣ ਵਾਲੇ ਦੀ ਕਸਬੀ ਮੁਹਾਰਤ ਨਾਲ, ਉਹੀ ਅਵਾਜ਼ ਕੱਢਦੀ ਸੀ, ਜਿਸ ਦੀ ਉਹ ਮੌਕੇ ਅਨੁਸਾਰ ਲੋੜ ਸਮਝ ਰਹੀ ਸੀ। ਮੈਂ ਨੰਗੋ-ਨੰਗ ਚੁਤਾਲ ਸੌਂ; ਉਹ ਭਰੇ-ਭਕੁੰਨੇ ਖ਼ਜ਼ਾਨਿਆਂ ਵਾਲੀ! ਮੇਰੇ ਉਲਝੇ ਹੋਏ ਮਨ ਨੂੰ ਲੱਗ ਰਿਹਾ ਸੀ ਕਿ ਲੋਕ-ਕਥਾ ਵਾਲੇ ਲਕੜਹਾਰੇ ਉੱਤੇ ਸ਼ਹਿਜ਼ਾਦੀ ਬਦੋ-ਬਦੀ ਡੁੱਲ੍ਹ ਰਹੀ ਹੈ! ਉਸ ਵੇਲੇ ਮੇਰੇ ਧੁਰ ਅੰਦਰ ਕਿਤੇ ਲੁਕ ਕੇ ਪੰਘਰ ਚੁੱਕੀ ਵਾਸ਼ਨਾ ਦੀ ਚੋਰ-ਤੱਕਣੀ, ਉਸ ਦੇ ਬਾਦਸ਼ਾਹੀ ਸੱਚੇ ਵਿੱਚੋਂ ਢਲ ਕੇ ਨਿਕਲੇ ਸਡੌਲ ਸਰੀਰ, ਉਸ ਦੀ ਨੁਹਾਰ ਦੀ ਨਿੱਖਰੀ ਨਿੱਖਰੀ ਡਲ੍ਹਕ ਤੇ ਉਸ ਦੇ ਨਿਸਾਰੇ ਉੱਤੇ ਅੱਪੜ ਰਹੇ ਤ੍ਰੀਮਤੀ ਖੇੜੇ ਨੂੰ ਰੱਜ ਕੇ ਮਾਣਨ ਲਈ ਉਤਾਵਲੀ ਤਾਂ ਜ਼ਰੂਰ ਹੋਈ ਹੋਵੇਗੀ ਪਰ ਵੇਖਣ ਨੂੰ ਪੂਰੀ ਤਰ੍ਹਾਂ ਸਚੇਤ, ਹੋਸ਼ਮੰਦ ਪ੍ਰੀਤਮ ਸਿੰਘ, ਜਿੱਥੋਂ ਤਕ ਮੈਨੂੰ ਚੇਤੇ ਹੈ, ਸਾਬਤ-ਸਬੂਤ ਕਾਇਮ ਸੀ ਤੇ ਛੇਤੀ ਤੋਂ ਛੇਤੀ, ਏਸ ਖ਼ਤਰਨਾਕ ਚਲਿੱਤਰੋ ਦੇ ਮਾਇਆ-ਜਾਲ ਵਿੱਚੋਂ ਬਚ ਕੇ ਨਿਕਲ ਜਾਣ ਲਈ ਕਾਹਲਾ ਪਿਆ ਹੋਇਆ ਸੀ। ਹੋ ਸਕਦਾ ਹੈ ਇਸ ਸੋਚ-ਲੜੀ ਵਿਚ ਉਲਝੇ ਹੋਣ ਦੇ ਕਾਰਨ ਉਸ ਦੇ ਸਵਾਲ ਦਾ ਜਵਾਬ ਦੇਣ ਵਿਚ ਮੇਰੇ ਵੱਲੋਂ ਕੁੱਝ ਪਲ ਵੱਧ ਲੱਗ ਗਏ ਹੋਣ, ਇਸ ਲਈ ਉਸ ਨੇ ਆਪਣਾ ਸਵਾਲ ਦੁਹਰਾਇਆ।

ਮੈਂ ਬੋਲਿਆ, "ਤੁਹਾਡਾ ਨਾਂ ਕੀ ਹੈ ?"

ਉਸ ਨੇ ਦੱਸਿਆ। ਇਸ ਵੇਲੇ ਮੈਨੂੰ ਉਹ ਨਾਂ ਚੇਤੇ ਨਹੀਂ ਆ ਰਿਹਾ।

ਮੈਂ ਉਸ ਦੇ ਨਾਂ ਨਾਲ 'ਜੀ' ਵਧਾ ਕੇ ਕਿਹਾ, "ਗ਼ਜ਼ਲ ਸ਼ਾਇਰੀ ਦੀ ਇਕ ਵੰਨਗੀ ਹੈ, ਉਸ ਦੇ ਆਪਣੇ ਅਸੂਲ ਹਨ, ਉਸ ਦੀਆਂ ਆਪਣੀਆਂ ਖੁੱਲ੍ਹਾਂ ਤੇ ਬੰਦਸ਼ਾਂ ਹਨ। ਅਸੀਂ ਗ਼ਜ਼ਲ ਦੇ ਅਸੂਲਾਂ ਵਿਚ ਬੱਝੇ ਹੋਏ ਸ਼ਿਅਰਾਂ ਵਿਚ ਤਾਂ ਗੱਲ-ਬਾਤ ਨਹੀਂ ਨਾ ਕਰ ਰਹੇ। ਅਸੀਂ ਗੱਲ-ਬਾਤ ਜ਼ਰੂਰ ਕਰ ਰਹੇ ਹਾਂ, ਪਰ ਗ਼ਜ਼ਲ ਨਹੀਂ ਕਹਿ ਰਹੇ। ਅੱਛਾ, ਮੈਂ ਹੁਣ ਜਾਵਾਂਗਾ, ਬਾਕੀ ਕੱਲ੍ਹ।"



ਉਨ੍ਹਾਂ ਦਿਨਾਂ ਵਿਚ ਮੇਰੇ ਪਾਸ ਘੜੀ ਨਹੀਂ ਸੀ ਹੁੰਦੀ, ਪਰ ਮੈਂ ਉੱਠ ਖੜਾ ਹੋਇਆ।

ਮੈਨੂੰ ਪੱਕਾ ਪਤਾ ਹੈ ਕਿ ਉਸ ਵੇਲੇ ਮੈਂ ਮੇਲੇ ਵਿਚ ਗਵਾਚੇ ਹੋਏ ਕਿਸੇ ਜਟਵੈੜ੍ਹ ਵਰਗਾ ਲੱਗਦਾ ਹੋਵਾਂਗਾ, ਫੇਰ ਵੀ ਉਹ ਮੈਨੂੰ ਦਸ ਪੰਦਰਾਂ ਕਦਮ ਬਾਹਰ ਛੱਡ ਕੇ ਮੁੜੀ। ਮੈਂ ਤਾਂ ਇਕ ਵਾਰੀ ਓਥੋਂ ਆ ਕੇ ਮੁੜ ਓਸ ਪਾਸੇ ਵੱਲ ਮੂੰਹ ਨਹੀਂ ਕੀਤਾ, ਪਰ ਉਹ ਬਲਾ, ਜੋ ਓਦੋਂ ਹੀ ਆਪਣੇ ਘਰ ਦੇ ਅੰਦਰ ਜਾ ਵੜੀ ਸੀ, ਮੇਰੇ ਨਾਲ ਮੇਰੇ ਹਿੰਦੂ ਹੋਸਟਲ ਵਾਲੇ ਕਮਰੇ ਦੇ ਅੰਦਰ ਤਕ ਹੀ ਨਹੀਂ, ਮੇਰੀ ਨੀਂਦਰ ਵਿਚ ਵੀ ਆ ਦਖ਼ਲਅੰਦਾਜ਼ ਹੋਈ ਸੀ। ਜਿਨ੍ਹਾਂ ਮੇਰੇ ਵਰਗੇ ਮੀਸਣੇ ਚੁੱਪੂਆਂ ਨੂੰ ਜੀਉਂਦੇ ਬੁੱਤਾਂ ਨਾਲ ਖੁੱਲ੍ਹੀ ਤਰ੍ਹਾਂ ਸਿੱਝਣ ਦਾ ਵੱਲ ਨਹੀਂ ਆਉਂਦਾ, ਉਨ੍ਹਾਂ ਨੂੰ ਬੁੱਤਾਂ ਦੇ ਭੂਤ ਚੁੱਕੀ ਫਿਰਨ ਦੀ ਉਮਰ-ਸਜ਼ਾ ਭੁਗਤਣੀ ਹੀ ਪੈਂਦੀ ਹੈ!

ਹੁਣ, ਕਦੀ-ਕਦੀ ਸੋਚ ਫੁਰ ਪੈਂਦੀ ਹੈ ਕਿ ਉਹ ਪਰੀ ਮੇਰੇ ਨਾਲ ਕਿਤੇ ਡਰਾਮਾ ਤਾਂ ਨਹੀਂ ਸੀ ਕਰ ਰਹੀ ? ਮੈਂ ਓਦੋਂ ਸਾਵੇ ਕਰੂੰਬਲੀ ਰੰਗ ਦੀ ਖੱਦਰ ਦੀ ਕਮੀਜ਼ ਤੇ ਸੁਆਹ ਵਰਗੇ ਫਿੱਕੇ ਰੰਗ ਦੇ ਸਸਤੇ ਮਲੇਸ਼ੀਏ ਦੀ ਪੈਂਟ ਪਾਉਂਦਾ ਹੁੰਦਾ ਸਾਂ। ਮਲੇਸ਼ੀਆ ਦੋ ਚਾਰ ਆਨੇ ਗਜ਼ ਦਾ ਕੱਪੜਾ ਹੁੰਦਾ ਸੀ। ਪੱਗ ਜਿਹੜੇ ਵੀ ਰੰਗ ਦੀ ਹੁੰਦੀ ਬੰਨ੍ਹ ਲੈਂਦਾ। ਪੈਂਟ ਜਾਂ ਕਮੀਜ਼ ਨਾਲ ਮਿਲਦੇ ਰੰਗ ਵਾਲੀ ਪੱਗ ਦੇ ਫ਼ੈਸ਼ਨ ਦੀ ਸੋਝੀ ਹਾਲੇ ਮੇਰੇ ਅੰਦਰ ਨਹੀਂ ਸੀ ਜਾਗੀ। ਕਿਸੇ ਤਰ੍ਹਾਂ ਦਾ ਬਾਂਕਾਪਨ ਮੇਰੇ ਨਾਲ ਨਹੀਂ ਸੀ ਜੋੜਿਆ ਜਾ ਸਕਦਾ। ਮੇਰੇ ਚਿਹਰੇ ਉੱਤੇ ਗੰਭੀਰਤਾ ਬਲਕਿ ਯਤਾਮਤ ਜਿਹੀ ਦਾ ਪੋਚਾ ਫਿਰਿਆ ਹੁੰਦਾ ਸੀ। ਮੇਰਾ ਜੁੱਸਾ ਅਜਿਹਾ ਨਹੀਂ ਸੀ ਹੁੰਦਾ ਕਿ ਕਿਸੇ 'ਤੋੜੇ ਵੀ ਕੋਈ ਤੋੜੇ' ਕਰਦੀ ਜੁਆਨ ਕੁੜੀ ਨੂੰ ਇਸ ਵਿੱਚੋਂ ਜਵਾਨੀ ਦੀਆਂ ਚਿਣਗਾਂ ਫੁੱਟਦੀਆਂ ਦਿੱਸਦੀਆਂ। ਮੇਰੀਆਂ ਅੱਖਾਂ ਵਿਚ ਵੀ ਪੂਰੀ ਨਿਸ਼ਾ ਕਰਾ ਦੇਣ ਵਾਲੇ ਵਸਲ ਦੇ ਲਾਰੇ ਲਾਉਂਦੀ ਧੂਹ ਨਹੀਂ ਸੀ ਹੁੰਦੀ। ਫੇਰ ਵੀ, ਏਡੇ ਵੱਡੇ ਘਰ ਦੀ ਪਰੀ ਨੇ ਮੈਨੂੰ, ਪਹਿਲੇ ਮੇਲ ਵਿਚ ਹੀ, ਏਨੇ ਸਿੱਧੇ ਹਮਲੇ ਦਾ ਨਿਸ਼ਾਨਾ ਕਿਵੇਂ ਬਣਾ ਲਿਆ ? ਸ਼ਾਇਦ ਉਸ ਦੇ ਦਿਮਾਗ਼ ਵਿਚ ਇਹ ਗੱਲ ਬੈਠ ਚੁੱਕੀ ਸੀ ਕਿ ਉਰਦੂ ਵਾਲੇ ਸਾਰੇ ਲੋਕ ਦਿਲ-ਫੈਂਕ ਆਸ਼ਿਕ ਹੁੰਦੇ ਹਨ; ਸ਼ਾਇਦ ਉਸ ਦੀ ਸੁਭਾਵਿਕ ਸੂਝ ਨੇ ਉਸ ਨੂੰ ਇਹ ਦ੍ਰਿੜ੍ਹ ਕਰਵਾਇਆ ਹੋਇਆ ਸੀ ਕਿ 'ਗੁਰਬਾ ਕੁਸ਼ਤਨ ਰੂਜ਼ਿ ਅਵੱਲ' (ਬਿੱਲੀ ਮਾਰਨੀ ਹੋਵੇ ਤਾਂ ਦੂਜਾ ਦਿਨ ਨਾ ਪੈਣ ਦਿਓ); ਸ਼ਾਇਦ ਮੈਨੂੰ ਆਪਣਾ ਇਕ ਪੁਰਾਣਾ ਤਜਰਬਾ ਚੇਤੇ ਨਹੀਂ ਸੀ ਰਿਹਾ ਕਿ ਜਦੋਂ ਆਦਮ ਜ਼ਾਤ ਉੱਤੇ ਵਾਸ਼ਨਾ ਦੀ 'ਪੋਸ਼-ਕਰੇਂਦੀ-ਪੋਸ਼' ਕਾਂਗ ਚੜ੍ਹ ਆਉਂਦੀ ਹੈ ਤਾਂ ਖੱਦਰ ਵੀ ਰੇਸ਼ਮ ਵਰਗਾ ਲੱਗਣ ਲੱਗ ਪੈਂਦਾ ਹੈ!

ਅਗਲੇ ਦਿਨ ਮੈਂ ਲਾਲਾ ਬੋਧ ਰਾਜ ਨੂੰ ਜਾ ਕੇ ਕਹਿ ਦਿੱਤਾ, ਮੈਨੂੰ ਟਿਊਸ਼ਨ ਦਾ ਟਾਈਮ ਸੂਟ ਨਹੀਂ ਕਰਦਾ, ਇਸ ਲਈ ਮੈਂ ਇਹ ਸੇਵਾ ਜਾਰੀ ਨਹੀਂ ਰੱਖ ਸਕਾਂਗਾ।

ਜਾਨ ਬਚੀ ਔਰ ਲਾਖੋਂ ਪਾਏ।

ਬਾਅਦ ਵਿਚ ਪਤਾ ਲੱਗਾ ਕਿ ਇਸ ਪਰੀ ਨੇ, ਗੌਰਮਿੰਟ ਕਾਲਜ ਦੇ ਹੀ ਅੰਗਰੇਜ਼ੀ ਦੇ ਇਕ ਸ਼ਾਦੀ-ਸ਼ੁਦਹ ਮੁਸਲਮਾਨ ਪ੍ਰੋਫ਼ੈਸਰ ਨਾਲ ਵਿਆਹ ਰਚਾ ਲਿਆ ਸੀ ਤੇ ਉਸ ਦੀ ਖ਼ਾਤਰ, ਇਸਲਾਮ ਵੀ ਕਬੂਲ ਕਰ ਲਿਆ ਸੀ। ਇਸ ਖ਼ਬਰ ਵਿਚ ਕਿੰਨੀ ਕੁ ਸਚਾਈ ਹੈ, ਮੈਂ ਨਹੀਂ ਜਾਣਦਾ। ਮੈਂ ਤਾਂ ਇਹੀ ਲੋਚਦਾ ਹਾਂ ਕਿ ਭਲੀ ਲੋਕ ਜਿੱਥੇ ਵੀ ਹੈ, ਜਿਸ ਹਾਲਤ ਵਿਚ ਵੀ ਹੈ, ਖ਼ੁਸ਼ ਰਹੇ, ਆਬਾਦ ਰਹੇ।

# ਕਿੱਸਾ *ਪਰਮ ਮਨੁੱਖ* ਦੇ ਰੀਵਿਊ ਦਾ

ਇਸ ਗੱਲ ਨੂੰ ਅੱਧੀ ਸਦੀ ਹੋ ਚੱਲੀ ਹੈ, ਪਰ ਹੁਣ ਵੀ ਜਦੋਂ ਕਦੀ ਇਹ ਚੇਤੇ ਵਿਚ ਉੱਭਰ ਖਲੋਂਦੀ ਹੈ, ਇਕੱਲਾ ਬੈਠਾ ਹੋਵਾਂ ਜਾਂ ਮਿੱਤਰਾਂ ਵਿਚ, ਮੇਰੇ ਮੂੰਹ ਦੇ ਪੱਠੇ ਹਲਕੀ ਜਿਹੀ ਮੁਸਕਣੀ ਵਾਲੀ ਮੁਦਰਾ ਧਾਰ ਲੈਂਦੇ ਹਨ। *ਪਰਮ ਮਨੁੱਖ* ਇਕ ਗੰਭੀਰ ਕਿਤਾਬ ਹੈ ਤੇ ਮੈਂ ਇਸ ਦਾ ਰੀਵਿਊ ਵੀ ਗੰਭੀਰ ਸੁਰ ਵਿਚ ਹੀ ਕੀਤਾ ਸੀ, ਪਰ ਇਹ ਤਾਂ ਕਦੀ ਸੁਫ਼ਨੇ ਵਿਚ ਵੀ ਨਹੀਂ ਸੀ ਸੋਚਿਆ ਕਿ, ਜਾਦੂਗਰ ਦੇ ਥੈਲੇ ਵਾਂਗ, ਰੇਡੀਓ ਵਿਚ ਪਾਵਾਂਗੇ ਰੀਵਿਊ ਤੇ ਵਿੱਚੋਂ ਨਿਕਲ ਆਵੇਗਾ ਇਕ ਨਾਟਕੀ ਉਪਹਾਸ!

ਮੈਂ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਚ ਪੜ੍ਹਾਉਂਦਾ ਸਾਂ। ਇਕ ਮਿੱਤਰ ਰੇਡੀਓ ਸਟੇਸ਼ਨ ਉੱਤੇ ਸਹਾਇਕ ਡਾਇਰੈਕਟਰ ਲੱਗਾ ਹੋਇਆ ਸੀ। ਉਸ ਦੀ ਫ਼ਰਮਾਇਸ਼ ਪੂਰੀ ਕਰਨ ਖ਼ਾਤਰ, ਮੈਂ ਕਦੀ-ਕਦਾਈਂ ਅੱਠ-ਦਸ ਮਿੰਟ ਰੇਡੀਓ ਉੱਤੇ ਬੋਲ ਆਇਆ ਕਰਦਾ ਸਾਂ। ਜਾਂਦਾ ਮੈਂ ਓਦੋਂ ਹੀ ਸਾਂ, ਜਦੋਂ ਮਜ਼ਮੂਨ ਮੇਰੇ ਮਨ-ਭਾਉਂਦਾ ਹੁੰਦਾ, ਵਰਨਾ ਮੇਰੇ ਵੱਲੋਂ ਜਵਾਬੀ ਚਿੱਠੀ ਇਨਕਾਰ ਵਾਲੀ ਹੀ ਜਾਇਆ ਕਰਦੀ ਸੀ। ਇਕ ਦਿਨ ਰੇਡੀਓ ਸਟੇਸ਼ਨ ਵਾਲਾ ਮਿੱਤਰ ਆਪ ਕਾਲਜ ਵਿਚ ਆ ਕੇ ਮੈਨੂੰ ਲੱਭਦਾ ਫਿਰਿਆ। ਜਦੋਂ ਮਿਲੇ ਤਾਂ ਮੈਨੂੰ ਉਸ ਦੇ ਖੱਬੇ ਹੱਥ ਵਿਚ ਗੁਰਬਖ਼ਸ਼ ਸਿੰਘ ਹੁਰਾਂ ਦੀ ਕਿਤਾਬ *ਪਰਮ ਮਨੁੱਖ* ਦਿੱਸੀ, ਜਿਸ ਨੂੰ ਉਹ ਹੌਲੀ ਹੌਲੀ ਆਪਣੀਆਂ ਉਂਗਲਾਂ ਵਿਚ ਅੜਾ ਕੇ ਇਸ ਤਰ੍ਹਾਂ ਘੁਮਾ ਰਿਹਾ ਸੀ ਕਿ ਕਦੀ ਉਸ ਦਾ ਸਿਰਨਾਵੇਂ ਵਾਲਾ ਪਾਸਾ ਤੇ ਕਦੀ ਉਸ ਦਾ ਪਿਛਲਾ ਪਾਸਾ ਸਾਹਮਣੇ ਆ ਜਾਂਦਾ ਸੀ। ਮੈਨੂੰ ਖੁੜਕ ਗਈ ਕਿ ਕੁੱਝ ਪਰੇਸ਼ਾਨ ਹੈ। ਅਸੀਂ ਸਟਾਫ਼ਰੂਮ ਦੀ ਇਕ ਨੁੱਕਰ ਵਿਚ ਜਾ ਬੈਠੇ। ਬੈਠਦੇ ਸਾਰ ਉਹ ਇੱਕੋ ਸਾਹ ਬੋਲ ਗਿਆ, "ਵੀਰ ਮੇਰੇ, ਕੰਮ ਜ਼ਰੂਰੀ ਐ। ਏਸੇ ਲਈ ਮੈਂ ਆਪ ਆਇਆਂ; ਕਰਾ ਕੇ ਜਾਣੈਂ, ਨਾਂਹ ਨਹੀਂ ਸੁਣਨੀ।"

ਮੈਂ ਕਿਹਾ, "ਕੰਮ ਦੱਸੋਂ ਤਾਂ ਪਤਾ ਲੱਗੇ।"

ਕਹਿਣ ਲੱਗਾ, "ਪ੍ਰੋਫ਼ੈਸਰਾ! ਮੈਨੂੰ ਅੱਜ ਡਾਇਰੈਕਟਰ ਨੇ ਆਪਣੇ ਕਮਰੇ ਵਿਚ ਬੁਲਾਇਆ ਸੀ ਤੇ ਇਹ ਕਿਤਾਬ ਮੇਰੇ ਹੱਥ ਫੜਾ ਕੇ ਕਿਹਾ, 'ਐਤਕੀਂ ਏਸ ਕਿਤਾਬ ਦਾ ਰੀਵਿਊ ਹਰ ਹਾਲਤ ਵਿਚ ਬ੍ਰਾਡਕਾਸਟ ਹੋਣਾ ਚਾਹੀਦੈ।' ਮੈਨੂੰ ਤੇਰੀ ਦੋਸਤੀ ਦਾ ਮਾਣ ਸੀ, ਸੋ ਮੈਂ ਹਾਂ ਕਰ ਆਇਆਂ। ਹੁਣ ਸਵਾਲ ਮੇਰੀ ਕਮਿਟਮੈਂਟ ਦਾ ਹੀ ਨਹੀਂ, ਇੱਜ਼ਤ ਦਾ ਵੀ ਐ। ਸੋ ਮੈਂ ਬਹਾਨਾ ਕੋਈ ਨਹੀਂ ਸੁਣਨਾ। ਕਿਤਾਬ ਮੈਂ ਨਾਲ ਲਿਆਇਆਂ। ਇਸ ਦੇ ਨਾਲ ਕੋਈ ਇਕ ਕਿਤਾਬ ਹੋਰ ਆਪਣੀ ਮਰਜ਼ੀ ਦੀ ਰਲਾ ਲਈਂ।"

ਫ਼ਰਮਾਇਸ਼ ਇਹੋ ਜਿਹੀ ਨਹੀਂ ਸੀ ਕਿ ਮੈਨੂੰ ਸੋਚਣ ਲਈ ਵਕਤ ਮੰਗਣਾ ਪੈਂਦਾ। ਮੈਂ ਕੰਟ੍ਰੈਕਟ ਉੱਤੇ ਦਸਖ਼ਤ ਕਰ ਦਿੱਤੇ। ਉਹ ਸੌਖਾ ਹੋ ਕੇ ਤੁਰ ਗਿਆ।

*ਪਰਮ ਮਨੁੱਖ* ਆਪਣੇ ਵੇਲੇ ਦੀ ਸਭ ਤੋਂ ਵੱਧ ਚਰਚਿਤ ਪੰਜਾਬੀ ਕਿਤਾਬ ਸੀ। ਕੁੱਝ ਲੋਕਾਂ ਨੇ ਇਸ ਦੇ ਮੋਢੇ ਉੱਤੇ ਵਿਵਾਦ ਦੀ ਬੰਦੂਕ ਰੱਖ ਕੇ ਸਰਦਾਰ ਗੁਰਬਖ਼ਸ਼ ਸਿੰਘ ਤੇ ਉਸ ਦੀ ਸੋਚ ਨੂੰ ਆਪਣਾ ਨਿਸ਼ਾਨਾ ਬਣਾਇਆ ਹੋਇਆ ਸੀ। ਲੋਕ-ਰਾਏ ਦੁਫਾੜ

ਹੋਈ ਪਈ ਸੀ। ਕੁੱਝ ਉਹ ਸਨ ਜੋ ਇਸ ਦੇ ਦੁਆਲੇ ਕੰਡਿਆਲੀ ਤਾਰ ਦੀ ਵਾੜ ਲਾ ਦੇਣੀ ਚਾਹੁੰਦੇ ਸਨ ਤੇ ਕੁੱਝ ਹੋਰ ਸਨ ਜੋ ਇਸ ਉੱਤੇ ਚੰਬੇ ਦੇ ਫੁੱਲਾਂ ਦਾ ਮੀਂਹ ਵਰ੍ਹਾਉਂਦੇ ਰਹਿੰਦੇ ਸਨ। ਕਿਤਾਬ ਮੈਂ ਪੜ੍ਹ ਚੁੱਕਾ ਸਾਂ ਤੇ ਮੈਨੂੰ ਚੰਗੀ ਲੱਗੀ ਸੀ। ਮੈਂ ਇਸ ਗੱਲੋਂ ਖ਼ੁਸ਼ ਸਾਂ ਕਿ ਮੇਰੇ ਜ਼ਿੰਮੇ ਲੱਗੀ ਡਿਊਟੀ ਮੇਰੀ ਪਸੰਦ ਦੀ ਹੈ। ਪਿੱਛੋਂ ਪਤਾ ਲੱਗਿਆ ਕਿ ਮੇਰੇ ਪਾਸ ਆਉਣ ਤੋਂ ਪਹਿਲਾਂ ਮੇਰੇ ਮਿੱਤਰ ਦੀ ਪੇਸ਼ਕਸ਼ ਨੂੰ ਪੰਜਾਬੀ ਦੇ ਦੋ ਪ੍ਰੋਫ਼ੈਸਰਾਂ ਨੇ ਪਰਵਾਨ ਨਹੀਂ ਸੀ ਕੀਤਾ ਕਿਉਂਕਿ ਇਹ ਭਲੇ ਲੋਕ ਵਿਵਾਦ ਦੇ ਵਾਵਰੋਲੇ ਦੀ ਜ਼ੱਦ ਵਿਚ ਨਹੀਂ ਸਨ ਆਉਣਾ ਚਾਹੁੰਦੇ, ਪਰ ਕਿਉਂਕਿ ਕਿਸੇ ਜ਼ੋਰਾਵਰ ਧਿਰ ਨੇ ਡਾਇਰੈਕਟਰ ਨੂੰ ਘੇਰ ਲਿਆ ਲੱਗਦਾ ਸੀ, ਇਸ ਲਈ ਮੇਰਾ ਮਿੱਤਰ ਮੇਰੀ ਹਾਂ ਲਏ ਬਿਨਾਂ ਡਾਇਰੈਕਟਰ ਨੂੰ ਮੂੰਹ ਨਹੀਂ ਸੀ ਵਿਖਾਉਣਾ ਚਾਹੁੰਦਾ।

ਅਗਲੇ ਦਿਨ ਗੱਲਾਂ ਗੱਲਾਂ ਵਿਚ ਕੁੱਝ ਲੈਕਚਰਾਰ ਸੰਗੀਆਂ ਨਾਲ ਰੀਵਿਊ ਦੀ ਗੱਲ ਹੋਈ ਤਾਂ ਉਨ੍ਹਾਂ ਕੁੱਝ ਬੇਚੈਨੀ ਜ਼ਾਹਰ ਕੀਤੀ।

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਚੀਫ਼ ਖ਼ਾਲਸਾ ਦੀਵਾਨ, ਸਭ ਇਸ ਕਿਤਾਬ ਦੇ ਵਿਰੁੱਧ ਸਫ਼ਬੰਦੀ ਕਰੀ ਬੈਠੇ ਨੇ। ਹਫ਼ਤਾਵਾਰ *ਖ਼ਾਲਸਾ ਸਮਾਚਾਰ*, ਜੋ ਭਾਈ ਵੀਰ ਸਿੰਘ ਦਾ ਅਖ਼ਬਾਰ ਹੈ, ਲਗਾਤਾਰ ਇਕ ਵਰ੍ਹੇ ਤੋਂ ਇਸ ਕਿਤਾਬ ਦੇ ਪਾੜਛੇ ਲਾਹੁੰਦਾ ਆ ਰਿਹੈ। ਇਸ ਲਈ ਜੇ ਕਿਤਾਬ ਦੇ ਉਲਟ ਬੋਲਣਾ ਹੈ ਤੇ ਜਮ-ਜਮ ਬੋਲੋ, ਪਰ ਹੱਕ ਵਿਚ ਬੋਲੋਗੇ ਤਾਂ ਕਾਲਜ ਦੀ ਖੁਨਾਮੀ ਹੋਣ ਦਾ ਡਰ ਹੈ; ਐਵੇਂ ਫ਼ਾਲਤੂ ਦੀ ਕਲਹ ਖੜੀ ਕਰ ਲਓਗੇ। ਸੋਚ ਲਓ।"

ਉਹ ਡਰਾਉਂਦੇ ਰਹੇ, ਮੈਂ ਜੋ ਸੋਚਣਾ ਸੀ, ਸੋਚ ਚੁੱਕਿਆ ਸਾਂ, ਪਰ ਸ਼ੁਭਚਿੰਤਕਾਂ ਨੂੰ ਸੋਚਣ ਦਾ ਬਚਨ ਦੇ ਕੇ ਘਰ ਦਾ ਮੂੰਹ ਕੀਤਾ। ਰਾਹ ਵਿਚ 'ਪਰਮ ਮਨੁੱਖ' ਹੀ ਮੇਰੀਆਂ ਨਸਾਂ ਉੱਤੇ ਸਵਾਰ ਰਿਹਾ। ਰੀਵਿਊ ਕਰਨ ਬਾਰੇ ਮੈਂ ਆਪਣਾ ਮਨ ਹੋਰ ਪੱਕਾ ਬਣਾ ਲਿਆ। ਮੈਂ ਸੋਚ ਰਿਹਾ ਸਾਂ ਕਿ ਜਿੰਨੀ ਕੁ ਸਮਝ ਹੈ, ਉਸ ਅਨੁਸਾਰ, ਰੀਵਿਊ ਕਰਾਂਗਾ ਪੂਰੀ ਈਮਾਨਦਾਰੀ ਨਾਲ ਤੇ ਲੋੜ ਪਈ ਤਾਂ ਆਪਣੀ ਰਾਏ ਉੱਤੇ ਡਟ ਕੇ ਪਹਿਰਾ ਵੀ ਦਿਆਂਗਾ। ਇਹ ਮਨ ਬਣਾ ਕੇ ਮੈਂ ਕਿਤਾਬ ਮੁੜ ਕੇ ਪੜ੍ਹੀ ਤੇ ਰੀਵਿਊ ਲਿਖਣਾ ਸ਼ੁਰੂ ਕਰ ਦਿੱਤਾ। ਰੀਵਿਊ ਵਿਚ ਕਿਤਾਬ ਦੀ ਸਾਮਗ੍ਰੀ, ਉਸ ਦੀ ਪੇਸ਼ਕਾਰੀ ਤੇ ਸ਼ੈਲੀ, ਆਦਿ ਦੀ ਖੁੱਲ੍ਹ ਕੇ ਤਾਰੀਫ਼ ਕੀਤੀ ਹੋਈ ਸੀ। ਮੈਂ ਜੋ ਕੁੱਝ ਲਿਖਿਆ, ਉਹ ਸਾਰਾ, ਜਿਉਂ ਦਾ ਤਿਉਂ, ਨਿਸਚਿਤ ਤਾਰੀਖ਼ ਨੂੰ ਰੇਡੀਓ ਉੱਤੇ ਬੋਲ ਦਿੱਤਾ।

ਉਨ੍ਹਾਂ ਦਿਨਾਂ ਵਿਚ ਨਵਤੇਜ ਐਫ਼.ਸੀ. ਕਾਲਜ, ਲਾਹੌਰ ਵਿਚ ਪੜ੍ਹਦਾ ਸੀ। ਉਸ ਨੇ ਆਪ ਸੁਣਿਆ ਜਾਂ ਕਿਸੇ ਸਰੋਤੇ ਨੇ ਉਸ ਨੂੰ ਦੱਸ ਪਾਈ, ਉਹ ਸਿੱਧਾ ਗਿਆ ਰੇਡੀਓ ਸਟੇਸ਼ਨ ਉੱਤੇ, ਰੀਵਿਊ ਦੀ ਨਕਲ ਹਾਸਿਲ ਕੀਤੀ ਤੇ ਉੱਡ ਗਿਆ ਪ੍ਰੀਤ ਨਗਰ ਨੂੰ। ਪ੍ਰੀਤ ਲੜੀ ਦੇ ਅਗਲੇ ਅੰਕ ਦੇ ਬਾਹਰਲੇ ਕਵਰ ਤੋਂ ਉਸ ਦੇ ਅੰਦਰਲੇ ਪਾਸੇ ਤਕ ਸਾਰਾ ਰੀਵਿਊ ਛਪਵਾ ਦਿੱਤਾ। ਸੂਚਨਾ ਦਿੱਤੀ ਹੋਈ ਸੀ ਕਿ ਪ੍ਰੋ. ਪ੍ਰੀਤਮ ਸਿੰਘ ਦਾ ਲਿਖਿਆ ਇਹ ਰੀਵਿਊ ਆਲ ਇੰਡੀਆ ਰੇਡੀਓ, ਲਾਹੌਰ ਤੋਂ ਬ੍ਰਾਡਕਾਸਟ ਹੋਇਆ ਸੀ।

ਓਦੋਂ ਮੇਰੇ ਨਾਂ 'ਪ੍ਰੋ. ਪ੍ਰੀਤਮ ਸਿੰਘ' ਨੂੰ ਮੇਰੇ ਨਾਲ ਜੋੜਨ ਵਾਲੇ ਬੰਦੇ ਵਿਰਲੇ ਹੁੰਦੇ ਸਨ—ਕਾਲਜ ਦੇ ਕੁੱਝ ਪੰਜਾਬੀ ਪੜ੍ਹਨ ਵਾਲੇ ਮੁੰਡੇ, ਕੁੱਝ ਪੜ੍ਹਾਉਣ ਵਾਲੇ ਸਾਥੀ ਤੇ ਗਿਣਤੀ ਦੇ ਰਿਸ਼ਤੇਦਾਰ—ਬਾਕੀ ਅੱਲਾ ਅੱਲਾ, ਖ਼ੈਰ ਸੱਲਾ। ਪਰ ਇਕ ਇਸੇ ਨਾਂ ਵਾਲੇ ਪ੍ਰੋਫ਼ੈਸਰ ਹੋਰ ਵੀ ਸਨ, ਜੋ ਕਿਸੇ ਵੇਲੇ ਸਿੱਖ ਹੁੰਦੇ ਹੋਣਗੇ, ਪਰ 'ਬਹਾਈ' ਮਤ ਧਾਰ ਲੈਣ

ਪਿੱਛੋਂ 'ਪ੍ਰੋ. ਪ੍ਰੀਤਮ ਸਿੰਘ ਬਹਾਈ' ਕਰਕੇ ਜਾਣੇ ਜਾਂਦੇ ਸਨ। ਉਨ੍ਹਾਂ ਨੇ ਕੇਸ ਰੱਖੇ ਹੋਏ ਸਨ, ਪੱਗ ਬੰਨ੍ਹਦੇ ਸਨ ਤੇ ਦਾੜ੍ਹੀ ਖੁੱਲ੍ਹੀ ਰੱਖਦੇ ਸਨ। ਉਨ੍ਹਾਂ ਦੇ ਲੇਖ ਅੰਗਰੇਜ਼ੀ ਦੇ ਅਖ਼ਬਾਰ *ਟ੍ਰਿਬਿਊਨ* ਵਿਚ ਛਪਦੇ ਰਹਿੰਦੇ ਸਨ ਤੇ ਓਦੋਂ *ਟ੍ਰਿਬਿਊਨ* ਅਖ਼ਬਾਰ ਪੰਜਾਬ ਦਾ ਇੱਕੋ ਇਕ ਅੰਗਰੇਜ਼ੀ ਦਾ ਦੇਸ-ਮੁਖੀ ਅਖ਼ਬਾਰ ਸੀ, ਇਸ ਲਈ ਬਹਾਈ ਜੀ ਦੇ ਨਾਂ ਤੋਂ ਤਕਰੀਬਨ ਹਰ ਅੰਗਰੇਜ਼ੀਦਾਨ ਵਾਕਿਫ਼ ਸੀ। ਇਹ ਕਿਵੇਂ ਹੋ ਸਕਦਾ ਸੀ ਕਿ *ਪਰਮ ਮਨੁੱਖ* ਦੀ ਸੋਭਾ ਪ੍ਰੋ. ਪ੍ਰੀਤਮ ਸਿੰਘ ਵੱਲੋਂ ਕੀਤੀ ਹੋਈ *ਪ੍ਰੀਤ ਲੜੀ* ਵਿਚ ਛਪੇ ਤੇ *ਖ਼ਾਲਸਾ ਸਮਾਚਾਰ* ਦੇ ਅਮਲੇ ਵੱਲੋਂ ਪੜ੍ਹੀ ਨਾ ਜਾਏ ? ਉਹ ਪੜ੍ਹੀ ਗਈ ਤੇ ਖ਼ੂਬ ਪੜ੍ਹੀ ਗਈ। ਅਮਲੇ ਨੇ ਇਸ ਨਤੀਜੇ ਉੱਤੇ ਪਹੁੰਚਦਿਆਂ ਦੇਰ ਨਾ ਲਾਈ ਕਿ *ਪ੍ਰੀਤ ਲੜੀ* ਵਾਲੇ ਨਾਸਤਕ ਟੋਲੇ ਨੇ ਬਹਾਈ ਦੇ ਪੈਰ ਫੜੇ ਹੋਣਗੇ ਤੇ ਇਹ ਰੀਵਿਊ ਉਸ ਪਾਸੋਂ ਲਿਖਵਾ ਲਿਆ ਹੋਵੇਗਾ, ਵਰਨਾ ਕੋਈ ਸਿੱਖ ਤਾਂ ਇਸ ਕਿਤਾਬ ਨੂੰ ਮੂੰਹ ਲਾਉਣ ਨੂੰ ਤਿਆਰ ਨਹੀਂ ਹੋ ਸਕਦਾ! ਕੁੱਝ ਇਸ ਤਰ੍ਹਾਂ ਦੇ ਭਾਵ ਹੋਣਗੇ ਜੋ *ਖ਼ਾਲਸਾ ਸਮਾਚਾਰ* ਦੇ ਅਗਲੇ ਅੰਕ ਵਿਚ ਸੰਪਾਦਕ ਨੇ ਬੜੇ ਖੜਕੇ-ਦੜਕੇ ਨਾਲ ਪ੍ਰਗਟਾਏ, ਕਿਤਾਬ ਤੇ ਕਿਤਾਬ ਦੇ ਲੇਖਕ ਬਾਰੇ। ਇਹ ਤਾਂ ਕੋਈ ਨਵੀਂ ਗੱਲ ਨਹੀਂ ਸੀ, ਪਰ ਨਵੀਂ ਗੱਲ ਸੀ ਬਹਾਈ ਹੁਰਾਂ ਦੀ ਖ਼ਬਰ ਲੈਣ ਵਾਲੀ। ਹਾਲਾਤ ਨੇ ਅਚਾਨਕ ਅਜੀਬ ਕਰਵਟ ਲੈ ਲਈ ਸੀ। ਜਦੋਂ ਮੈਨੂੰ ਮੇਰੇ ਆਪਣੇ ਰੀਵਿਊ ਉੱਤੇ *ਖ਼ਾਲਸਾ ਸਮਾਚਾਰ* ਵੱਲੋਂ ਕੀਤੇ ਗਏ ਰੀਵਿਊ ਦਾ ਪਤਾ ਲੱਗਾ ਤਾਂ ਮੈਨੂੰ ਬੜੀ ਹੈਰਾਨੀ ਹੋਈ। ਛਿਤਰੌਲ ਤਾਂ ਹੋਣੀ ਸੀ ਮੇਰੀ, ਤੇ ਉਸ ਲਈ ਮੈਂ ਤਿਆਰ ਵੀ ਬੈਠਾ ਸਾਂ, ਪਰ *ਖ਼ਾਲਸਾ ਸਮਾਚਾਰ* ਨੇ ਆਪਣੇ ਸਿੰਨ੍ਹੇ ਹੋਏ ਸਾਰੇ ਤੀਰਾਂ ਦਾ ਨਿਸ਼ਾਨਾ ਬਣਾ ਲਿਆ ਸੀ ਵਿਚਾਰੇ ਰਾਹ-ਜਾਂਦੇ, ਬੇਗੁਨਾਹ ਬਹਾਈ ਨੂੰ, ਜੋ ਨਾ ਇਸ ਤਮਾਸ਼ੇ ਦਾ ਪਾਤਰ ਸੀ ਨਾ ਦਰਸ਼ਕ, ਪਰ ਦੋਸ਼ੀ ਬਣਿਆ ਖੜਾ ਸੀ ਕਟਹਿਰੇ ਵਿਚ!

*ਖ਼ਾਲਸਾ ਸਮਾਚਾਰ* ਨੂੰ *ਪਰਮ ਮਨੁੱਖ* ਵਿਰੁੱਧ ਪ੍ਰਚਾਰ ਲਈ ਪ੍ਰੋ. ਬਹਾਈ ਤੋਂ ਨਵਾਂ ਵਿਸਫੋਟਕ ਮਸਾਲਾ ਮਿਲ ਗਿਆ ਸੀ, ਸੋ ਸੰਪਾਦਕ ਦੀ ਕਲਮ ਹਰ ਹਫ਼ਤੇ ਨਵੇਂ ਜੌਹਰ ਵਿਖਾਉਣ ਲੱਗ ਪਈ। ਮੈਂ *ਖ਼ਾਲਸਾ ਸਮਾਚਾਰ* ਦਾ ਬਾਕਾਇਦਾ ਪਾਠਕ ਨਹੀਂ ਸਾਂ। ਕਦੀ ਪਰਚਾ ਹੱਥ ਲੱਗ ਗਿਆ ਤਾਂ ਵਰਕੇ ਫੋਲ ਲਏ, ਵਰਨਾ ਕੋਈ ਨਾ, ਇਸ ਲਈ ਇਸ ਸਾਰੀ ਕਲਮੀ ਆਤਿਸ਼ਬਾਜ਼ੀ ਦਾ ਸ਼ਾਇਦ ਪਤਾ ਹੀ ਨਾ ਲੱਗਦਾ, ਜੇ ਨਵਤੇਜ ਮੇਰੇ ਕਿਲਾ ਗੁੱਜਰ ਸਿੰਘ ਵਾਲੇ ਕਿਰਾਏ ਦੇ ਮਕਾਨ ਵਿਚ ਪੰਜਾਬੀ ਸਭਾ ਦੀ ਇਕ ਬੈਠਕ ਪਿੱਛੋਂ ਇਹ ਕਿੱਸਾ ਚਟਖ਼ਾਰੇ ਲਾ ਲਾ ਕੇ ਨਾ ਸੁਣਾਉਂਦਾ। ਮੈਂ ਨਵਤੇਜ ਨੂੰ ਨਹੀਂ ਸਾਂ ਜਾਣਦਾ ਪਰ ਕਿਸੇ ਲੇਖਕ-ਮੈਂਬਰ ਦੇ ਨਾਲ ਮੀਟਿੰਗ ਵਿਚ ਆ ਪਹੁੰਚਿਆ ਸੀ। ਮੈਂ ਸਮਝ ਗਿਆ ਕਿ ਮੇਰਾ ਰੀਵਿਊ ਉਸ ਦਾ ਰਾਹ-ਦਸੇਰਾ ਬਣਿਆ ਹੋਵੇਗਾ। ਮਿਲਣਸਾਰ ਬੰਦਾ ਸੀ, ਬਹੁਤ ਛੇਤੀ ਘੁਲ-ਮਿਲ ਜਾਣ ਵਾਲਾ। ਮੀਟਿੰਗ ਦੇ ਪਿੱਛੋਂ, ਜਦੋਂ ਬਾਕੀ ਤੁਰ ਗਏ, ਉਹ ਬੈਠਾ ਰਿਹਾ ਤੇ ਨਾਵਾਂ ਦੇ ਭੁਲੇਖੇ ਵਾਲੀ ਸਾਰੀ ਘਟਨਾ ਦੀ ਸਾਰੀ ਤਫ਼ਸੀਲ ਬੜੇ ਕ੍ਰਮਿਕ ਢੰਗ ਨਾਲ ਸੁਣਾ ਕੇ ਆਪ ਵੀ ਖ਼ੁਸ਼ ਹੋਇਆ ਤੇ ਮੈਨੂੰ ਵੀ ਖ਼ੁਸ਼ ਕੀਤਾ। ਉਸ ਨੇ ਰੀਵਿਊ ਲਈ ਮੇਰਾ ਸ਼ੁਕਰੀਆ ਕੀਤਾ ਤੇ *ਪ੍ਰੀਤ ਲੜੀ* ਦੀ ਰੀਵਿਊ ਵਾਲੀ ਇਕ ਕਾਪੀ ਵੀ ਦਿੱਤੀ। ਨਵਤੇਜ ਤੇ ਉਸ ਰਾਹੀਂ 'ਦਾਰ ਜੀ' (ਸ. ਗੁਰਬਖ਼ਸ਼ ਸਿੰਘ) ਤੇ ਅੱਗੋਂ ਸਾਰੇ ਪਰਿਵਾਰ ਨਾਲ ਮੇਰੀ ਮਿਤਰਾਚਾਰੀ ਦਾ ਇਹ ਆਰੰਭ ਸੀ।

ਰੱਬ-ਸਬੱਬੀ ਦੋ ਕੁ ਦਿਨਾਂ ਪਿੱਛੋਂ ਹੀ ਮੇਰਾ ਲਾਂਘਾ ਨਿਸਬਤ ਰੋਡ ਤੋਂ ਹੋਇਆ। ਦਿਆਲ ਸਿੰਘ ਲਾਇਬ੍ਰੇਰੀ ਕੋਲੋਂ ਲੰਘਣ ਲੱਗਾ ਤਾਂ ਬਿਨਾਂ ਕਿਸੇ ਪਹਿਲਾਂ-ਬਣਾਏ ਪ੍ਰੋਗ੍ਰਾਮ

ਦੇ, ਮੈਂ ਆਪਣਾ ਸਾਈਕਲ ਇਕ ਪਾਸੇ ਖੜਾ ਕਰ ਕੇ, ਲਾਇਬ੍ਰੇਰੀਅਨ, ਸ. ਸੋਹਨ ਸਿੰਘ ਦੇ ਕਮਰੇ ਵਿਚ ਜਾ ਵੜਿਆ। ਉਨ੍ਹਾਂ ਦੀ ਪਿਆਰੀ, ਹਰ-ਸਮੇਂ-ਜੀ-ਆਇਆਂ ਕਹਿੰਦੀ, ਹਸਮੁਖ ਤੇ ਵਿਦਿਆ ਨਾਲ ਭਰੀ ਸ਼ਖ਼ਸੀਅਤ ਦੀ ਖਿੱਚ ਲੋਕਾਂ ਨੂੰ ਲਾਇਬ੍ਰੇਰੀ ਨਾਲੋਂ ਵੀ ਵੱਧ ਆਪਣੇ ਵੱਲ ਧੂੰਹਦੀ ਸੀ। ਮੈਂ ਗਿਆ ਤਾਂ ਅੱਗੇ ਦਰਮਿਆਨੇ ਕੱਦ, ਖੁੱਲ੍ਹੀ ਦਾੜ੍ਹੀ, ਚਿੱਟੀ ਪੱਗ ਤੇ ਸੁਰਮਈ ਸੂਟ ਵਾਲੇ ਇਕ ਸਰਦਾਰ ਸਾਹਿਬ ਉਨ੍ਹਾਂ ਦੇ ਸਾਹਮਣੇ ਕੁਰਸੀਂ ਉੱਤੇ ਸਜੇ ਹੋਏ ਵੇਖੇ। ਸੋਹਨ ਸਿੰਘ ਹੁਰਾਂ ਜਾਣ-ਪਛਾਣ ਕਰਵਾਈ। ਉਹ ਨਿਕਲੇ ਪ੍ਰੋ. ਪ੍ਰੀਤਮ ਸਿੰਘ ਬਹਾਈ!

ਮੈਂ ਕੁੱਝ ਖਿੜ ਕੇ ਬੋਲਿਆ, "ਪ੍ਰੋਫ਼ੈਸਰ ਸਾਹਿਬ, ਆਪਣੀ ਦੁਹਾਂ ਦੀ ਰਾਸ਼ੀ ਇੱਕ ਐ, ਇਸ ਲਈ ਹੋ ਸਕਦੈ, ਤੁਹਾਡੀ ਕੁੱਝ ਨੇਕਨਾਮੀ ਮੇਰੀ ਝੋਲੀ ਵਿਚ ਆ ਪਵੇ ਤੇ ਮੇਰੀ ਕੁੱਝ ਖੁਨਾਮੀ ਬਦੋਬਦੀ ਤੁਹਾਡੇ ਗਲ ਦਾ ਹਾਰ ਆ ਬਣੇ।"

ਉਨ੍ਹਾਂ ਨੂੰ ਕੁੱਝ ਸਮਝ ਨਾ ਆਈ। ਮੈਂ ਆਪਣਾ ਵਾਕ ਉਨ੍ਹਾਂ ਨੂੰ ਕੁੱਝ ਸਮਝਾਉਣ ਲਈ ਤਾਂ ਘੜਿਆ ਨਹੀਂ ਸੀ, ਸਮਝ ਕਿਵੇਂ ਆ ਜਾਂਦੀ! ਉਹ ਬੋਲੇ, "ਕੀ ਮਤਲਬ ਏ ਤੁਹਾਡਾ ?"

"ਨਹੀਂ ਕੋਈ ਖ਼ਾਸ ਗੱਲ ਨਹੀਂ, ਪੰਜਾਬੀ ਪ੍ਰੈਸ ਦਾ ਤਾਂ ਇਹੀ ਹਾਲ ਰਹਿਣੈ।"

"ਮੈਨੂੰ ਉੱਕਾ ਪਤਾ ਨਹੀਂ ਲੱਗ ਰਿਹਾ। ਪੰਜਾਬੀ ਪ੍ਰੈਸ ਦਾ ਮੇਰੇ ਨਾਲ ਕੀ ਤਅਲੁੱਕ ?"

"ਛੱਡੋ ਜੀ ਪਰ੍ਹਾਂ; ਬੰਦਾ ਹਰ ਨਿੱਕੀ-ਵੱਡੀ ਗੱਲ ਦਾ ਨੋਟਿਸ ਲੈਣ ਲੱਗੇ ਤਾਂ ਅਸਲੋਂ ਪਾਗਲ ਈ ਹੋ ਜਾਏ।"

"ਜੇ ਕੋਈ ਮੇਰੀ ਗੱਲ ਏ ਤਾਂ ਤੁਸੀਂ ਸਿੱਧੀ ਤਰ੍ਹਾਂ ਕਿਉਂ ਨਹੀਂ ਦੱਸਦੇ ?"

ਪ੍ਰੋਫ਼ੈਸਰ ਬਹਾਈ ਦੀ ਉਤਸੁਕਤਾ ਪੂਰੀ ਤਰ੍ਹਾਂ ਜਾਗ ਚੁੱਕੀ ਸੀ। ਉਨ੍ਹਾਂ ਨੇ ਆਪਣੀ ਕੁਰਸੀ ਦਾ ਮੂੰਹ ਮੇਰੇ ਵੱਲ ਮੋੜ ਲਿਆ ਤੇ ਮੇਰੇ ਜਵਾਬ ਦੀ ਉਡੀਕ ਕਰਨ ਲੱਗੇ।

ਮੈਂ ਹੱਸਦਿਆਂ-ਹੱਸਦਿਆਂ ਕਿਹਾ, "ਗੱਲ, ਪ੍ਰੋਫ਼ੈਸਰ ਸਾਹਿਬ, ਕੋਈ ਹੋਵੇ ਤਾਂ ਦੱਸਾਂ। ਮੈਂ ਇਕ ਕਿਤਾਬ ਦਾ ਰੀਵਿਊ ਕੀਤਾ ਸੀ ਰੇਡੀਓ ਤੋਂ ਤੇ ਪੰਜਾਬੀ ਦਾ ਇਕ ਅਖ਼ਬਾਰ ਭੁਲੇਖੇ ਨਾਲ ਇਹ ਸਮਝ ਬੈਠਾ ਕਿ ਰੀਵਿਊ ਕਰਨ ਵਾਲੇ ਤੁਸੀਂ ਹੋ। ਬੱਸ, ਏਨੀ ਕੁ ਗੱਲ ਐ।"

ਇਹ ਸੁਣ ਕੇ ਉਸ ਨੇ ਸ਼ੁਰੂ ਤੋਂ ਅਖ਼ੀਰ ਤਕ ਸਭ ਕੁੱਝ ਘੋਖਣਾ ਚਾਹਿਆ। ਮੈਂ ਸ਼ੁਗਲੀ ਜਿਹੇ ਢੰਗ ਨਾਲ ਆਪਣੇ ਰੇਡੀਓ ਵਾਲੇ ਰੀਵਿਊ ਤੋਂ ਲੈ ਕੇ *ਖ਼ਾਲਸਾ ਸਮਾਚਾਰ* ਦੇ ਪ੍ਰਤਿਕਰਮ ਵਾਲੀ ਨਵਤੇਜ ਦੀ ਸੁਣਾਈ ਸਾਰੀ ਕਥਾ ਦੁਹਰਾ ਦਿੱਤੀ। ਸੁਣ ਕੇ ਸ. ਸੋਹਨ ਸਿੰਘ ਲੋਟ-ਪੋਟ ਹੋ ਗਏ। ਮੈਂ ਉਨ੍ਹਾਂ ਦਾ ਪੂਰਾ ਸਾਥ ਦਿੱਤਾ, ਪਰ ਪ੍ਰੋਫ਼ੈਸਰ ਬਹਾਈ ਕੁੱਝ ਵਧੇਰੇ ਬੌਂਦਲੇ ਨਜ਼ਰ ਆਏ। "ਮੰਗਾਇਓ ਜੀ, ਸੋਹਨ ਸਿੰਘ ਜੀ, ਜ਼ਰਾ ਪਰਚਾ *ਪ੍ਰੀਤ ਲੜੀ* ਦਾ, ਨਾਲੇ ਦੂਜਾ ਪਰਚਾ ਵੀ, ਵੇਖਾਂ ਕੀ ਲਿਖਿਐ।"

ਸ. ਸੋਹਨ ਸਿੰਘ ਤੇ ਮੈਂ ਸਾਰੀ ਘਟਨਾ ਨੂੰ ਇਕ ਲਤੀਫ਼ਾ ਸਮਝ ਕੇ ਹਾਸੇ ਵਿਚ ਪਾਉਣ ਦਾ ਜਤਨ ਕਰ ਰਹੇ ਸਾਂ ਪਰ ਬਹਾਈ ਹੁਰੀਂ ਸੱਚੀ-ਮੁੱਚੀ ਉੱਖੜ ਚੁੱਕੇ ਸਨ ਤੇ ਬਹੁਤ ਬੇਚੈਨ ਹੋਏ ਪਏ ਸਨ।

"ਭਲੇ ਲੋਕ, ਏਸ ਐਡੀਟਰ ਨੂੰ ਮੈਂ ਜਾਣਦਾ ਨਹੀਂ, ਪਛਾਣਦਾ ਨਹੀਂ, ਮੇਰਾ ਗੁਰਬਖ਼ਸ਼ ਸਿੰਘ ਦੀ ਕਿਤਾਬ ਨਾਲ ਕੋਈ ਵਾਸਤਾ ਨਹੀਂ, ਮੈਂ ਪੜ੍ਹੀ ਨਹੀਂ, ਮੈਂ ਰੀਵਿਊ ਨਹੀਂ ਕੀਤਾ ਤੇ ਟੰਬੇ ਮੇਰੇ ਮਗਰ ਚੁੱਕੀ ਫਿਰਦੇ ਨੇ। ਇਹ ਕੈਸੀ ਸਿੱਖਾਸ਼ਾਹੀ ਹੋਈ ?"

ਸ. ਸੋਹਨ ਸਿੰਘ ਦਾ ਤੇ ਮੇਰਾ ਰੁਖ਼, ਪ੍ਰੋਫ਼ੈਸਰ ਬਹਾਈ ਨੂੰ ਹਮਦਰਦੀ ਵਿਖਾਉਣ ਦੀ ਥਾਂ, ਸਹਿਜ-ਸੁਭਾ ਹੀ, ਛੇੜਨ ਵਾਲਾ ਬਣ ਗਿਆ ਸੀ। ਮੈਂ ਕਿਹਾ, "ਪ੍ਰੋਫ਼ੈਸਰ ਜੀ, ਸ. ਗੁਰਬਖ਼ਸ਼ ਸਿੰਘ ਨੇ ਧਰਮ ਦੀ ਖੱਖਰ ਨੂੰ ਛੇੜਿਐ, ਹੁਣ ਲੈ ਲਵੇ ਸੁਆਦ।"

ਬਹਾਈ ਜੀ ਕੁੱਝ ਛਿੱਥੇ ਪੈ ਕੇ ਬੋਲੇ, "ਉਨ੍ਹਾਂ ਨੂੰ ਪਏ ਸੁਆਦ ਚਖਾਉਣ, ਜਿਹੜਾ ਵੀ ਚਖਾਉਣੈ, ਮੈਨੂੰ ਵਿਚ ਕਿਉਂ ਘੜੀਸ ਲਿਆਂਦਾ ਗਿਐ ? ਤੁਸੀਂ ਮੈਨੂੰ ਨਹੀਂ ਜਾਣਦੇ, ਮੈਂ ਤਾਂ ਚੰਗੀ ਤਰ੍ਹਾਂ ਮਜ਼ਾ ਚਖਾ ਕੇ ਛੱਡਾਂਗਾ, ਇਨ੍ਹਾਂ ਨੂੰ। ਅਖ਼ਬਾਰਾਂ ਨਾਲ ਮੇਰਾ ਵਾਹ ਨਵਾਂ ਨਹੀਂ।" ਫੇਰ ਦੋ ਪਲ ਠਹਿਰ ਕੇ ਬੋਲੇ,

"ਤੁਸੀਂ ਆਪਣੇ ਨਾਂ ਨਾਲ ਕੋਈ ਜਾਤ-ਗੋਤ ਜਾਂ ਤਖ਼ੱਲੁਸ ਲਿਖਦੇ ਜੇ ?"

ਮੈਂ ਕਿਹਾ, "ਜੀ ਮੇਰੀ ਗੋਤ ਵੀ 'ਪ੍ਰੋਫ਼ੈਸਰ', ਜਾਤ ਵੀ 'ਪ੍ਰੋਫ਼ੈਸਰ' ਤੇ ਤਖ਼ੱਲੁਸ ਵੀ 'ਪ੍ਰੋਫ਼ੈਸਰ'; ਹੋਰ ਤਾਂ ਮੇਰੀ ਕੋਈ ਪਛਾਣ ਹੈ ਨਹੀਂ।"

"ਪਰ ਮੇਰੇ ਨਾਂ ਨਾਲ ਤਾਂ 'ਬਹਾਈ' ਹਮੇਸ਼ਾ ਲਿਖਿਆ ਹੁੰਦੈ।"

"ਜ਼ਰੂਰ ਲਿਖਿਆ ਹੁੰਦੈ, ਪਰ ਲੋਕ ਤਾਂ ਇੱਕੋ ਪ੍ਰੋਫ਼ੈਸਰ ਪ੍ਰੀਤਮ ਸਿੰਘ ਨੂੰ ਜਾਣਦੇ ਨੇ ਤੇ ਉਹ ਹੋਏ ਤੁਸੀਂ, ਮੈਨੂੰ ਕੌਣ ਜਾਣਦੈ ? ਫਾਹੀ ਤੁਹਾਡੇ ਗਲ ਵਿਚ ਬਿਲਕੁਲ ਫ਼ਿਟ ਬੈਠਦੀ ਸੀ, ਸੰਪਾਦਕ ਵਿਚਾਰਾ ਕੀ ਕਰਦਾ ?"

"ਮੈਂ ਬੰਦਾ ਬਣਾ ਕੇ ਛੱਡਾਂਗਾ, ਏਸ ਐਡੀਟਰ ਨੂੰ। ਕੱਲ੍ਹ ਹੀ ਨੋਟਿਸ ਚਲਾ ਜਾਏਗਾ ਉਸ ਨੂੰ, ਪਰ ਪਹਿਲਾਂ ਮੈਨੂੰ ਮੈਟਰ ਤਾਂ ਦਿਓ। ਕਿਹੜਾ 'ਸਮਾਚਾਰ' ਦੱਸਿਐ ?"

"*ਖ਼ਾਲਸਾ ਸਮਾਚਾਰ*; ਹਾਲ ਬਜ਼ਾਰ, ਅੰਮ੍ਰਿਤਸਰ ਤੋਂ ਨਿਕਲਦੈ।"

"ਕਿਹੜੇ ਪਰਚੇ ਵਿਚ ਮੇਰੇ ਬਾਰੇ ਲਿਖਿਐ ?"

ਮੈਂ ਕਿਹਾ, "ਕੋਈ ਇਕ ਪਰਚਾ ਹੋਵੇ ਤਾਂ ਦੱਸਾਂ। ਇਹ ਡਿਊਟੀ ਲਾਓ ਸ. ਸੋਹਨ ਸਿੰਘ ਹੁਰਾਂ ਦੀ। ਇਹ ਤੁਹਾਨੂੰ ਸਭ ਕੁੱਝ ਇਕੱਠਾ ਕਰ ਦੇਣਗੇ।"

ਇਉਂ ਸ. ਸੋਹਨ ਸਿੰਘ ਨੇ ਤੇ ਮੈਂ ਰਲ ਕੇ ਬਹਾਈ ਜੀ ਦੀ ਪੂਛ ਨੂੰ ਤੇਲ ਲਾ ਲਾ ਕੇ ਕਾਫ਼ੀ ਚਿਰ ਠੱਠੇ ਦਾ ਮਾਹੌਲ ਬਣਾਈ ਰੱਖਿਆ।

ਵਾਪਸੀ ਉੱਤੇ, ਸਾਈਕਲ ਦੇ ਪੈਡਲਾਂ ਦੀ ਤਾਲ ਨਾਲ ਇਕਸੁਰ ਹੋ, ਮੇਰੀ ਸੋਚ ਗੁਟਕਦੀ ਗੁਟਕਦੀ ਇਸ ਰੀਵਿਊ ਦੇ ਕਿੱਸੇ ਦੁਆਲੇ ਭਉਂਦੀ ਰਹੀ। ਕੈਸਾ ਰੀਵਿਊ ਲਿਖਿਆ ਗਿਐ ? ਸਭ ਵੱਡੀਆਂ ਸਿੱਖ ਸੰਸਥਾਵਾਂ ਦੇ ਬਾਈਕਾਟ ਦੇ ਬਾਵਜੂਦ, ਮੈਂ ਰੀਵਿਊ ਲਿਖਿਆ, ਗੁਰਬਖ਼ਸ਼ ਸਿੰਘ ਦੀ ਕਿਤਾਬ ਦੀ ਰੱਜ ਕੇ ਪ੍ਰਸੰਸਾ ਕੀਤੀ। ਲਿਖਿਆ ਵੀ ਗੱਜ-ਵੱਜ ਕੇ ਆਪਣੇ ਨਾਂ ਥੱਲੇ। ਪਰ ਕਲਮੀ ਜੁੱਤੀਆਂ ਪੈ ਗਈਆਂ ਵਿਚਾਰੇ ਬਹਾਈ ਨੂੰ ਤੇ ਨੋਟਿਸ ਮਿਲੇਗਾ, ਜਾਂ ਖ਼ਬਰੇ ਨਹੀਂ ਮਿਲੇਗਾ, *ਖ਼ਾਲਸਾ ਸਮਾਚਾਰ* ਦੇ ਸੰਪਾਦਕ ਨੂੰ। ਇਨ੍ਹਾਂ ਦੇ ਮੁਕਾਬਲੇ ਵਿਚ ਮੈਨੂੰ ਮਿਲ ਗਏ ਵੀਹ ਕਿ ਪੰਝੀ ਰੁਪਈਏ, ਜਿੰਨੇ ਵੀ ਓਸ ਵੇਲੇ ਰੇਡੀਓ ਵਾਲੇ ਦੇਂਦੇ ਸਨ ਤੇ ਝੂੰਗੇ ਵਿਚ ਮਿਲ ਗਈ ਨਵਤੇਜ ਤੇ ਗੁਰਬਖ਼ਸ਼ ਸਿੰਘ ਦੀ ਦੋਸਤੀ, ਜੋ ਉਨ੍ਹਾਂ ਦੇ ਅੰਤਲੇ ਸਾਹਾਂ ਤਕ ਨਿਭੀ।

# ਅਸੀਂ ਲਹੌਰੋਂ ਕਿਵੇਂ ਨਿਕਲੇ ?

...ਬੇਬੇ ਰੋਜ਼ ਤਰਲੇ ਲੈਂਦੀ :

"ਹਾੜੇ ਹਾੜੇ, ਕਾਕਾ! ਤੁਸੀਂ ਲਹੌਰੋਂ ਨਿਕਲ ਜਾਓ। ਤੁਹਾਨੂੰ ਨਹੀਂ ਪਤਾ, ਕਾਕਾ! ਇਹਨੂੰ ਜੁਗ-ਗਰਦੀ ਕਹਿੰਦੇ ਨੇ। ਮੇਰੀ ਗੱਲ ਮੰਨ ਲਓ। ਜੁਗ-ਗਰਦੀ ਕਹਿਰ-ਵਰਤਾਉਣੀ ਹੁੰਦੀ ਐ; ਲਹੂ-ਪੀਣੀ ਹੁੰਦੀ ਐ। ਨਾ ਛੋਟਾ ਵੇਖੇ, ਨਾ ਵੱਡਾ। ਇਹ ਤੁਰਦੀ ਐ ਲਾਸ਼ਾਂ ਉੱਤੇ। ਆਹ ਵੇਖੋ, ਮੈਂ ਹੱਥ ਜੋੜਦੀ ਆਂ, ਤੂੰ ਨਰਿੰਦਰ ਨੂੰ ਤੇ ਬੱਚਿਆਂ ਨੂੰ ਲੈ ਕੇ ਅੰਬਰਸਰ, ਆਪਣੇ ਸਾਹਵਰੇ ਚਲਿਆ ਜਾ। ਮੈਂ ਏਥੇ ਰਵ੍ਹਾਂਗੀ, ਤੁਹਾਡੇ ਸਾਮਾਨ ਦੀ ਰਾਖੀ। ਕਾਕਾ, ਐਹ ਰੇਡੀਓ ਵਾਲੇ ਨਿਰਾ ਝੂਠ ਬਕਦੇ ਨੇ, ਨੰਗਾ-ਚਿੱਟਾ ਤੁਫ਼ਾਨ ਤੋਲਦੇ ਨੇ। ਏਥੇ ਕਿਸੇ ਨਹੀਂ ਬਚ ਸਕਣਾ। ਤੁਸੀਂ ਜਾਓ, ਮੇਰੇ ਲਾਲ!"

ਉਹ ਚੱਵੀ ਘੰਟੇ ਇਹੀ 'ਜਾਓ', 'ਨਿਕਲੋ' ਦੀ ਚੱਕੀ ਝੋਈ ਰੱਖਦੀ। ਮੈਂ ਉਸ ਦੀਆਂ ਘਿਘਿਆਈਆਂ ਮਿੰਨਤਾਂ ਤੋਂ ਅੱਕ-ਖਿੱਝ ਕੇ ਕਹਿੰਦਾ,

"ਗੋਪੀ ਚੰਦ ਰੋਜ਼ ਬਕਦੈ, 'ਜਿੱਥੇ ਹੈਗੇ ਓ, ਓਥੇ ਈ ਬੈਠੇ ਰਹੋ; ਕੋਈ ਖ਼ਤਰਾ ਨਹੀਂ'। ਸਵਰਨ ਸਿੰਘ ਸੰਘ ਪਾੜ ਪਾੜ ਕਹਿੰਦੈ, 'ਸਭ ਸੁੱਖ ਹੈ, ਕਿਸੇ ਨੂੰ ਕੋਈ ਖ਼ਤਰਾ ਨਹੀਂ, ਟਿਕੇ ਰਹੋ; ਐਵੇਂ ਘਬਰਾਉਣ ਦੀ ਲੋੜ ਨਹੀਂ।' ਇਹ ਲੋਕ ਵਜ਼ੀਰ ਨੇ, ਸਾਡੇ ਦੁਸ਼ਮਨ ਤਾਂ ਨਹੀਂ। ਨਾਲੇ ਜੇ ਲਾਹੌਰ ਪਾਕਿਸਤਾਨ ਨੂੰ ਮਿਲ ਵੀ ਗਿਆ, ਫੇਰ ਕੀ ਉਹ ਲਾਸ਼ਾਂ ਉੱਤੇ ਰਾਜ ਕਰਨਗੇ? ਆਖ਼ਰ, ਉਹ ਵੀ ਸਰਕਾਰ ਹੋਵੇਗੀ ਤੇ ਅਮਨ-ਅਮਾਨ ਰੱਖਣਾ ਸਰਕਾਰਾਂ ਦਾ ਪਹਿਲਾ ਕੰਮ ਹੁੰਦੈ।"

ਮੇਰੇ ਇਨ੍ਹਾਂ ਕਿਤਾਬੀ ਕਿਸਮ ਦੇ ਉੱਤਰਾਂ ਵਿਚ ਉਹ, ਆਪਣੇ ਧੌਲੇ ਝਾਟੇ ਨਾਲ ਕੱਜੇ ਤਜਰਬੇ-ਕਾਰ ਸਿਰ ਨੂੰ, ਰਦ-ਕਰਨੀ ਹਰਕਤ ਵਿਚ, ਸੱਜੇ-ਖੱਬੇ ਜ਼ੋਰ-ਜ਼ੋਰ ਨਾਲ ਹਿਲਾਉਂਦੀ ਤੇ ਫੇਰ ਆਪਣੀ ਮੁਹਾਰਨੀ ਦੁਹਰਾਉਣੀ ਸ਼ੁਰੂ ਕਰ ਦੇਂਦੀ :

"ਕਾਕਾ! ਸਰਕਾਰਾਂ ਹਮੇਸ਼ਾ ਝੂਠ ਬੋਲਦੀਆਂ ਆਈਆਂ ਨੇ। ਇਹ ਵਜ਼ੀਰ-ਵਜ਼ੂਰ ਕੋਰਾ ਝੂਠ ਪਰੋਸ ਰਹੇ ਨੇ। ਤੂੰ ਪਤਾ ਕਰ ਲੈ, ਇਨ੍ਹਾਂ ਨੇ ਆਪਣੇ ਟੱਬਰ-ਟੀਰ ਜਲੰਧਰ, ਦਿੱਲੀ ਜਾਂ ਵਲੈਤ ਭੇਜ ਦਿੱਤੇ ਹੋਣੇ ਨੇ ਤੇ ਲੋਕਾਂ ਨੂੰ ਕਹੀ ਜਾਂਦੇ ਨੇ 'ਅਰਾਮ ਨਾਲ ਟਿਕੇ ਰਹੋ'। ਲੂੰਬੜ ਕਿਤੋਂ ਦੇ! ਵੈਰੀ ਆਪਣੇ ਲੋਕਾਂ ਦੇ!"

ਬੇਬੇ ਕਲਪਦੀ ਰਹੀ, ਤੜਫਦੀ ਰਹੀ, ਨਦੀਓਂ-ਵਿੱਛੜੀ ਮੱਛੀ ਦੀ ਤਰ੍ਹਾਂ। ਚੜ੍ਹਿਆ ਆਉਂਦਾ ਰੱਤ-ਵਰ੍ਹਾਉਂਦਾ ਕਾਲਾ-ਬੋਲਾ ਝੱਖੜ ਉਸ ਨੂੰ ਆਪਣੇ ਕੰਨਾਂ ਦੁਆਲੇ ਸ਼ੂਕਦਾ ਸੁਣੀਂਦਾ ਤੇ ਉਹ ਆਪਣੀ ਕੁੱਖ ਦੇ ਜਾਏ ਤੇ ਉਸ ਦੇ ਟੱਬਰ-ਟੀਰ ਲਈ ਸੁਖ ਦੀ ਭਾਲ ਵਿਚ ਤਰਲੋ-ਮੱਛੀ ਹੁੰਦੀ ਰਹਿੰਦੀ। ਏਧਰ ਮੈਂ, ਆਪਣੇ ਕਿਰਾਏ ਦੇ ਮਕਾਨ ਦੀਆਂ ਚਾਰ ਬੁੱਢੀਆਂ ਕੰਧਾਂ ਨੂੰ ਭਵਿੱਖ ਵਿਚ ਵਾਪਰ ਸਕਣ ਵਾਲੇ ਸਾਰੇ ਖ਼ਤਰਿਆਂ ਅੱਗੇ ਤਣੀਆਂ ਹੋਈਆਂ ਵਿਸ਼ਾਲ ਅਣਟੁੱਟ ਢਾਲਾਂ ਮੰਨ ਕੇ, ਆਪਣੇ ਆਪ ਘਰੋਂ-ਬੇਘਰ ਹੋ ਜਾਣ ਦੀ ਕਲਪਨਾ-ਮਾਤਰ ਤੋਂ ਵੀ ਆਕੀ ਹੋਇਆ ਬੈਠਾ ਸਾਂ ਤੇ ਇਸੇ ਲਈ ਬੇਬੇ ਜੀ ਦੇ

ਨੂੰ ਮਮਤਾ-ਪ੍ਰੇਰੀ ਕਾਇਰਤਾ ਦੀ ਬੁੜਬੁੜ ਤੋਂ ਵੱਧ ਕੋਈ ਵਜ਼ਨ ਨਹੀਂ ਸਾਂ ਦੇ ਰਿਹਾ। ਰੇਡੀਓ ਤੋਂ ਸਿਵਾ, ਦੁਨੀਆ ਨਾਲ ਸੰਪਰਕ ਦੇ ਸਾਰੇ ਰਾਹ ਬੰਦ ਸਨ। ਲਾਹੌਰ ਤੇ ਦਿੱਲੀ ਦੇ ਰੇਡੀਓ ਸੁਣਦਾ ਤਾਂ ਮੈਨੂੰ ਆਪਣੇ ਟਿਕੇ ਰਹਿਣ ਵਾਲਾ ਫ਼ੈਸਲਾ ਦੇਸ-ਭਗਤ ਜੋਧਿਆਂ ਵਾਲਾ ਲੱਗਦਾ, ਪਰ ਬੀ.ਬੀ.ਸੀ. ਦਾ ਹਰ ਖ਼ਬਰਨਾਮਾ, ਆਲ ਇੰਡੀਆ ਰੇਡੀਓ ਦੀ ਪੈਦਾ ਕੀਤੀ ਦੇਸ-ਭਗਤੀ ਤੇ ਬਹਾਦਰੀ ਦੇ ਗੋਡੇ ਖੜਕਾਉਣ ਤਕ ਜਾਂਦਾ ਤੇ ਬੇਬੇ ਜੀ ਦੀ ਭਵਿੱਖ-ਬਾਣੀ ਉੱਤੇ ਕੰਨ ਧਰਨ ਲਈ ਮਜਬੂਰ ਕਰਦਾ। ਪ੍ਰੋ. ਬ੍ਰਿਜ ਨਰਾਇਣ, ਜੋ *ਟ੍ਰਿਬਿਊਨ* ਵਿਚ ਛਪ ਰਹੀ ਆਪਣੀ ਇਕ ਲੰਮੀ ਲੇਖ-ਲੜੀ ਰਾਹੀਂ ਸਿੱਧ ਕਰ ਰਹੇ ਸਨ ਕਿ ਪਾਕਿਸਤਾਨ ਹੋਂਦ ਵਿਚ ਆ ਜਾਏ ਤਾਂ ਆਪਣੇ ਆਰਥਿਕ ਪੈਰਾਂ ਉੱਤੇ ਖੜਾ ਹੋ ਸਕਣ ਵਾਲਾ ਸੁਤੰਤਰ ਦੇਸ ਹੋਵੇਗਾ, ਦੰਗਈਆਂ ਦੇ ਛੁਰੇ ਦਾ ਸ਼ਿਕਾਰ ਹੋ ਗਏ ਸਨ। ਮੇਰੇ ਨਾਲ ਕਾਲਜ ਵਿਚ ਇਤਿਹਾਸ ਪੜ੍ਹਾਉਣ ਵਾਲੇ ਪ੍ਰੋ. ਰਾਜਿੰਦਰ ਸਿੰਘ (ਚਿੜਾ) ਵੀ, ਕਿਸੇ ਫ਼ਸਾਦੀ ਦੇ ਘਾਤਕ ਵਾਰ ਦਾ ਨਿਸ਼ਾਨਾ ਬਣ ਗਏ ਸਨ ...

ਬੇਬੇ ਜੀ ਦਾ ਆਪਣੀ ਡਿਊਟੀ ਦੇ ਸਿਲਸਿਲੇ ਵਿਚ, ਕੁੱਝ ਦਿਨਾਂ ਲਈ ਬਾਹਰ ਜਾਣਾ ਜ਼ਰੂਰੀ ਸੀ, ਸੋ ਮੈਂ ਬੇਬੇ ਜੀ ਨੂੰ ਨੌਕਰੀ ਛੱਡ ਦੇਣ ਬਾਰੇ ਕਹਿ ਕਹਿ ਕੇ ਥੱਕ ਗਿਆ ਸਾਂ ਪਰ ਹੁਣ ਫੇਰ, ਮੌਕਾ ਤਾੜ ਕੇ ਮੈਂ ਓਹੀ ਤਾਨ ਛੇੜ ਲਈ।

"ਮੈਨੂੰ ਕੁੱਝ ਨਹੀਂ ਹੁੰਦਾ, ਕਾਕਾ ਜੀ! ਤੁਸੀਂ ਆਪਣਾ ਫ਼ਿਕਰ ਕਰੋ ਤੇ ਉੱਡਣ ਦੀ ਕਰੋ। ਮੇਰੀ ਗੱਲ ਮੰਨ ਜਾ, ਪੁੱਤਰਾ!"

ਉਸ ਨੇ ਫੇਰ, ਮੇਰੀ ਗੱਲ ਅਣਸੁਣੀ ਕਰ ਕੇ, ਆਪਣੇ ਹਾੜਿਆਂ ਤੇ ਤਰਲਿਆਂ ਦਾ ਰਾਗ ਅਲਾਪਣਾ ਸ਼ੁਰੂ ਕਰ ਲਿਆ। ਮੈਂ ਹੱਥ ਜੋੜ ਕੇ ਸਿਰ ਨਿਵਾਉਂਦਿਆਂ ਕੁੱਝ ਖਰ੍ਹਵੀਂ ਸੁਰ ਵਿਚ ਕਿਹਾ,

"ਅੱਛਾ ਬਾਬਾ! ਜੋ ਮਰਜ਼ੀ ਊ, ਕਰ।"

ਉਹ ਤ੍ਰਿੱਪ ਤ੍ਰਿੱਪ ਹੰਝੂ ਕੇਰਦੇ ਤੁਰ ਗਏ।

ਮੈਂ, ਨਰਿੰਦਰ ਤੇ ਬੱਚੇ 'ਇਕੱਲੇ' ਰਹਿ ਗਏ। ਏਧਰ, ਹਰ ਖ਼ਬਰ ਅੱਗੇ ਨਾਲੋਂ ਵਧੇਰੇ ਲਹੂ-ਲਿੱਬੜੀ ਆਉਣ ਲੱਗ ਪਈ; ਹਰ ਖ਼ਬਰ ਬੇਬੇ ਜੀ ਦੇ ਹੱਕ ਵਿਚ ਭੁਗਤ ਰਹੀ ਸੀ; ਹਰ ਖ਼ਬਰ ਮੇਰੀ ਨਾਤਜਰਬੇਕਾਰੀ, ਗ਼ਲਤ ਹਠ ਤੇ ਨਿਰਉੱਦਮਤਾ ਦਾ ਮੂੰਹ ਚਿੜਾਉਂਦੀ। ਹਾਲਾਤ ਦੇ ਵੇਗ ਨੂੰ ਆਪਣੀ ਮਰਜ਼ੀ ਅਨੁਸਾਰ ਵਗਦੇ ਵੇਖਣ ਦੀ ਮੇਰੀ ਖ਼ੁਸ਼-ਫ਼ਹਿਮੀ, ਬਲਕਿ ਹਮਾਕਤ ਨੂੰ, ਜਦੋਂ ਬੇਲਿਹਾਜ਼ ਅਸਲੀਅਤ ਨਾਲ ਟਕਰਾਉਣਾ ਪਿਆ ਤਾਂ ਖੜੇ ਪੈਰ ਨਾ ਡਾਕਟਰ ਗੋਪੀ ਚੰਦ ਬਹੁੜਿਆ, ਨਾ ਸਵਰਨ ਸਿੰਘ। ਓਦੋਂ ਯਾਦ ਆਈ ਬੇਬੇ—ਹਾਏ, ਮੈਂ ਬੇਬੇ ਦੀ ਤਾੜਨਾ ਅਣਸੁਣੀ ਕਿਉਂ ਕੀਤੀ?

ਸਾਡੇ ਇਹਾਤੇ ਵਿਚ, ਓਦੋਂ ਇੱਕੋ ਹੋਰ ਟੱਬਰ ਅੜਿਆ ਬੈਠਾ ਸੀ। ਸਾਨੂੰ ਇਕ ਦੂਜੇ ਦੀ ਢਾਰਸ ਸੀ। ਅਚਾਨਕ, ਉਸ ਘਰ ਵਾਲੇ ਨੇ ਘਰ ਛੱਡ ਕੇ ਭੱਜਣ ਦਾ ਫ਼ੈਸਲਾ ਕਰ ਲਿਆ ਪਰ ਜਾਂਦੇ-ਜਾਂਦੇ ਅਵਾਜ਼ ਦੇ ਗਿਆ,

"ਪ੍ਰੋਫ਼ੈਸਰ ਸਾਹਬ! ਆਪਣੇ ਪਿਛਵਾੜੇ ਦੇ ਘਰ ਲੁੱਟੇ ਜਾ ਰਹੇ ਨੇ। ਲੁਟੇਰੇ ਏਧਰ ਆਏ ਕਿ ਆਏ। ਅਸੀਂ ਚੱਲੇ ਜੇ। ਤੁਸੀਂ ਵੀ ਨਿਕਲਣ ਦੀ ਕਰੋ। ਜਾਨ ਬਚਾਓ, ਜਾਨ।"

ਇਹ ਲਲਕਾਰ ਮੇਰੀ ਬੇਬੇ ਦੀ ਨਹੀਂ ਸੀ ਕਿ ਮੈਂ ਉਸ ਦੀ ਸੁਣੀ ਨੂੰ ਅਣਸੁਣੀ ਕਰ ਕੇ ਉਸ ਨੂੰ ਆਪਣੀਆਂ ਹਵਾਈ ਦਲੀਲਾਂ ਨਾਲ ਜ਼ਬਰਦਸਤੀ ਚੁੱਪ ਕਰਾ ਦੇਂਦਾ; ਇਸ ਵੇਲੇ ਤਾਂ ਨੰਗੀ ਤਲਵਾਰ ਵਰਗੀ ਅਸਲੀਅਤ ਸਾਹਮਣੇ ਖੜੀ ਪੁੱਛ ਰਹੀ ਸੀ—'ਹੁਣ ਕੀ

ਬੰਨੇ' ? ਬਿਜਲੀ ਦੇ ਲਿਸ਼ਕਾਰੇ ਵਾਂਗ ਗੋਪੀ ਚੰਦ, ਸਵਰਨ ਸਿੰਘ ਤੇ ਬੇਬੇ ਜੀ, ਇੱਕੋ ਵੇਲੇ, ਮੇਰੇ ਮੱਥੇ ਵਿੱਚੋਂ ਲੰਘੇ—ਵਜ਼ੀਰਾਂ ਦਾ ਜੁੱਟ ਆਪਣੇ ਪੂਰੇ ਜ਼ੋਰ ਨਾਲ ਬੈਠੇ ਰਹਿਣ ਦੀ ਵੰਗਾਰ ਪਾ ਰਿਹਾ ਸੀ ਤੇ ਬੇਬੇ ਛੇਤੀ ਤੋਂ ਛੇਤੀ ਉੱਜੜ ਜਾਣ ਲਈ ਤਰਲਾ ਮਾਰ ਰਹੀ ਸੀ। ਹੁਣ ਜਾਹ-ਜਾਂਦੀਆਂ ਕਰਨ ਦਾ, ਝੋਰੇ ਦਾ ਜਾਂ ਸੋਚਣ ਦਾ ਤਾਂ ਵਕਤ ਹੀ ਕੋਈ ਨਹੀਂ ਸੀ। ਜਿਵੇਂ ਬੈਠੇ ਸਾਂ, ਓਵੇਂ ਉੱਠ ਖੜੇ ਹੋਏ ਤੇ ਘਰ ਨੂੰ ਜੰਦਰਾ ਲਾ ਕੇ ਬਾਹਰ ਨਿਕਲ ਆਏ।

ਠਾਣੇਦਾਰ ਦਾ ਇਹ ਹਾਤਾ ਮੀਆਂਮੀਰ ਟੇਸ਼ਨ ਵੱਲ ਜਾਂਦੀ ਵੱਡੀ, ਚੌੜੀ ਸੜਕ ਤੋਂ ਕੁਝ ਹਟਵਾਂ ਬਣਿਆ ਹੋਇਆ ਸੀ। ਮੈਂ ਬਾਹਰਲੇ ਵੱਡੇ ਫਾਟਕ ਕੋਲ ਖੜੇ ਹੋ ਕੇ, ਸੱਜੇ ਖੱਬੇ ਵੇਖਣ ਲਈ ਆਪਣਾ ਸਿਰ ਬਾਹਰ ਕੱਢਿਆ ਤੇ ਇਕ ਹੱਥ ਨਾਲ ਨਰਿੰਦਰ ਨੂੰ, ਬੱਚਿਆਂ ਸਮੇਤ, ਪਿੱਛੇ ਹੀ ਖੜੀ ਰਹਿਣ ਦਾ ਇਸ਼ਾਰਾ ਕੀਤਾ। ਸਾਡੀ ਖ਼ੁਸ਼ਕਿਸਮਤੀ ਨੂੰ ਚੁਪਾਸੀ ਸੁਨਸਾਨ ਸੀ। ਗੇਟ ਦੇ ਬਾਹਰਵਾਰ ਵਾਲੀ ਛੋਟੀ ਪੱਕੀ ਸੜਕ ਮੀਆਂਮੀਰ ਸਟੇਸ਼ਨ ਵੱਲ ਜਾਂਦੀ ਚੌੜੀ ਸੜਕ ਤੋਂ ਪਾਟ ਕੇ ਹਾਤੇ ਵੱਲ ਆਉਂਦੀ ਸੀ। ਬਚਾਉ ਦਾ ਰਾਹ ਇੱਕੋ ਦਿੱਸ ਰਿਹਾ ਸੀ ਕਿ ਕਿਸੇ ਤਰ੍ਹਾਂ ਮੀਆਂਮੀਰ ਟੇਸ਼ਨ ਉੱਤੇ ਪਹੁੰਚਿਆ ਜਾਏ। ਹਾਤੇ ਦੇ ਗੇਟ ਦੇ ਬਿਲਕੁਲ ਸਾਹਮਣੇ, ਸੜਕੋਂ ਪਾਰ, ਛਾਉਣੀ ਦੇ ਅਫ਼ਸਰਾਂ ਦੀਆਂ ਸਰਕਾਰੀ ਕੋਠੀਆਂ ਸ਼ੁਰੂ ਹੋ ਜਾਂਦੀਆਂ ਸਨ। ਇਨ੍ਹਾਂ ਦੁਆਲੇ ਢਾਈ-ਫ਼ੁਟੀ ਸਾਂਝੀ ਲੰਮੀ ਵਲਗਣ ਉੱਸਰੀ ਹੋਈ ਸੀ। ਅਸੀਂ ਇਸ ਪੱਕੀ ਵਲਗਣ ਦੇ ਮੁੱਢ ਵਿਚ ਜਾ ਬੈਠੇ।

ਵਲਗਣ ਦੇ ਅੰਦਰ ਕਿਸੇ ਵੱਡੇ ਫ਼ੌਜੀ ਅਫ਼ਸਰ ਦੀ ਰਿਹਾਇਸ਼ ਹੋਵੇਗੀ। ਕੋਠੀ ਸੜਕ ਤੋਂ ਢੇਰ ਪਿਛਾਂਹ ਜਾ ਕੇ ਬਣੀ ਹੋਈ ਸੀ ਤੇ ਉਸ ਦੇ ਦੁਆਲੇ ਕਈ ਵਿਘੇ ਖ਼ਾਲੀ ਥਾਂ ਵਿਹਲੀ ਪਈ ਸੀ। ਇਸ ਵਿਹਲੀ ਪਈ ਜ਼ਮੀਨ ਵਿਚ ਨਾ ਕੋਈ ਫ਼ਸਲ ਉਗਾਈ ਹੋਈ ਸੀ ਤੇ ਨਾ ਮਸ਼ੀਨ ਨਾਲ ਬਾਕਾਇਦਾ ਕੱਟਿਆ ਜਾਣ ਵਾਲਾ ਕੂਲਾ ਰੂਸੀ ਜਾਂ ਕਲਕੱਤੀ ਘਾਹ ਬੀਜਿਆ ਹੋਇਆ ਸੀ। ਫੇਰ ਵੀ, ਓਥੇ ਕਬਾੜ ਨਹੀਂ ਸੀ ਦਿੱਸ ਰਿਹਾ, ਪਰ ਵਲਗਣ ਦੇ ਬਾਹਰਵਾਰ, ਜਿੱਥੇ ਅਸੀਂ ਸਾਰਾ ਟੱਬਰ ਲੁਕ ਕੇ ਬੈਠੇ ਹੋਣ ਦਾ ਭਰਮ ਪਾਲਣ ਲੱਗੇ ਸਾਂ, ਪਤਾ ਨਹੀਂ ਕਿਹੜੇ ਜ਼ਮਾਨੇ ਦੀ ਅਣਛੁਹ ਗੰਦਗੀ ਖਿੱਲਰੀ ਪਈ ਸੀ। ਕੁੱਤਿਆਂ-ਬਿੱਲਿਆਂ ਦਾ ਮੈਲਾ, ਮਨੁੱਖੀ ਵਿਸ਼ਟਾ, ਇੱਟਾਂ-ਰੋੜੇ, ਕੱਚ ਦੇ ਹਰ ਸਾਈਜ਼ ਦੇ ਟੋਟੇ, ਫਟੇ-ਪੁਰਾਣੇ ਮਰੁੰਡੇ ਹੋਏ ਕਾਗ਼ਜ਼ ਤੇ ਬੱਚਿਆਂ ਦੀਆਂ ਕਾਪੀਆਂ ਦੇ ਕੱਚੇ ਜਿਹੇ ਗੱਤੇ, ਲਿੱਬੜੀਆਂ ਹੋਈਆਂ ਲੀਰਾਂ, ਚਿੱਥੇ ਹੋਏ ਦਾਤਨ ਤੇ ਹੋਰ ਕਿੰਨਾ ਵਡਾ ਨਿਕ-ਸੁੱਕ; ਕੰਡਿਆਲੀਆਂ ਤੇ ਬਿਨ-ਕੰਡਿਓਂ ਛੋਟੀਆਂ ਛੋਟੀਆਂ ਵੇਲਾਂ ਤੇ ਝਾੜੀਆਂ, ਬਾਥੂ, ਚੁਲਾਈ, ਜੰਗਲੀ ਪਾਲਕ, ਤੇ ਕਈ ਤਰ੍ਹਾਂ ਦਾ ਉੱਚਾ-ਨੀਵਾਂ ਘਾਹ। ਥਾਂ ਥਾਂ ਮੋਰੀਆਂ ਸਨ, ਜਿਸ ਕਰਕੇ ਸੱਪ-ਸਲੂਟ ਦਾ ਡਰ ਵੱਖਰਾ ਸੀ। ਵਲਗਣ ਦੇ ਨਾਲ ਅਸੀਂ, ਬੈਠੇ-ਬੈਠੇ, ਹੌਲੀ ਹੌਲੀ, ਚੌੜੀ ਸੜਕ ਵੱਲ ਸਰਕ ਰਹੇ ਸਾਂ। ਇਹ ਸੜਕ ਸਾਹਮਣੇ ਦਿੱਸ ਰਹੀ ਸੀ ਤੇ ਵਗਦੀ ਸੀ। ਅਸੀਂ ਸਾਰੇ ਤਾਣ ਨਾਲ ਚਾਹ ਰਹੇ ਸਾਂ ਕਿ ਸੜਕ ਉੱਤੇ ਆਵਾਜਾਈ ਬਿਲਕੁਲ ਬੰਦ ਹੋ ਜਾਏ, ਪਰ ਸਾਡੀ ਚਾਹ ਵਿਚ ਏਨਾ ਦਮ ਕਿੱਥੇ ਸੀ ਕਿ ਸਾਈਕਲ-ਸਵਾਰ, ਮੋਟਰ-ਸਵਾਰ ਆਦਮ-ਬੋ, ਆਦਮ-ਬੋ ਕਰਦੇ ਗੁੰਡਿਆਂ ਨੂੰ ਠੱਲ੍ਹ ਪਾ ਦੇਂਦੀ। ਜਿਹੜਾ ਜੱਥਾ ਲੰਘਦਾ ਦਿੱਸਦਾ ਉਹ ਸਾਡੇ ਲਈ ਸਾਰੇ ਮਾਹੌਲ ਨੂੰ ਹੌਲਨਾਕ ਬਣਾ ਜਾਂਦਾ। ਰਿਸ਼ਕਦਿਆਂ-ਰਿਸ਼ਕਦਿਆਂ, ਖਿਸਕਦਿਆਂ-ਖਿਸਕਦਿਆਂ ਜਦੋਂ ਅਸੀਂ ਵੱਡੀ ਸੜਕ ਦੇ ਨੇੜੇ ਪਹੁੰਚੇ ਤਾਂ ਅਸੀਂ ਵਲਗਣ ਟੱਪ ਕੇ ਉਸ ਦੇ ਅੰਦਰਲੇ ਪਾਸੇ ਜਾ ਬੈਠੇ। ਉਸ ਵੇਲੇ ਸਾਡੀ ਸਮੱਸਿਆ ਇਹ ਸੀ, ਕਿ ਕਿਸੇ ਤਰ੍ਹਾਂ ਆਪਣੇ ਆਪ ਨੂੰ, ਵਗਦੀ ਸੜਕ ਉੱਤੇ ਹਰਲ-ਹਰਲ ਕਰਦੀਆਂ, ਰੱਬ-ਵਾਸਤੇ

ਵੈਰੀ ਬਣੀਆਂ, ਢਿੱਡ-ਪਾੜ ਟੋਲੀਆਂ ਦੀਆਂ ਮੰਦੀਆਂ ਨਜ਼ਰਾਂ ਤੋਂ ਉਹਲੇ ਰੱਖਿਆ ਜਾਏ। ਅੱਗੋਂ, ਸੜਕ ਨੇੜੇ ਆ ਜਾਣ ਦੇ ਕਾਰਨ, ਵਲਗਣ ਦੇ ਅੰਦਰ ਸਿਰਫ਼ ਕੋਠੀਆਂ ਵਾਲਿਆਂ ਜਾਂ ਉਨ੍ਹਾਂ ਦੇ ਕੁੱਤਿਆਂ ਜਾਂ ਸੇਵਾਦਾਰਾਂ ਦੀਆਂ ਨਿਗਾਹਾਂ ਦੀ ਹੀ ਸੰਭਾਵਨਾ ਸੀ। ਗਰਮੀਆਂ ਦਾ ਮੌਸਮ ਸੀ ਤੇ ਸਿਖਰ ਦੁਪਹਿਰ—ਓਸ ਵੇਲੇ ਅਫ਼ਸਰ ਤਾਂ ਕਿਤੇ ਰਹੇ, ਉਨ੍ਹਾਂ ਦੇ ਕੁੱਤੇ ਵੀ ਠੰਢੀ ਹਵਾ ਵਿਚ ਸੁੱਤੇ ਹੋਏ ਹੋਣਗੇ। ਸੋ ਜਾਨ ਤਾਂ ਭਾਵੇਂ ਵਲਗਣ ਦੇ ਦੋਵੇਂ ਪਾਸੇ ਤਲੀ ਉੱਤੇ ਹੀ ਧਰਨੀ ਸੀ, ਪਰ ਬਾਹਰ ਦੇ ਮੁਕਾਬਲੇ ਅੰਦਰਲਾ ਪਾਸਾ ਵਧੇਰੇ ਮਿਹਰਬਾਨ ਦਿੱਸਿਆ। ਅੰਦਰਲਾ ਪਾਸਾ ਬਾਹਰਲੇ ਪਾਸੇ ਨਾਲੋਂ ਵਧੇਰੇ ਸਾਫ਼ ਸੀ ਪਰ ਸਾਡੇ ਕਿਸ ਕੰਮ ? ਸੂਰਜ ਦੇਵਤਾ ਦੀ ਕਰੋਪੀ ਨੇ ਸਾਨੂੰ ਤਾਂ ਭੱਠ ਵਿਚ ਝੋਕਿਆ ਹੋਇਆ ਸੀ। ਬੈਠ ਕੇ ਪੈਰਾਂ ਭਾਰ ਤੁਰਨ ਦਾ ਅਭਿਆਸ ਹੈ ਨਹੀਂ ਸੀ। ਸੋ ਕਈ ਆਸਣ ਤੇ ਕਈ ਮੁਦਰਾਵਾਂ ਦੇ ਤਜਰਬੇ ਕਰਨੇ ਪਏ। ਜਦੋਂ ਇਕ ਮੁਦਰਾ ਘਰਕਾ ਦੇਂਦੀ, ਓਦੋਂ ਦੂਜੀ ਨੂੰ ਅਜ਼ਮਾਉਣ ਲੱਗ ਪੈਂਦੇ। ਏਸ ਦੌਰਾਨ ਅਸੀਂ ਹੱਥ ਪੈਰ ਦੋਵੇਂ ਥੱਲੇ ਵੱਲ ਕਰ ਕੇ ਚੌਪਾਏ ਵੀ ਬਣੇ, ਕੋਡੇ ਹੋ ਕੇ ਹੌਲੀ ਹੌਲੀ, ਦੁੜਕੀ ਲਾਉਣ ਦਾ ਜਤਨ ਵੀ ਕੀਤਾ, ਬੈਠ ਕੇ ਕਦੀ ਪੱਬਾਂ ਭਾਰ ਕਦੀ ਪੈਰਾਂ ਭਾਰ ਤੁਰਦੇ ਰਹੇ। ਜਿਹੜੀ ਵੀ ਪੁਜ਼ੀਸ਼ਨ ਲੈਂਦੇ ਸਾਂ, ਉਹੀ ਪਹਿਲੀ ਨਾਲੋਂ ਔਖੀ ਲੱਗਦੀ, ਪਰ ਕਰਦੇ ਕੀ ? ਖੜੇ ਹੁੰਦੇ ਤਾਂ ਦੂਰੋਂ ਦਿੱਸਦੇ। ਸੋ, ਚੀਂ ਕਰਦੇ ਭਾਵੇਂ ਪੀਂ, ਇਹ ਨਰਕ ਤਾਂ ਭੋਗਣਾ ਹੀ ਪੈਣਾ ਸੀ। ਜਦੋਂ ਕਿਸੇ ਰੁੱਖ ਦੀ ਛਾਂ ਆਉਂਦੀ ਠਹਿਰਦੇ ਨਹੀਂ ਸਾਂ—ਮਤੇ ਗੱਡੀ ਲੰਘ ਜਾਏ—ਗੱਡੀ, ਜਿਸ ਦੇ ਆਉਣ ਜਾਂ ਜਾਣ ਦੇ ਸਮੇਂ ਬਾਰੇ ਅਸੀਂ ਉੱਕਾ ਕੁੱਝ ਨਹੀਂ ਸਾਂ ਜਾਣਦੇ। ਹਾਏ ਪਾਣੀ! ਬੱਚਿਆਂ ਨੂੰ ਰੋਣ ਜਾਂ ਅਵਾਜ਼ ਕੱਢਣ ਦੀ ਮਨਾਹੀ ਸੀ ਤੇ ਸ਼ੁਕਰ ਹੈ ਕਿ ਉਹ ਵੇਲੇ ਦੀ ਨਜ਼ਾਕਤ ਨੂੰ ਸਮਝ ਕੇ ਚੁੱਪ ਰਹੇ ਪਰ ਉਨ੍ਹਾਂ ਦੀ ਵਿਆਕੁਲਤਾ ਵੇਖੀ ਨਹੀਂ ਸੀ ਜਾਂਦੀ। ਹੇ ਵਾਹਿਗੁਰੂ! ਇਹ ਕਿਹੜੇ ਪਾਪ ਦੀ ਸਜ਼ਾ ਸੀ ? ਨਰਿੰਦਰ ਦਾ ਜੋ ਬੁਰਾ ਹਾਲ ਸੀ, ਉਹ ਵੇਖਿਆ ਨਹੀਂ ਸੀ ਜਾ ਰਿਹਾ। ਪੈਰਾਂ ਭਾਰ ਬੈਠਣ ਨਾਲ ਉਸ ਦੀ ਧਰਨ ਤਕਲੀਫ਼ ਦੇਣੀ ਸ਼ੁਰੂ ਕਰ ਦੇਂਦੀ ਸੀ। ਏਥੇ ਤਾਂ ਵਰ੍ਹਦੀ ਅੱਗ ਵਿਚ ਪੈਰ-ਭਾਰ ਖ਼ਬਰੇ ਕਿੰਨਾ ਪੈਂਡਾ ਕਰਨਾ ਪੈ ਰਿਹਾ ਸੀ। ਫੇਰ ਬੱਚੇ! ਪਰ ਇਹ ਬੰਦੇ ਦੀ ਜਾਨ ਕੈਸੀ ਚੀਜ਼ ਹੈ ? ਏਸ ਨੂੰ ਬਚਾਉਣ ਲਈ ਬੰਦੇ ਪਾਸੋਂ ਕੀੜੇ ਦੀ ਜੂਨ, ਪਸ਼ੂ ਦੀ ਜੂਨ, ਹੋਰ ਜਿਹੜੀ ਵੀ ਜੂਨ ਚਾਹੋ ਭੁਗਤਵਾ ਲਓ! ਧੰਨ ਜ਼ਿੰਦਗੀ! ਧੰਨ ਆਜ਼ਾਦੀ!

ਸਾਰੀਆਂ ਕੋਠੀਆਂ ਦੇ ਵੱਡੇ ਗੇਟ ਵਗਦੀ ਸੜਕ ਵੱਲ ਖੁੱਲ੍ਹਦੇ ਸਨ। ਗੇਟ ਪਾਰ ਕਰਨ ਵੇਲੇ ਤੇ ਵਲਗਣਾਂ ਟੱਪਣ ਵੇਲੇ ਚੋਖੀ ਸਾਵਧਾਨੀ ਵਰਤਣੀ ਪੈਂਦੀ ਸੀ। ਕਦੀ ਡੱਡੂ-ਤੋਰ, ਕਦੀ ਡੰਗਰ ਤੋਰ, ਮੈਨੂੰ ਬੇਅੰਤ ਔਖੀ ਲੱਗਦੀ ਸੀ, ਨਰਿੰਦਰ ਨੂੰ ਮੇਰੇ ਨਾਲੋਂ ਵੀ ਔਖੀ ਤੇ ਬੱਚਿਆਂ ਨੂੰ ਸਾਡੇ ਦੁਹਾਂ ਨਾਲੋਂ ਔਖੀ, ਪਰ ਬੇਬੇ ਦੇ ਤਰਲਿਆਂ ਨੂੰ ਅਣਸੁਣਿਆਂ ਕਰਨ ਦੀ ਏਨੀ ਕੁ ਸਜ਼ਾ ਤਾਂ ਭੁਗਤਣੀ ਹੀ ਚਾਹੀਦੀ ਸੀ! ਸਾਡੀ ਖ਼ੁਸ਼ਕਿਸਮਤੀ ਸੀ ਕਿ ਕਿਸੇ ਕੋਠੀ ਦੇ ਰਾਖਵੇਂ ਸ਼ਿਕਾਰੀ ਕੁੱਤੇ ਨੇ ਸਾਡੀ ਬਿੜਕ ਨਾ ਸੁਣੀ ਤੇ ਨਾ ਕਿਸੇ ਬੰਦੇ ਦੀ ਭੈਭੀਤ ਕਰ ਦੇਣ ਵਾਲੀ ਲਲਕਾਰ ਸੁਣਨੀ ਪਈ।

ਲੱਗਦਾ ਤਾਂ ਇਉਂ ਸੀ ਜਿਵੇਂ ਸਾਨੂੰ ਸਜ਼ਾ ਭੁਗਤਦਿਆਂ ਨੂੰ ਸਦੀਆਂ ਲੰਘ ਗਈਆਂ ਹੋਣ—ਮੁੜ੍ਹਕੇ ਦੇ ਪਰਨਾਲੇ ਵਗ ਰਹੇ ਸਨ; ਖੱਲੀਆਂ ਕਰਕੇ ਪੈਰ ਸਰੀਰ ਦਾ ਭਾਰ ਚੁੱਕਣ ਤੋਂ ਆਤੁਰ ਹੋਏ ਪਏ ਸਨ; ਤਰੇਹ ਨਾਲ ਕਰਬਲਾ ਦੁਹਰਾਈ ਜਾ ਰਹੀ ਸੀ। ਅੱਧੇ ਨਹੀਂ, ਪੌਣੇ ਮਰੇ ਪਏ ਸਾਂ, ਜਦੋਂ ਦੂਰੋਂ ਮੀਆਂਮੀਰ ਦਾ ਟੇਸ਼ਨ ਦਿੱਸ ਪਿਆ। ਓਥੇ ਕਾਫ਼ੀ ਚਹਿਲ-ਪਹਿਲ ਸੀ, ਸੋ ਅਸੀਂ ਨਿਡਰ ਹੋ ਕੇ ਪੱਕੀ ਸੜਕ ਉੱਤੇ ਜਾ ਚੜ੍ਹੇ ਤੇ ਗਏ ਸਿੱਧੇ ਟੇਸ਼ਨ

ਦੇ ਅੰਦਰ। ਸਾਡੀ ਵਧੀ ਹੋਈ ਸੀ, ਸੋ ਅੱਗੇ ਜੀਵਨ-ਦਾਤੀ ਗੱਡੀ ਤਿਆਰ ਖੜੀ ਦਿੱਸੀ, ਪਰ ਜਿਵੇਂ ਬੋਰੀ ਵਿਚ ਤੂਸ ਤੂਸ ਕੇ ਭੀਂਡੀਆਂ ਭਰੀਆਂ ਹੋਣ, ਰੱਤੀ ਭਰ ਵਿਰਲ ਨਹੀਂ ਸੀ, ਜਿੱਥੇ ਬੰਦਾ ਆਪਣਾ ਪੈਰ ਅੜਾ ਲੈਂਦਾ। ਗੱਡੀ ਖੁੰਝਾਉਣ ਦਾ ਖ਼ਤਰਾ ਡਾਢਾ ਡਰਾਉਣਾ ਸੀ, ਸੋ ਭੁੱਖ ਤੇ ਤਰੇਹ ਨੂੰ ਭੁੱਲ ਕੇ ਇਕ ਬੱਚੇ ਨੂੰ ਇਕ ਖਿੜਕੀ ਵਿਚ ਬੈਠੀ ਸਵਾਰੀ ਰਾਹੀਂ, ਖੜੋਤੀਆਂ ਸਵਾਰੀਆਂ ਦਿਆਂ ਸਿਰਾਂ ਦੇ ਉੱਤੋਂ ਦੀ ਅੰਦਰ ਵਗਾਹ ਮਾਰਿਆ ਤੇ ਇਸੇ ਤਰ੍ਹਾਂ ਦੂਜੇ ਨੂੰ ਇਕ ਹੋਰ ਖਿੜਕੀ ਰਾਹੀਂ ਕਿਸਮਤ ਦੇ ਹਵਾਲੇ ਕਰ ਦਿੱਤਾ। ਉਹ ਕਿੱਥੇ ਡਿੱਗੇ, ਕਿਵੇਂ ਡਿੱਗੇ, ਰੱਬ ਜਾਣੇ, ਪਰ ਜਿੱਥੇ ਵੀ ਡਿੱਗੇ, ਓਥੇ ਉਨ੍ਹਾਂ ਨੂੰ ਰੱਜ ਕੇ ਰੋਣ ਦੀ ਤਾਂ ਖੁੱਲ੍ਹ ਹੈ ਹੀ ਸੀ! ਏਥੋਂ ਤਕ ਪਹੁੰਚਣ ਤੋਂ ਪਹਿਲਾਂ ਤਾਂ ਅਸੀਂ ਉਨ੍ਹਾਂ ਦੇ ਬੁੱਲ੍ਹ ਸੀਤੀ ਰੱਖੇ ਸਨ। ਓਸੇ ਡੱਬੇ ਦੇ ਦਰਵਾਜ਼ੇ ਵਿਚ ਨਪੀੜੇ ਖੜੇ ਬੰਦਿਆਂ ਦੀਆਂ ਅਨਗਿਣਤ ਲੱਤਾਂ ਦੇ ਜੰਗਲ ਦੇ ਵਿਚ ਦੀ ਮੈਂ ਨਰਿੰਦਰ ਦੇ ਥੱਕ ਕੇ ਚੂਰ ਹੋਏ ਸਰੀਰ ਨੂੰ ਇੰਚ ਇੰਚ ਕਰ ਕੇ ਕਿਵੇਂ ਅੰਦਰ ਸਰਕਾਇਆ, ਧੱਕਣ ਲਈ ਮੇਰੇ ਆਪਣੇ ਗੋਹਾ ਹੋਏ ਸਰੀਰ ਵਿਚ ਬਲ ਕਿੱਥੋਂ ਆਇਆ, ਮੈਂ ਨਹੀਂ ਜਾਣਦਾ। ਬੱਸ ਏਨਾ ਚੇਤੇ ਹੈ ਕਿ ਉਸ ਦਾ ਮਸਾਂ ਪੌਣਾ ਕੁ ਧੜ ਹੀ ਲੱਤਾਂ ਦੇ ਜੰਗਲ ਵਿਚ ਕਿ ਭੀਂਡੀਆਂ ਦੀ ਬੋਰੀ ਵਿਚ ਧਸਿਆ ਸੀ, ਜਦੋਂ ਗੱਡੀ ਹਿੱਲ ਪਈ। ਮੈਂ ਉਸ ਨੂੰ ਵਿੱਚੇ ਲਟਕਦੀ ਛੱਡ ਕੇ, ਇਸ ਡੱਬੇ ਤੇ ਇਸ ਤੋਂ ਅਗਲੇ ਡੱਬੇ ਨੂੰ ਜੋੜਨ ਵਾਲੀਆਂ ਦੈਂਤ-ਹੁੱਕਾਂ ਤੇ ਦੂਹਾਂ ਪਾਸਿਆਂ ਦੇ ਗਰਾਂਡੀਲ ਸਪਰਿੰਗਾਂ ਦੇ ਤਵਿਆਂ ਵਰਗੇ ਖੜੇ ਸਿਰਿਆਂ ਉੱਤੇ ਪੈਰ ਟਿਕਾ ਕੇ ਉੱਪਰਲੇ ਕਿਸੇ ਕੁੰਡੇ ਨੂੰ ਕਿ ਖ਼ਬਰੇ ਕੇਬਲ ਨੂੰ ਫੜ ਕੇ, ਖੁੱਲ੍ਹੇ ਅਸਮਾਨ ਦੇ ਥੱਲੇ, ਆਪਣੇ ਸਰੀਰ ਨੂੰ ਕੁੱਝ ਚਿਰ ਖੜੇ ਰਹਿਣ ਜੋਗਾ ਬਣਾ ਲਿਆ।

ਗੱਡੀ ਮੀਆਂਮੀਰ ਟੇਸ਼ਨ ਨੂੰ ਟੱਪ ਗਈ ਤਾਂ ਮੇਰੇ ਸਰੀਰ ਦੇ ਅੰਦਰ ਵੱਸਦਾ ਪ੍ਰੀਤਮ ਸਿੰਘ ਡੰਡਉਤ ਤਾਂ ਕਰ ਰਿਹਾ ਸੀ ਸਿਰਜਣਹਾਰ ਦੇ ਸਾਹਮਣੇ ਪਰ ਪਤਾ ਨਹੀਂ ਕਿੱਥੋਂ ਮੇਰੇ ਸਨਮੁਖ ਆ ਖੜਾ ਸੀ ਮੇਰੀ ਬੇਬੇ ਦਾ ਸਾਬਤ-ਸਬੂਤ ਬਿੰਬ! ਆਖ਼ਰ, ਮਾਂ ਵੀ ਤਾਂ ਸਿਰਜਣਹਾਰ ਹੀ ਹੁੰਦੀ ਹੈ ਨਾ! ਮੈਂ ਖੜੇ ਖੜੇ ਆਪੇ ਗਿੱਲੀਆਂ ਹੋ ਗਈਆਂ ਅੱਖਾਂ ਤੇ ਬੇਬੋਲ ਭਾਸ਼ਾ ਵਿਚ ਅਰਦਾਸ ਕੀਤੀ,

"ਹੇ ਵਾਹਿਗੁਰੂ, ਏਸ ਵੇਲੇ ਜਿੱਥੇ ਵੀ ਹੈ, ਖ਼ੈਰੀਂ ਮਿਹਰੀਂ ਹੋਵੇ ਮੇਰੀ ਮਾਂ; ਉਸ ਦੀ ਰੱਖਿਆ ਕਰੀਂ।"

# ਦਿੱਲੀ

ਦੇਸ ਦੀ ਵੰਡ ਹੋਈ ਤਾਂ ਪਾਕਿਸਤਾਨ ਤੋਂ ਉਜੜਨ ਵਾਲੇ ਹਰ ਸ਼ਹਿਰੀ ਸ਼ਰਨਾਰਥੀ ਦੀ ਠਾਹਰ ਦਾ ਨਿਸ਼ਾਨਾ ਦਿੱਲੀ ਹੁੰਦਾ ਸੀ। ਜਿਨ੍ਹਾਂ ਦੇ ਟਿਕਾਣੇ ਦਿੱਲੀ ਤੋਂ ਉਰਾਂਹ ਪੰਜਾਬ ਜਾਂ ਹਰਿਆਣੇ ਜਾਂ ਹਿਮਾਚਲ ਆਦਿ ਰਾਜਾਂ ਵਿਚ ਪਹਿਲਾਂ ਹੀ ਬਣੇ ਹੋਏ ਸਨ, ਉਨ੍ਹਾਂ ਨੂੰ ਤਾਂ ਭਾਵੇਂ ਦਿੱਲੀ ਦੀ ਝਾਕ ਨੇ ਉਖੇੜਿਆ ਨਾ ਹੋਵੇ, ਪਰ ਬਹੁ-ਗਿਣਤੀ ਆਪਣੇ ਟੱਬਰ-ਟੀਰ ਨੂੰ ਰਿਸ਼ਤੇਦਾਰਾਂ ਪਾਸ ਸੁੱਟ ਕੇ ਆਪ ਦਿੱਲੀ ਜਾ ਸਾਹ ਲੈਂਦੀ ਸੀ। ਸਭ ਨੂੰ ਲੱਗਦਾ ਸੀ, ਓਥੇ ਰੁਜ਼ਗਾਰ ਦਾ ਜੁਗਾੜ ਬਣ ਹੀ ਜਾਵੇਗਾ।

ਮੈਨੂੰ ਚੇਤੇ ਨਹੀਂ ਕਿ ਮੈਂ ਦਿੱਲੀ ਪਹੁੰਚਣ ਦੇ ਇਰਾਦੇ ਨਾਲ ਅੰਬਾਲਾ ਛਾਉਣੀ ਦੇ ਟੇਸ਼ਨ ਦੇ ਬਾਹਰ ਕਿਵੇਂ ਪਹੁੰਚਿਆ ਸਾਂ। ਕਿੱਥੋਂ ਚੱਲਿਆ ਸਾਂ ? ਨਰਿੰਦਰ ਤੇ ਬੱਚੇ ਨਾਲ ਸਨ, ਕਣਕ ਦੀ ਅੱਧੀ ਤੋਂ ਕੁੱਝ ਘੱਟ ਬੋਰੀ ਵੀ ਕੋਲ ਸੀ ਤੇ ਘੱਟੋ-ਘੱਟ ਇਕ ਸਾਂਝਾ ਬੁਚਕਾ ਕੱਪੜੇ-ਲੱਤੇ ਦਾ ਵੀ ਹੋਵੇਗਾ। ਅਸੀਂ ਅੰਬਾਲਾ ਛਾਉਣੀ ਦੇ ਰੇਲਵੇ ਟੇਸ਼ਨ ਦੇ ਬਾਹਰ ਖੜੇ ਸਾਂ। ਕਿੱਥੋਂ ਚੱਲੇ ? ਕਿਸ ਤਰ੍ਹਾਂ ਪਹੁੰਚੇ ? ਕਣਕ ਕਿਸ ਨੇ ਚੁਕਾ ਦਿੱਤੀ ? ਕੁੱਝ ਯਾਦ ਨਹੀਂ। ਇਹ ਯਾਦ ਹੈ ਕਿ ਨਰਿੰਦਰ ਦੇ ਪਿਤਾ ਜੀ ਨੇ, ਬਦੋ-ਬਦੀ 200/- ਰੁਪੈ ਮੇਰੇ ਹੱਥ ਫੜਾਏ ਸਨ, ਪਰ ਕਿਹੜੇ ਸਫ਼ਰ ਤੋਂ ਪਹਿਲਾਂ ? ਕੋਈ ਤਸੱਲੀਬਖ਼ਸ਼ ਜੋੜ ਨਹੀਂ ਸੀ ਜੁੜ ਰਿਹਾ। ਬਸ ਏਨਾ ਯਾਦ ਹੈ ਕਿ ਅੰਬਾਲਾ ਛਾਉਣੀ ਟੇਸ਼ਨ ਦੇ ਬਾਹਰ ਖੜੇ ਦਿੱਲੀ ਜਾਣ ਵਾਲੀ ਗੱਡੀ ਦੇ ਸਮੇਂ ਬਾਰੇ ਪੁੱਛ-ਪੜਤਾਲ ਲਈ ਮੈਂ ਇਕ ਵਾਰੀ ਫੇਰ ਟੇਸ਼ਨ ਦੇ ਅੰਦਰ ਗਿਆ ਹੋਇਆ ਸਾਂ ਤੇ ਬੱਚਿਆਂ ਤੇ ਬੋਰੀ ਤੇ ਬੁਚਕੇ ਦੀ ਰਾਖੀ ਲਈ ਨਰਿੰਦਰ ਬਾਹਰ ਖੜੀ ਪਹਿਰਾ ਦੇ ਰਹੀ ਸੀ। ਜਦੋਂ ਨਿਰਾਸ ਹੋ ਕੇ ਮੈਂ ਮੁੜਿਆ ਤਾਂ ਓਥੇ ਕੋਈ ਵੀ ਨਹੀਂ ਸੀ। ਬੋਰੀ ਤੇ ਬੁਚਕੇ ਸਮੇਤ ਬੱਚੇ ਤੇ ਉਨ੍ਹਾਂ ਦੀ ਮਾਂ ਗ਼ਾਇਬ। ਇਹ ਕੀ ਹੋਇਆ ? ਕੋਈ ਹਿੰਸਾ ਵਾਲੀ ਜਾਂ ਧੂਹ-ਘੜੀਸ ਵਾਲੀ ਘਟਨਾ ਹੋਈ ਹੁੰਦੀ ਤਾਂ ਏਥੇ ਆਲੇ-ਦੁਆਲੇ ਦੇ ਲੋਕਾਂ ਦਾ ਜਮਘਟਾ ਹੁੰਦਾ। ਪਰ ਇਹੋ ਜਿਹੀ ਕੋਈ ਘਟਨਾ ਹੋਈ ਪ੍ਰਤੀਤ ਨਹੀਂ ਸੀ ਹੋ ਰਹੀ। ਮੈਂ ਕਿਸ ਨੂੰ ਪੁੱਛਾਂ ਤੇ ਕਿਸ ਪਾਸੇ ਭਾਲ ਲਈ ਤੁਰਾਂ ? ਨਾਲ ਹੀ ਜੀ.ਟੀ. ਰੋਡ ਵਗ ਰਹੀ ਸੀ। ਪਾਰ ਬੱਸਾਂ ਦਾ ਅੱਡਾ ਸੀ, ਪਰ ਉਹ ਓਧਰ ਨਹੀਂ ਸਨ ਜਾ ਸਕਦੇ ਤੇ ਜਾ ਕੇ ਕਰਨਾ ਵੀ ਕੀ ਸੀ ? ਜਿੱਥੇ ਖੜੇ ਸਨ, ਓਥੋਂ ਸ਼ਾਇਦ ਪੁਲਸ ਵਾਲਿਆਂ ਨੇ ਭਜਾ ਦਿੱਤੇ ਹੋਣ; ਕਿਸੇ ਵੱਡੇ ਪੁਲਸ-ਅਫ਼ਸਰ ਦੀ ਆਮਦ ਕਿਸੇ ਦੇਉ ਦੇ ਆਉਣ ਤੋਂ ਘੱਟ ਨਹੀਂ ਹੁੰਦੀ। ਪਰ ਕੋਈ ਪੁਲਸੀਆ ਵੀ ਨਹੀਂ ਸੀ ਦਿੱਸ ਰਿਹਾ। ਜਿੱਥੇ ਛੱਡ ਕੇ ਗਿਆ ਸਾਂ, ਓਥੇ ਹੀ ਬੌਂਦਲਿਆ ਖੜਾ ਸੋਚਾਂ ਦੁੜਾ ਰਿਹਾ ਸਾਂ ਕਿ ਇਕ ਫ਼ੌਜੀ ਗੱਡੀ ਤਕਰੀਬਨ ਮੇਰੇ ਉੱਤੇ ਹੀ ਆ ਚੜ੍ਹੀ। ਮੈਂ ਉੱਛਲ ਕੇ ਪਰ੍ਹਾਂ ਹੋ ਗਿਆ। ਡਰਾਈਵਰ ਮੇਰੇ ਵੱਲ ਮੂੰਹ ਕੱਢ ਕੇ ਬੋਲਿਆ, "ਪਿੱਛੋਂ ਦੀ ਆ ਜਾਓ।"

ਮੈਂ ਹੈਰਾਨ ਹੋ ਕੇ ਫ਼ੌਜੀ ਟ੍ਰੱਕ ਦੇ ਪਿਛਵਾੜੇ ਗਿਆ ਤਾਂ ਅੰਦਰੋਂ ਹੱਸਦੀ ਹੋਈ ਨਰਿੰਦਰ ਨੇ ਮੈਨੂੰ ਉੱਪਰ ਖਿੱਚਣ ਲਈ ਆਪਣਾ ਸੱਜਾ ਹੱਥ ਲਮਕਾਇਆ ਹੋਇਆ ਸੀ। ਮੈਂ

ਜਿਵੇਂ-ਕਿਵੇਂ ਟ੍ਰੱਕ ਦੇ ਅੰਦਰ ਜਾ ਪਹੁੰਚਿਆ। ਨਰਿੰਦਰ ਨੇ ਦੱਸਿਆ ਕਿ ਵੀਰ ਬਾਜਵਾ ਜੀ ਸਿਆਲਕੋਟ ਦੇ ਨੇ ਤੇ ਇਨ੍ਹਾਂ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਸਾਡੇ ਘਰ ਰਹਿ ਕੇ ਪੜ੍ਹਾਈ ਕੀਤੀ ਸੀ। ਇਨ੍ਹਾਂ ਨੇ ਮੈਨੂੰ ਏਥੇ ਖੜ੍ਹੋਤਿਆਂ ਵੇਖ ਕੇ ਪਛਾਣ ਲਿਆ। ਆਪਣੀ ਗੱਡੀ ਤੋਂ ਉਤਰ ਕੇ ਭੱਜੇ ਆਏ ਤੇ ਪੁੱਛਿਆ, "ਤੁਸੀਂ ਏਥੇ ਕਿਵੇਂ ?" ਮੈਂ ਦੱਸਿਆ, "ਦਿੱਲੀ ਦੀ ਨਿਖਸਮੀ ਗੱਡੀ ਦੀ ਉਡੀਕ ਕਰ ਰਹੇ ਆਂ।" ਬੋਲੇ, "ਚਲੋ, ਗੱਡੀ ਦੇ ਅੰਦਰ ਬੈਠੋ, ਅਸੀਂ ਵੀ ਦਿੱਲੀਓ ਜਾ ਰਹੇ ਆਂ। ਸਾਨੂੰ ਅੰਦਰ ਬਿਠਾਇਆ, ਸਾਮਾਨ ਵੀ ਅੰਦਰ ਰਖਵਾ ਦਿੱਤਾ। ਅਸੀਂ ਤੁਹਾਨੂੰ ਈ ਉਡੀਕ ਰਹੇ ਸਾਂ।"

ਮੈਂ ਬਾਜਵਾ ਜੀ ਨੂੰ ਅੱਗੇ ਨਹੀਂ ਸਾਂ ਮਿਲਿਆ ਹੋਇਆ। ਮਿਲ ਕੇ ਬੜੀ ਖ਼ੁਸ਼ੀ ਹੋਈ। ਘੁੱਟ ਕੇ ਹੱਥ ਮਿਲਾਏ। ਗੱਡੀ ਆ ਜਾਂਦੀ ਤਾਂ ਵੀ ਅਸੀਂ ਪਹਿਲਾਂ ਤਾਂ ਅੰਬਾਲੇ ਛਾਉਣੀ ਦੇ ਟੇਸ਼ਨ ਉੱਤੇ ਭੀੜ-ਭੜੱਕੇ ਵਿਚ ਸਾਮਾਨ ਸਮੇਤ ਕਿਵੇਂ ਚੜ੍ਹ ਸਕਦੇ ਸਾਂ ? ਅੱਗੋਂ ਦਿੱਲੀ ਦੇ ਟੇਸ਼ਨ ਤੋਂ ਭਰਾ ਕਰਤਾਰ ਸਿੰਘ ਦੇ ਕੁਆਟਰ ਤਕ ਪਹੁੰਚਣਾ ਕਿਹੜਾ ਸੌਖਾ ਕੰਮ ਸੀ ? ਇਹ ਤਾਂ ਰੱਬ ਆਪ ਬਹੁੜ ਪਿਆ ਸੀ।

ਏਥੋਂ ਚੱਲ ਕੇ ਸਿੱਧੇ ਘਰ ਜਾ ਪਹੁੰਚਣਾ ਸੀ। ਹੋਇਆ ਵੀ ਇਸੇ ਤਰ੍ਹਾਂ। ਰਾਹ ਵਿਚ ਬਾਜਵਾ ਜੀ ਨੇ ਚਾਹ-ਪਾਣੀ ਲਈ ਆਪਣਾ ਟ੍ਰੱਕ ਕਿਤੇ ਨਾ ਰੋਕਿਆ, ਅਸੀਂ ਬਿਨਾਂ ਕਿਤੇ ਰੁਕੇ ਸਿੱਧੇ ਆਊਟ੍ਰਮ ਸਕੇਅਰ ਵਾਲੇ ਕੁਆਟਰ ਅੱਗੇ ਜਾ ਖੜੇ ਹੋਏ।

ਕਰਤਾਰ ਸਿੰਘ ਹੁਰੀਂ ਨਰਿੰਦਰ ਦੇ ਸਭ ਤੋਂ ਵੱਡੇ ਵੀਰ ਸਨ। ਆਪਣੀ ਭੈਣ ਨਾਲ ਉਨ੍ਹਾਂ ਦਾ ਬੜਾ ਪਿਆਰ ਸੀ। ਉਹ ਵੀ ਬਾਜਵਾ ਪਰਿਵਾਰ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਜਦੋਂ ਸਾਰੀ ਕਹਾਣੀ ਸੁਣਾਈ ਤਾਂ ਭਰਾ ਜੀ ਨੇ, ਬਾਜਵਾ ਜੀ ਨੂੰ ਦੂਜੀ ਵਾਰ ਜੱਫੀ ਪਾ ਕੇ ਉਨ੍ਹਾਂ ਦਾ ਧੰਨਵਾਦ ਕੀਤਾ। ਉਹ ਰੋਟੀ ਲਈ ਨਾ ਠਹਿਰੇ, ਕਿਉਂਕਿ ਉਨ੍ਹਾਂ ਨੂੰ ਆਪਣੇ ਫ਼ੌਜੀ ਟਿਕਾਣੇ ਉੱਤੇ ਪਹੁੰਚਣ ਦੀ ਕਾਹਲ ਸੀ। ਭਰਾ ਜੀ ਨੇ ਆਪਣੇ ਕੁਆਟਰ ਦਾ ਇਕ ਕਮਰਾ ਸਾਡੇ ਲਈ ਖ਼ਾਲੀ ਕਰ ਦਿੱਤਾ। ਅਸੀਂ ਫ਼ਰਸ਼ ਉੱਤੇ ਡੇਰੇ ਲਾ ਲਏ।

ਭਰਾ ਜੀ ਓਦੋਂ ਭਾਰਤ ਸਰਕਾਰ ਦੇ ਪ੍ਰੈਸ ਇਨਫ਼ਰਮੇਸ਼ਨ ਬਿਊਰੋ ਦੇ ਦਫ਼ਤਰ ਵਿਚ ਅੰਡਰ ਸੈਕਰੇਟਰੀ ਲੱਗੇ ਹੋਏ ਸਨ। ਉਨ੍ਹਾਂ ਤੋਂ ਪਤਾ ਲੱਗਾ ਕਿ ਉਰਦੂ-ਫ਼ਾਰਸੀ ਵਾਲੇ ਸੂਚਨਾ ਅਫ਼ਸਰ ਦੀ ਅਸਾਮੀ ਖ਼ਾਲੀ ਪਈ ਹੈ, ਕਿਉਂਕਿ ਪਹਿਲਾ ਸੂਚਨਾ ਅਫ਼ਸਰ ਪਾਕਿਸਤਾਨ ਜਾ ਚੁੱਕਾ ਸੀ। ਸੂਚਨਾ ਵਾਲੇ ਮਹਿਕਮੇ ਦਾ ਸਕੱਤਰ ਪੰਜਾਬ ਦੇ ਰਹਿ ਚੁੱਕੇ ਵੱਡੇ ਵਜ਼ੀਰ ਸਰ ਫ਼ਜ਼ਲਿ ਹੁਸੈਨ ਦਾ ਸੁਪੁੱਤਰ ਅਜ਼ੀਮ ਹੁਸੈਨ ਆਈ.ਸੀ.ਐਸ. ਸੀ। ਮੇਰਾ ਵੱਡੀ ਅਫ਼ਸਰਸ਼ਾਹੀ ਨਾਲ ਮੇਲ-ਮੁਲਾਕਾਤ ਦਾ ਰਿਸ਼ਤਾ ਨਾਂਹ ਦੇ ਬਰਾਬਰ ਸੀ, ਪਰ ਕਰਤਾਰ ਸਿੰਘ ਹੁਰਾਂ ਦਾ ਧੱਕਿਆ-ਧਕਾਇਆ ਮੈਂ, ਦੋ ਤਿੰਨ ਦਿਨਾਂ ਬਾਅਦ, ਸਕੱਤਰ ਸਾਹਿਬ ਦੀ ਹਜ਼ੂਰੀ ਵਿਚ ਆਪਣੀ ਅਰਜ਼ੀ ਲੈ ਕੇ ਪਹੁੰਚ ਹੀ ਗਿਆ। ਕੁਰਸੀ ਵਿਚ ਬੈਠੇ ਖ਼ੂਬਸੂਰਤ ਜੁਆਨ ਨੇ ਆਪਣੇ ਕੰਮ ਤੋਂ ਅੱਖ ਪੁੱਟ ਕੇ ਮੇਰੇ ਵੱਲ ਵੇਖਿਆ ਤੇ ਮੇਰੇ ਲਈ ਖ਼ਾਲੀ ਕੁਰਸੀ ਵੱਲ ਇਸ਼ਾਰਾ ਕਰ ਕੇ ਫੇਰ ਆਪਣੇ ਕੰਮ ਵਿਚ ਲੀਨ ਹੋ ਗਿਆ। ਪੰਜਾਂ-ਸੱਤਾਂ ਮਿੰਟਾਂ ਦੇ ਬਾਅਦ ਹੀ ਕਾਗ਼ਜ਼ ਨੂੰ ਇਕ ਟ੍ਰੇਅ ਵਿਚ ਰੱਖ ਕੇ ਮੇਰੇ ਵੱਲ ਮੂੰਹ ਕਰਦਿਆਂ ਮੁਸਕਰਾ ਕੇ, ਠੇਠ ਪੰਜਾਬੀ ਲਹਿਜੇ ਵਿਚ ਬੋਲੇ,

"ਜੀ, ਸਰਦਾਰ ਸਾਹਿਬ, ਕੀ ਹੁਕਮ ਐ ?"

ਮੈਂ ਕੁਰਸੀ ਤੋਂ ਉੱਠ ਕੇ, ਬਿਨਾਂ ਬੋਲੇ, ਅਰਜ਼ੀ ਉਨ੍ਹਾਂ ਦੇ ਹੱਥ ਵਿਚ ਫੜਾ ਦਿੱਤੀ। ਉਨ੍ਹਾਂ ਨੇ ਪੜ੍ਹੇ ਬਿਨਾਂ ਮੈਨੂੰ ਬੈਠਣ ਦਾ ਇਸ਼ਾਰਾ ਕੀਤਾ, ਅਰਜ਼ੀ ਉੱਤੇ ਤਰਦੀ ਤਰਦੀ ਨਿਗਾਹ ਮਾਰੀ ਤੇ ਪੁੱਛਿਆ,

"ਪ੍ਰੋਫ਼ੈਸਰ ਸਾਹਿਬ! ਤੁਸੀਂ ਲਾਹੌਰ ਵਿਚ ਫ਼ਾਰਸੀ ਪੜ੍ਹਾਉਂਦੇ ਓ?"

"ਜੀ, ਪੜ੍ਹਾਉਂਦਾ ਸਾਂ।"

"ਲੱਗਦੈ, ਹੁਣ ਤੁਹਾਡਾ ਵਾਪਸ ਆਪਣੀ ਅਸਾਮੀ ਉੱਤੇ ਹਾਜ਼ਰ ਹੋਣ ਦਾ ਇਰਾਦਾ ਨਹੀਂ ਹੈ।"

ਮੈਂ ਕਿਹਾ, "ਜੀ, ਤੁਸੀਂ ਮੇਰੀ ਤੇ ਮੇਰੇ ਟੱਬਰ ਦੀ ਜਾਨ-ਮਾਲ ਦੀ ਰੱਖਿਆ ਦੀ ਹਾਮੀ ਭਰੋ, ਮੈਂ ਹੁਣੇ ਜਾਣ ਨੂੰ ਤਿਆਰ ਹਾਂ। ਪਰ, ਜਨਾਬ, ਆਪ ਦੇ ਭਰਾਵਾਂ ਨੇ ਨਹੀਂ ਟਿਕਣ ਦੇਣਾ।"

ਉਸ ਨੇ ਮੇਰੀ ਗੱਲ ਦਾ ਜਵਾਬ ਦੇਣ ਦੀ ਥਾਂ, ਮੇਜ਼ ਦੇ ਪਾਸੇ ਉੱਤੇ ਪਏ ਰੈਕ ਉੱਤੋਂ ਇਕ ਕਿਤਾਬ ਚੁੱਕੀ ਤੇ ਮੇਰੇ ਵੱਲ ਵਧਾਉਂਦਿਆਂ ਪੁੱਛਿਆ, "ਤੁਸੀਂ ਇਹ ਕਿਤਾਬ ਪਹਿਲਾਂ ਵੇਖੀ ਐ?"

ਮੈਂ ਖੜੇ ਹੋ ਕੇ ਕਿਤਾਬ ਫੜੀ। ਸਰ ਫ਼ਜ਼ਲਿ ਹੁਸੈਨ ਦੀ ਜੀਵਨੀ ਸੀ, ਉਸ ਦੇ ਸੁਪੁੱਤਰ ਅਜ਼ੀਮ ਹੁਸੈਨ ਦੀ ਲਿਖੀ ਹੋਈ। ਬੜੀ ਖ਼ੂਬਸੂਰਤ ਛਪਾਈ। ਵਧੀਆ ਕਾਗ਼ਜ਼ ਤੇ ਅੰਦਰ ਕਾਫ਼ੀ ਤਸਵੀਰਾਂ।

ਅਜ਼ੀਮ ਹੁਸੈਨ ਹੁਰੀਂ ਬੋਲੇ, "ਮੇਰੇ ਫ਼ਾਦਰ ਪੰਜਾਬ ਨੂੰ ਇਕਮੁੱਠ ਰੱਖ ਕੇ ਰਾਜ਼ੀ ਸਨ। ਜਿੰਨਾ ਚਿਰ ਉਹ ਪੰਜਾਬ ਦੇ ਰਾਜ-ਭਾਗ ਦੇ ਮਾਲਕ ਰਹੇ, ਕੋਈ ਫ਼ਿਰਕੂ ਫ਼ਸਾਦ ਨਹੀਂ ਸੀ ਹੋਇਆ। ਕਿਤਾਬ ਦੇ ਫ਼ਲਾਣੇ ਸਫ਼ੇ ਉੱਤੇ ਇਕ ਫ਼ੁਟ ਨੋਟ ਹੈ, ਜ਼ਰਾ ਉਸ ਨੂੰ ਪੜ੍ਹੋ ਖ਼ਾਂ। ਫੇਰ ਤੁਹਾਨੂੰ ਉਨ੍ਹਾਂ ਦੇ ਫ਼ਲਸਫ਼ੇ ਦੀ ਸਮਝ ਆ ਜਾਵੇਗੀ।"

ਮੈਂ ਕੁੱਝ ਬੇਬਾਕੀ ਨਾਲ ਉਨ੍ਹਾਂ ਦੇ ਭਰਾਵਾਂ ਦੇ ਫ਼ਿਰਕੂ ਧੱਕੇ ਦੀ ਜਿਹੜੀ ਗੱਲ ਕਰ ਬੈਠਾ ਸਾਂ, ਉਨ੍ਹਾਂ ਨੇ ਆਪਣੇ ਪਿਤਾ ਦੇ ਹਵਾਲੇ ਨਾਲ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਦੀ ਕੋਸ਼ਿਸ਼ ਕੀਤੀ।

ਮੈਂ ਫ਼ਿਰਕੂ ਫ਼ਸਾਦਾਂ ਦੀ ਜ਼ਿੰਮੇਵਾਰੀ ਦੀ ਜਾਂ ਆਪਣੇ ਸਾਮਾਨ ਦੇ ਨੁਕਸਾਨ ਦੀ ਕੋਈ ਗੱਲ ਨਹੀਂ ਸੀ ਕੀਤੀ। ਮੈਂ ਉਸ ਦੇ ਤਰਸ ਦਾ ਪਾਤਰ ਬਣਨ ਲਈ ਆਪਣੇ ਆਪ ਨੂੰ ਭੁੱਖ ਤੇ ਬੇਕਾਰੀ ਦਾ ਸ਼ਿਕਾਰ ਬਣਾ ਕੇ ਵੀ ਪੇਸ਼ ਨਾ ਕੀਤਾ। ਮੈਂ ਆਪਣੇ ਆਪ ਨੂੰ ਖ਼ਾਲੀ ਅਸਾਮੀ ਲਈ ਗ਼ੈਰ-ਜਜ਼ਬਾਤੀ ਢੰਗ ਨਾਲ ਯੋਗ ਉਮੀਦਵਾਰ ਬਣਾ ਕੇ ਪੇਸ਼ ਕਰਨ ਦਾ ਜਤਨ ਕੀਤਾ ਸੀ।

ਸ਼ਾਇਦ ਅਜ਼ੀਮ ਸਾਹਿਬ ਲਈ ਇਹ ਇਕ ਨਵਾਂ ਤਜਰਬਾ ਸੀ, ਕਿਉਂਕਿ ਉਨ੍ਹਾਂ ਦਿਨਾਂ ਵਿਚ ਹਰ ਸ਼ਰਨਾਰਥੀ ਸ਼ਕਤੀਵਰ ਅਧਿਕਾਰੀਆਂ ਦੇ ਸਾਹਮਣੇ ਆਪਣੇ ਆਪ ਨੂੰ ਉਜਾੜੇ ਦੀ ਦਲੀ-ਦਰੜੀ ਮੂਰਤ ਬਣ ਕੇ ਪੇਸ਼ ਹੁੰਦਾ ਸੀ। ਗੱਲਾਂ-ਗੱਲਾਂ ਵਿਚ ਮੈਂ ਹਾਸੇ ਠੱਠੇ ਦੇ ਅੰਦਾਜ਼ ਵਿਚ ਕੁੱਝ ਇਹੋ ਜਿਹੇ ਲਫ਼ਜ਼ ਵੀ ਕਹਿ ਦਿੱਤੇ ਕਿ ਤੁਹਾਡੇ ਯਾਰਾਂ-ਦੋਸਤਾਂ ਨੇ ਲਹੌਰੋਂ ਭਜਾ ਕੇ ਮੈਨੂੰ ਸਿੱਧਾ, ਤੁਹਾਡੇ ਦਫ਼ਤਰ ਵਿਚ ਧੱਕ ਦਿੱਤਾ ਹੈ। ਤੁਸੀਂ ਆਪਣੇ ਮਿੱਤਰਾਂ ਦੇ ਤੁਹਫ਼ੇ ਨੂੰ ਪਰਵਾਨ ਕਰ ਸਕੋ ਤਾਂ ਤੁਹਾਡਾ ਬਹੁਤ ਸ਼ੁਕਰੀਆ ਹੋਵੇਗਾ।

ਅਜ਼ੀਮ ਸਾਹਿਬ ਨੇ ਬੜੀ ਗੰਭੀਰਤਾ ਨਾਲ ਆਪਣੇ ਮੇਜ਼ ਦੇ ਰੈਕ ਵਿੱਚੋਂ ਆਪਣੀ ਕਿਤਾਬ ਦੀ ਇਕ ਹੋਰ ਕਾਪੀ ਚੁੱਕੀ ਤੇ ਜਿਹੜਾ ਫ਼ੁਟ ਨੋਟ ਪੜ੍ਹਨ ਲਈ ਕਿਤਾਬ ਮੇਰੇ ਹੱਥ ਫੜਾਈ ਸੀ, ਉਸ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ। ਕੁੱਝ ਇਹੋ ਜਿਹੀ ਇਬਾਰਤ ਸੀ ਕਿ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਇਕ ਸਿੱਖ ਵਿਦਿਆਰਥੀ ਨੇ, ਜੋ ਪੰਜਾਬ ਯੂਨੀਵਰਸਿਟੀ ਵਿੱਚੋਂ ਅੰਗਰੇਜ਼ੀ ਦੇ ਐਮ.ਏ. ਦੇ ਇਮਤਿਹਾਨ ਵਿਚ ਫ਼ਸਟ ਰਿਹਾ ਸੀ,

ਸਰ ਫ਼ਜ਼ਲਿ ਹੁਸੈਨ ਹੁਰਾਂ ਨੂੰ ਇਕ ਖ਼ਤ ਲਿਖਿਆ ਸੀ ਕਿ ਜੇ ਉਸ ਨੂੰ ਕਿਸੇ ਯੋਗ ਅਸਾਮੀ ਉੱਤੇ ਲਾ ਲਿਆ ਜਾਏ ਤਾਂ ਉਹ ਮੁਸਲਮਾਨ ਬਣਨ ਲਈ ਤਿਆਰ ਹੋਵੇਗਾ। ਮੁੰਡੇ ਦਾ ਜਿਹੜਾ ਨਾਂ ਦਿੱਤਾ ਹੋਇਆ ਸੀ, ਉਹ ਖ਼ਾਲਸਾ ਕਾਲਜ ਵਿਚ ਮੇਰਾ ਪ੍ਰੋਫ਼ੈਸਰ ਰਿਹਾ ਸੀ ਤੇ ਸਿੱਖ ਨੈਸ਼ਨਲ ਕਾਲਜ ਵਿਚ ਮੇਰਾ ਸਾਥੀ ਸੀ, ਪਰ ਮੈਂ ਇਹ ਜਾਣਕਾਰੀ ਅਜ਼ੀਮ ਹੁਰਾਂ ਤਕ ਨਾ ਪਹੁੰਚਾਈ। ਫ਼ੁਟ ਨੋਟ ਸੁਣਾ ਕੇ ਉਨ੍ਹਾਂ ਮੇਰੇ ਵੱਲ ਝਾਕਿਆ ਤੇ ਬੋਲੇ, "ਮੇਰੇ ਫ਼ਾਦਰ ਨੇ ਉਨ੍ਹਾਂ ਨੂੰ ਜਿਹੜਾ ਜਵਾਬ ਦਿੱਤਾ ਸੀ ਉਹ ਵੀ ਸੁਣ ਲਵੋ ਤਾਂ ਜੋ ਤੁਹਾਨੂੰ ਚੰਗੀ ਤਰ੍ਹਾਂ ਪਤਾ ਲੱਗ ਜਾਏ ਕਿ ਤੁਹਾਨੂੰ ਲਹੌਰੋਂ ਭਜਾਉਣ ਵਾਲੇ ਸਾਡੇ ਦੋਸਤ-ਮਿੱਤਰ ਨਹੀਂ ਹਨ। ਉਹ ਲੋਕ ਸਾਨੂੰ ਵੀ ਓਥੇ ਵੇਖ ਕੇ ਖ਼ੁਸ਼ ਨਹੀਂ ਸਨ।"

ਮੈਂ ਕਿਹਾ, "ਮੈਨੂੰ ਆਪ ਵਰਗੇ ਵੱਡੇ ਅਫ਼ਸਰਾਂ ਨਾਲ ਮਜ਼ਾਕੀਆ ਰੌਂ ਵਿਚ ਗੱਲ ਨਹੀਂ ਸੀ ਕਰਨੀ ਚਾਹੀਦੀ। ਆਪ ਦੀ ਤਬੀਅਤ ਨੇ ਜਿਹੜੀ ਗਿਰਾਨੀ ਮਹਿਸੂਸ ਕੀਤੀ ਹੈ, ਮੈਂ ਉਸ ਲਈ ਮੁਆਫ਼ੀ ਦਾ ਖ਼ਾਸਤਗਾਰ ਹਾਂ। ਮੈਨੂੰ ਤੁਹਾਡੇ ਫ਼ਾਦਰ ਸਾਹਿਬ ਦੀ ਗ਼ੈਰ-ਫ਼ਿਰਕੂ ਨੀਤੀ ਦਾ ਚੰਗੀ ਤਰ੍ਹਾਂ ਪਤਾ ਹੈ।"

ਮੇਰੀ ਗੱਲ ਸੁਣ ਕੇ ਉਹ ਆਪਣੀ ਕੁਰਸੀ ਉੱਤੇ ਸਿੱਧੇ ਹੋ ਕੇ ਬੈਠ ਗਏ ਤੇ ਮੇਰਾ ਪ੍ਰਾਰਥਨਾ ਪੱਤਰ ਆਪਣੇ ਸਾਹਮਣੇ ਰੱਖ ਕੇ ਆਪਣੇ ਸਟੈਨੋ ਨੂੰ, ਜੋ ਏਨੇ ਚਿਰ ਵਿਚ ਨਾਲ ਦੇ ਕਮਰੇ ਵਿੱਚੋਂ ਅੰਦਰ ਆ ਗਿਆ ਸੀ, ਡਿਕਟੇਸ਼ਨ ਦੇਣੀ ਸ਼ੁਰੂ ਕਰ ਦਿੱਤੀ। ਮੈਨੂੰ ਉਨ੍ਹਾਂ ਦੇ ਬੋਲ ਪੂਰੀ ਤਰ੍ਹਾਂ ਸਮਝ ਨਹੀਂ ਸਨ ਆ ਰਹੇ, ਪਰ ਲਿਖਵਾਉਣ ਤੋਂ ਵਿਹਲੇ ਹੋ ਕੇ ਪੰਜਾਬੀ ਵਿਚ ਮੈਨੂੰ ਕਹਿਣ ਲੱਗੇ, "ਪ੍ਰੋਫ਼ੈਸਰ ਸਾਹਿਬ, ਤੁਸੀਂ ਕੱਲ੍ਹ ਤੋਂ ਇਨਫ਼ਰਮੇਸ਼ਨ ਅਫ਼ਸਰ ਦੀ ਅਸਾਮੀ ਉੱਤੇ, ਆਰਜ਼ੀ ਤੌਰ ਉੱਤੇ ਲਾ ਦਿੱਤੇ ਗਏ ਹੋ। ਸਵੇਰੇ ਆ ਕੇ ਆਪਣਾ appointment letter ਸਟੈਨੋ ਪਾਸੋਂ ਲੈ ਲਿਓ।"

ਮੈਂ ਖੜੇ ਹੋ ਕੇ ਆਦਾਬ ਅਰਜ਼ ਦੀ ਮੁਦਰਾ ਵਿਚ ਸਲਾਮ ਕੀਤਾ, ਉਨ੍ਹਾਂ ਦੀ ਕਿਤਾਬ ਉਨ੍ਹਾਂ ਨੂੰ ਮੋੜੀ ਤੇ ਸ਼ੁਕਰੀਏ ਦੇ ਅਧੂਰੇ ਜਿਹੇ ਸ਼ਬਦ ਮਿਣਮਿਣਾਉਂਦਾ ਮੈਂ ਇਸ ਨੌਜਵਾਨ ਖ਼ੂਬਸੂਰਤ ਮੁਸਲਮਾਨ ਅਫ਼ਸਰ ਦੀ ਨਫ਼ਾਸਤ ਤੇ ਖੁੱਲ੍ਹ-ਦਿੱਲੀ ਦੇ ਸ਼ਬਦ-ਅਤੀਤ ਗੁਣ ਗਾਉਂਦਾ ਸਕੱਤਰੇਤ ਦੇ ਪੱਬਾਂ ਵਿਚ ਬਣੇ ਭਰਾ ਕਰਤਾਰ ਸਿੰਘ ਹੁਰਾਂ ਦੇ ਦਫ਼ਤਰ ਵਿਚ ਜਾ ਪਹੁੰਚਿਆ। ਉਹ ਸੁਣ ਕੇ ਚੁੱਪ ਰਹੇ ਤੇ ਆਪਣਾ ਪ੍ਰਤੀਕਰਮ ਪ੍ਰਗਟ ਨਾ ਹੋਣ ਦਿੱਤਾ।

ਅਗਲੇ ਦਿਨ ਸਵੇਰੇ ਬੜੀਆਂ ਰੰਗੀਨ ਆਸਾਂ ਨਾਲ ਲੱਦਿਆ ਹੋਇਆ ਮੈਂ ਭਰਾ ਜੀ ਦੇ ਨਾਲ ਉਨ੍ਹਾਂ ਦੇ ਦਫ਼ਤਰ ਪਹੁੰਚਿਆ ਤਾਂ ਭਰਾ ਜੀ ਦਫ਼ਤਰ ਦੇ ਅੰਦਰੋਂ ਖ਼ਬਰ ਲਿਆਏ ਕਿ ਸੂਚਨਾ ਵਿਭਾਗ ਦੇ ਵਜ਼ੀਰ, ਵੱਲਭ ਭਾਈ ਪਟੇਲ ਹੁਰਾਂ ਦੇ ਦਸਖ਼ਤਾਂ ਥੱਲੇ ਕਿਸੇ ਅਖ਼ਬਾਰ-ਨਵੀਸ ਦੀ ਨਿਯੁਕਤੀ ਮੇਰੇ ਵਾਲੀ ਅਸਾਮੀ ਉੱਤੇ ਹੋ ਚੁੱਕੀ ਹੈ। ਸਪਸ਼ਟ ਸੀ ਕਿ ਪਟੇਲ ਜੀ ਨੇ ਆਪਣੇ ਸਕੱਤਰ ਨਾਲ ਇਸ ਨਿਯੁਕਤੀ ਦੀ ਗੱਲ ਨਹੀਂ ਸੀ ਕੀਤੀ ਹੋਈ।.

ਅਜ਼ੀਮ ਸਾਹਿਬ ਕੋਲ ਮੈਂ ਮੁੜ ਕੇ ਨਹੀਂ ਸੀ ਪਹੁੰਚਿਆ, ਪਰ ਮੈਂ ਉਨ੍ਹਾਂ ਦੀ ਭਰਪੂਰ ਤੇ ਬੇਲਾਗ ਮਿਹਰਬਾਨੀ ਦਾ ਸਦਾ ਕਾਇਲ ਰਿਹਾ ਹਾਂ। ਬਾਅਦ ਵਿਚ, ਕਿਸੇ ਅਖ਼ਬਾਰ ਵਿਚ ਪੜ੍ਹਿਆ ਸੀ ਕਿ ਉਹ ਮਿਸਰ ਵਿਚ ਹਿੰਦ ਦੇ ਸਫ਼ੀਰ ਲੱਗ ਗਏ ਸਨ। ਰੀਟਾਇਰ ਹੋਣ ਤੋਂ ਪਿੱਛੋਂ ਉਹ ਕਿੱਥੇ ਹਨ, ਮੈਨੂੰ ਨਹੀਂ ਪਤਾ ਪਰ ਉਨ੍ਹਾਂ ਦੇ ਇਹਸਾਨ ਦੇ ਸ਼ੁਕਰਾਨੇ ਵਜੋਂ ਮੈਂ ਉਨ੍ਹਾਂ ਦੇ ਸਾਰੇ ਪਰਿਵਾਰ ਦੀ ਭਲਾਈ ਲਈ ਅਰਦਾਸਾਂ ਕਰਦਾ ਹੀ ਰਹਿੰਦਾ ਹਾਂ।

x x x x

ਅੱਗੇ ਮੈਂ ਭਰਾ ਕਰਤਾਰ ਸਿੰਘ ਜੀ ਦੇ ਸਕੂਟਰ ਦੇ ਪਿੱਛੇ ਬੈਠ ਕੇ ਸਕੱਤਰੇਤ ਦੇ ਗੇੜੇ ਕੱਢਦਾ ਸਾਂ ਪਰ ਅਗਲੇ ਦਿਨ ਤੋਂ ਉਨ੍ਹਾਂ ਦੇ ਪੁਰਾਣੇ, ਬੇਕਾਰ ਪਏ ਸਾਈਕਲ ਦੀ ਝਾੜ-ਪੂੰਝ ਕਰ ਕੇ, ਉਸ ਨੂੰ ਸੜਕਾਂ ਕੱਛਣ ਲਈ ਤਿਆਰ ਕਰ ਲਿਆ। ਮੈਂ ਮਨ ਵਿਚ ਇਹ ਨਿਸਚਾ ਕਰ ਲਿਆ ਕਿ ਬਾਕੀ ਹਰ ਪਾਸੇ ਦੀ ਝਾਕ ਛੱਡ ਕੇ, ਕੇਵਲ ਪੰਜਾਬੀ ਦੇ ਲੈਕਚਰਾਰ ਦੀ ਕਿਸੇ ਕੱਚੀ ਜਾਂ ਪੱਕੀ ਅਸਾਮੀ ਉੱਤੇ ਲੱਗਣ ਦਾ ਜਤਨ ਕਰਨਾ ਹੈ। ਸ. ਗੁਰਮੁਖ ਨਿਹਾਲ ਸਿੰਘ ਦਿੱਲੀ ਦੇ ਰਾਮਜਸ ਕਾਲਜ ਦੇ ਪ੍ਰਿੰਸੀਪਲ ਲੱਗੇ ਹੋਏ ਸਨ। ਉਨ੍ਹਾਂ ਦਾ ਨਾਮ ਮੇਰੇ ਲਈ ਨਵਾਂ ਨਹੀਂ ਸੀ, ਕਿਉਂਕਿ ਜਦੋਂ ਉਨ੍ਹਾਂ ਦੀ ਪੰਜਾਬੀ ਵਿਚ ਇਕ ਕਿਤਾਬ ਮੋਹਨ ਸਿੰਘ ਨੇ ਹਿੰਦ ਪਬਲਿਸ਼ਰਜ਼ ਵੱਲੋਂ ਛਾਪੀ ਸੀ ਤਾਂ ਰੀਵਿਊ ਲਈ ਇਕ ਕਾਪੀ ਮੈਨੂੰ ਵੀ ਦਿੱਤੀ ਸੀ। ਮੈਂ ਪਹਿਲਾਂ ਉਨ੍ਹਾਂ ਨੂੰ ਹੀ ਮਿਲਣ ਦਾ ਫ਼ੈਸਲਾ ਕਰ ਕੇ, ਪੁੱਛਦਾ-ਪੁਛਾਉਂਦਾ ਉਨ੍ਹਾਂ ਦੇ ਕਾਲਜ ਜਾ ਪਹੁੰਚਿਆ। *ਦਰਸਨੁ ਭੇਟਤ ਹੋਤ ਨਿਹਾਲ*! ਉਹ ਮਿਲੇ। ਮੈਂ ਉਨ੍ਹਾਂ ਨੂੰ ਪ੍ਰਿੰਸੀਪਲ ਨਿਰੰਜਨ ਸਿੰਘ ਦੇ ਕਾਲਜ ਵਿਚ ਕੀਤੀ ਆਪਣੀ ਫ਼ਾਰਸੀ ਤੇ ਪੰਜਾਬੀ ਵਿਭਾਗਾਂ ਦੀ ਸੇਵਾ ਬਾਰੇ ਦੱਸਿਆ ਤਾਂ ਬੋਲੇ, "ਸਾਡੇ ਕੋਲ ਇਸ ਵੇਲੇ ਫ਼ਾਰਸੀ ਦੇ ਲੈਕਚਰਾਰ ਦੀ ਅਸਾਮੀ ਖ਼ਾਲੀ ਪਈ ਹੈ, ਤੁਸੀਂ ਲੱਗਣਾ ਚਾਹੋ ਤਾਂ ਕੱਲ੍ਹ ਤੋਂ ਹੀ ਆ ਸਕਦੇ ਹੋ।"

ਉਹ ਬੜੇ ਮਿੱਠੇ, ਕੂਲੇ ਸੁਭਾ ਦੇ, ਖ਼ਾਲਿਸ ਸਦਭਾਵਨਾ ਵਾਲੇ ਵਿਅਕਤੀ ਸਨ। ਉਹ ਜੋ ਗੱਲ ਵੀ ਕਰਦੇ ਬੜੀ ਹਮਦਰਦੀ ਵਾਲੀ ਸੁਰ ਵਿਚ ਕਰਦੇ ਸਨ। ਮੈਂ ਉਨ੍ਹਾਂ ਦੀ ਪੇਸ਼ਕਸ਼ ਨੂੰ ਪਰਵਾਨ ਨਾ ਕਰਦਿਆਂ ਕਿਹਾ,

"ਪ੍ਰਿੰਸੀਪਲ ਸਾਹਿਬ, ਏਨੀ ਛੇਤੀ ਆਪ ਦੀ ਕਿਰਪਾ ਦਾ ਪਾਤਰ ਬਣਨ ਲਈ ਮੈਂ ਆਪ ਦਾ ਸ਼ੁਕਰਗੁਜ਼ਾਰ ਹਾਂ। ਖਿਮਾ ਕਰਨਾ, ਜੇ ਪੰਜਾਬੀ ਦੀ ਕੋਈ ਅਸਾਮੀ ਮਿਲ ਸਕੇ ਤਾਂ ਬੜੀ ਕਿਰਪਾ ਹੋਵੇਗੀ।"

ਉਹ ਕਾਫ਼ੀ ਦੇਰ ਪ੍ਰਿੰਸੀਪਲ ਨਿਰੰਜਨ ਸਿੰਘ ਤੇ ਹੋਰ ਏਧਰ ਓਧਰ ਦੀਆਂ ਗੱਲਾਂ ਕਰਦੇ ਰਹੇ ਤੇ ਅਗਲੇ ਦਿਨ ਫੇਰ ਆਉਣ ਲਈ ਕਿਹਾ। ਮੈਂ ਅਗਲੇ ਦਿਨ ਨਿਸਚਿਤ ਸਮੇਂ ਉੱਤੇ ਉਨ੍ਹਾਂ ਪਾਸ ਜਾ ਪਹੁੰਚਿਆ। ਉਨ੍ਹਾਂ ਇਹ ਖ਼ੁਸ਼ਖ਼ਬਰੀ ਸੁਣਾਈ,

"ਦਿੱਲੀ ਦੇ ਦੋ ਪ੍ਰਿੰਸੀਪਲਾਂ ਨਾਲ ਮੇਰੀ ਗੱਲ ਹੋਈ ਹੈ—ਹਿੰਦੂ ਕਾਲਜ ਦੇ ਪ੍ਰਿੰਸੀਪਲ ਤੇ ਕੁੜੀਆਂ ਦੇ ਇੰਦਰਪ੍ਰਸਥ ਕਾਲਜ ਦੀ ਪ੍ਰਿੰਸੀਪਲ ਨਾਲ। ਤੀਜਾ ਕਾਲਜ ਹੋਵੇਗਾ ਸਾਡਾ। ਅਸੀਂ ਤਿੰਨੇ ਕਾਲਜ ਰਲ ਕੇ ਤੁਹਾਨੂੰ ਪੰਜਾਬੀ ਦਾ ਸਾਂਝਾ ਲੈਕਚਰਾਰ ਰੱਖ ਲਵਾਂਗੇ। ਦੋ ਦਿਨ ਤੁਸੀਂ ਇਕ ਕਾਲਜ ਵਿਚ ਦੋ ਪੀਰੀਅਡ ਲਵੋਗੇ, ਅਗਲੇ ਦੋ ਦਿਨ ਦੂਜੇ ਕਾਲਜ ਵਿਚ ਤੇ ਬਾਕੀ ਦੇ ਦੋ ਦਿਨ ਤੀਜੇ ਕਾਲਜ ਵਿਚ। ਤਿੰਨੇ ਕਾਲਜ ਰਲ ਕੇ ਤੁਹਾਨੂੰ ਇਕ ਲੈਕਚਰਾਰ ਦੀ ਤਨਖ਼ਾਹ ਦੇ ਦੇਣਗੇ।"

ਮੈਂ ਉਨ੍ਹਾਂ ਦੇ ਸੁਝਾਅ ਨੂੰ ਧੰਨਵਾਦ ਸਹਿਤ ਪਰਵਾਨ ਕਰਨ ਵਿਚ ਇਕ ਸਕਿੰਟ ਦੀ ਦੇਰ ਵੀ ਨਾ ਲਾਈ ਤੇ ਅਗਲੇ ਦਿਨ ਤੋਂ ਪੰਜਾਬੀ ਦੇ ਲੈਕਚਰਾਰ ਦੀ ਹੈਸੀਅਤ ਵਿਚ ਵਾਰੀ ਵਾਰੀ ਵੱਖ ਵੱਖ ਕਾਲਜਾਂ ਵਿਚ ਜਾਣਾ ਸ਼ੁਰੂ ਕਰ ਦਿੱਤਾ। ਇਸ ਖ਼ੁਸ਼ਖ਼ਬਰੀ ਨੇ ਨਰਿੰਦਰ ਨੂੰ ਤਾਂ ਖ਼ੁਸ਼ ਕਰਨਾ ਹੀ ਸੀ, ਭਰਾ ਜੀ ਤੇ ਭਰਜਾਈ ਜੀ ਦਿਆਂ ਸਿਰਾਂ ਤੋਂ ਵੀ ਕੁੱਝ ਭਾਰ ਲਾਹ ਦਿੱਤਾ। ਮੈਂ ਮੁਫ਼ਤਖ਼ੋਰਿਆਂ ਦੀ ਤਰ੍ਹਾਂ ਉਨ੍ਹਾਂ ਦੇ ਘਰ ਆਪਣਾ ਸਾਰਾ ਟੱਬਰ ਲੈ ਕੇ ਬੈਠਾ ਹੋਇਆ ਸਾਂ। ਵਿਚਾਰੇ ਖ਼ਬਰੇ ਆਪਣਾ ਗੁਜ਼ਾਰਾ ਕਿਵੇਂ ਤੋਰ ਰਹੇ ਸਨ।

ਮੇਰੇ ਕੰਮ ਲੱਗਣ ਉੱਤੇ ਭਰਾ ਜੀ ਨੂੰ ਵੱਡੀ ਖ਼ੁਸ਼ੀ ਏਸ ਗੱਲ ਦੀ ਹੋਈ ਕਿ ਮੈਂ ਆਸ

ਵੇਲੇ ਉਨ੍ਹਾਂ ਦੀਆਂ ਗਿਲਾ-ਗੁਜ਼ਾਰੀਆਂ ਸੁਣਨ ਲਈ ਵਿਹਲਾ ਹੋਇਆ ਕਰਾਂਗਾ। ਉਹ ਸਾਢੇ ਪੰਜ ਵਜੇ ਦੇ ਕਰੀਬ ਦਫ਼ਤਰੋਂ ਆਉਂਦੇ। ਚਾਹ ਦਾ ਕੱਪ ਉਨ੍ਹਾਂ ਲਈ ਤਿਆਰ ਹੁੰਦਾ। ਉਸ ਨੂੰ ਅੰਦਰ ਸੁੱਟਦੇ ਸਾਰ, ਉਹ ਗੱਪ-ਗਿਆਨ ਲਈ ਮੈਨੂੰ ਕੋਲ ਬਿਠਾ ਲੈਂਦੇ। ਉਹ ਕਾਂਗਰਸ ਪਾਰਟੀ ਨੂੰ ਕੁਨਬਾ-ਪਰਵਰੀ ਵਾਲੀ ਕੱਟੜ ਫ਼ਿਰਕੂ ਪਾਰਟੀ ਮੰਨਦੇ ਸਨ। ਸਿੱਖਾਂ ਨਾਲ 1947 ਤੋਂ ਪਹਿਲਾਂ ਕੀਤੇ ਵਾਇਦੇ ਤੇ ਉਨ੍ਹਾਂ ਤੋਂ ਖੁੱਲ੍ਹਮ-ਖੁੱਲ੍ਹੇ ਮੁਕਰ ਜਾਣ ਦੀ ਗੱਲ ਦੁਹਰਾਉਂਦਿਆਂ ਕਦੇ ਨਾ ਥੱਕਦੇ। ਇਹ ਗੱਲ ਮੁੱਕਦੀ ਤਾਂ ਪੰਡਿਤ ਨਹਿਰੂ ਜੀ ਦੀ ਭੈਣ, ਵਿਜੇ ਲਕਸ਼ਮੀ ਵੱਲੋਂ ਸੋਵੀਅਤ ਰੂਸ ਵਿਚ, ਜਿੱਥੇ ਉਹ ਭਾਰਤ ਦੀ ਰਾਜਦੂਤ ਲੱਗੀ ਹੋਈ ਸੀ, ਆਪਣੇ ਗੁਸਲਖ਼ਾਨੇ ਦੀ ਮੁਰੰਮਤ ਉੱਤੇ ਕਰੋੜਾਂ ਰੁਪੈ ਬੇਰਹਿਮੀ ਨਾਲ ਰੋੜ੍ਹੇ ਜਾਣ ਦੀ ਨਿੰਦਿਆ ਦਾ ਨਿੱਤਨੇਮ ਉਨ੍ਹਾਂ ਨੇ ਆਪਣੇ ਸੁਆਸਾਂ ਦੇ ਅੰਤ ਤਕ ਨਿਭਾਇਆ। ਕਾਂਗਰਸ ਦੀ ਹੋ ਚੁੱਕੀ ਨਿੰਦਿਆ ਵਾਲੀ ਗੱਲ ਮੁੜ ਮੁੜ ਉਧੇੜਦੇ। ਵੱਲਭ ਭਾਈ ਪਟੇਲ ਜੀ ਦੀ ਧੀ ਕਿ ਖ਼ਬਰੇ ਭੈਣ ਵੱਲੋਂ ਹਰ ਰੋਜ਼ ਆਪਣੇ ਪਾਲਤੂ ਕੁੱਤਿਆਂ ਨਾਲ ਸਰਕਾਰੀ ਖ਼ਰਚ ਉੱਤੇ ਖਿਚਵਾਈਆਂ ਹਜ਼ਾਰਾਂ ਫ਼ੋਟੋਆਂ ਦਾ ਕਿੱਸਾ ਛੇੜ ਬੈਠਦੇ। ਉਹ ਮੇਰੀ ਇਕ ਨਾ ਸੁਣਦੇ ਤੇ ਪਹਿਲਾਂ ਹੀ ਫ਼ਰਜ਼ ਕਰ ਲੈਂਦੇ ਕਿ ਮੈਂ ਉਨ੍ਹਾਂ ਦੀ ਹਾਂ ਵਿਚ ਹਾਂ ਨਹੀਂ ਮਿਲਾਵਾਂਗਾ, ਮੈਨੂੰ ਬੋਲਣ ਹੀ ਨਾ ਦੇਂਦੇ ਤੇ ਦਫ਼ਤਰੀ ਫ਼ਾਈਲਾਂ ਦੇ ਆਧਾਰ ਉੱਤੇ ਸਾਹਮਣੇ ਆਉਂਦੀਆਂ ਫ਼ਜ਼ੂਲ-ਖ਼ਰਚੀਆਂ ਤੇ ਅੱਯਾਸ਼ੀ ਦੀਆਂ ਮਿਸਾਲਾਂ ਨਾਲ ਰਾਤ ਦੀ ਰੋਟੀ ਵੇਲੇ ਤਕ ਉਨ੍ਹਾਂ ਦਾ ਕਾਂਗਰਸ ਨੂੰ ਪੁਣੀ ਜਾਣ ਦਾ ਸਮਾਗਮ ਨਿਰਵਿਘਨ ਜਾਰੀ ਰਹਿੰਦਾ।

x x x x

ਦਿੱਲੀ ਵਿਚ ਓਦੋਂ ਪੰਜਾਬੀ ਦਾ ਕੰਮ ਕਰਨ ਵਾਲੇ ਦੋ ਸੱਜਣ ਬੜੇ ਪ੍ਰਸਿੱਧ ਸਨ— ਇਕ ਸਨ ਸਰਦਾਰ, ਬਾਅਦ ਵਿਚ ਡਾ. ਹਰੀ ਸਿੰਘ ਹੁਰੀਂ ਜੋ ਆਪਣੇ ਕੁਆਟਰ ਵਿਚ ਪੰਜਾਬ ਯੂਨੀਵਰਸਿਟੀ ਦੇ ਗਿਆਨੀ ਦੇ ਇਮਤਿਹਾਨ ਦੀਆਂ ਕਲਾਸਾਂ ਮੁਫ਼ਤ ਪੜ੍ਹਾਉਂਦੇ ਸਨ ਤੇ ਦੂਜੇ ਸਨ ਸ. ਕੁਲਦੀਪ ਸਿੰਘ। ਇਹ ਦੋਵੇਂ ਇਕ ਦੂਜੇ ਦੇ ਸਹਾਇਕ ਸਨ ਤੇ ਬੜੇ ਨਿਸ਼ਕਾਮ ਸੇਵਕ ਸਨ। ਸ. ਕੁਲਦੀਪ ਸਿੰਘ ਲੰਗਾ ਕੇ ਤੁਰਦੇ ਸਨ, ਪਰ ਆਪਣੇ ਸਾਈਕਲ ਤੋਂ ਉਹ ਅਣਥੱਕ ਜਹਾਜ਼ ਦਾ ਕੰਮ ਲੈਂਦੇ ਸਨ। ਉਨ੍ਹਾਂ ਦੇ ਸੁਭਾ ਦਾ ਵੱਡਾ ਗੁਣ ਇਹ ਸੀ ਕਿ ਸਿੱਖੀ ਜਾਂ ਪੰਜਾਬੀ ਦੇ ਨਾਮ ਉੱਤੇ ਵੱਡੀ ਤੋਂ ਵੱਡੀ ਸ਼ਖ਼ਸੀਅਤ ਨੂੰ ਸਿੱਧੇ ਜਾ ਮਿਲਦੇ ਸਨ। ਉਨ੍ਹਾਂ ਵਿਚ ਕਮਤਰੀ ਦਾ ਇਹਸਾਸ ਬਿਲਕੁਲ ਨਹੀਂ ਸੀ। ਕੋਈ ਸਿੱਖ ਦੀਵਾਨ ਹੁੰਦਾ, ਕੋਈ ਪੰਜਾਬੀ ਕਾਨਫ਼ਰੰਸ ਹੁੰਦੀ, ਬਲਕਿ ਕੋਈ ਸਮਾਜਿਕ ਜਾਂ ਕਲਚਰੀ ਕਿਸਮ ਦਾ ਫ਼ੰਕਸ਼ਨ ਦਿੱਲੀ ਵਿਚ ਅਜਿਹਾ ਨਹੀਂ ਸੀ ਹੁੰਦਾ, ਜਿੱਥੋਂ ਦੇ ਪ੍ਰਬੰਧਕਾਂ ਵਿਚ ਸ. ਕੁਲਦੀਪ ਸਿੰਘ ਮੌਜੂਦ ਨਹੀਂ ਸਨ ਹੁੰਦੇ। ਸ. ਹਰੀ ਸਿੰਘ ਪਿੱਛੇ ਰਹਿ ਕੇ ਕੰਮ ਕਰਨ ਦੇ ਇੱਛਕ ਸਨ, ਪਰ ਪਰਉਪਕਾਰ ਇਨ੍ਹਾਂ ਦੀ ਰਗ-ਰਗ ਵਿਚ ਫੈਲਿਆ ਹੋਇਆ ਸੀ। ਦਿੱਲੀ ਵਿਚ ਪੰਜਾਬੀ ਦਾ ਬੂਟਾ ਜੇ ਹਰਾ ਰੱਖਿਆ ਤਾਂ ਇਨ੍ਹਾਂ ਦੋ ਸੱਜਣਾਂ ਦੀ ਘਾਲ ਨੇ। ਮੈਂ ਜਿੰਨਾ ਚਿਰ ਦਿੱਲੀ ਰਿਹਾ, ਇਨ੍ਹਾਂ ਨਾਲ ਕਦਮ ਮਿਲਾ ਕੇ ਤੁਰਦਾ ਰਿਹਾ।

x x x x

ਓਦੋਂ ਮੇਰਾ ਹੀ ਨਹੀਂ, ਦਿੱਲੀ ਵਿਚ ਪਹੁੰਚੇ ਹਰ ਸ਼ਰਨਾਰਥੀ ਦਾ ਵੱਡਾ ਮਸਲਾ ਰੈਣ-ਬਸੇਰੇ ਦਾ ਹੁੰਦਾ ਸੀ। ਪਹਾੜਗੰਜ ਤੇ ਕਰੋਲ ਬਾਗ਼ ਵਰਗੀਆਂ ਘੁੱਗ-ਵੱਸਦੀਆਂ ਆਬਾਦੀਆਂ ਦੇ ਜਿਹੜੇ ਇਸਲਾਮੀ ਭਾਗ ਅਗਨੀ-ਭੇਟ ਨਹੀਂ ਸਨ ਹੋ ਸਕੇ, ਉਹ ਲੁਟੇਰਿਆਂ

ਨੇ ਖੋਲੇ ਬਣਾ ਛੱਡੇ ਸਨ। ਛੱਤੋਂ ਬਿਨਾਂ, ਅੱਧ-ਪਚੱਧੀਆਂ ਕੰਧਾਂ, ਨਮਾਜ਼ੀਆਂ ਦੀ ਤਰ੍ਹਾਂ ਹੱਥ ਉੱਪਰ ਵੱਲ ਕਰ ਕੇ ਰਹਿਮ ਦੀ ਮੰਗ ਕਰਦੀਆਂ ਰਹਿੰਦੀਆਂ। ਅਮਨ-ਕਾਨੂੰਨ ਦੇ ਰਾਖੇ ਘੂਕ ਸੁੱਤੇ ਪਏ ਸਨ, ਸੋ ਅੰਨ੍ਹੀ ਨੂੰ ਬੋਲ਼ਾ ਧੂਹੀ ਜਾ ਰਿਹਾ ਸੀ। ਇਕ ਨੂੰ ਦਿੱਸਦਾ ਨਹੀਂ ਸੀ, ਦੂਜੇ ਨੂੰ ਸੁਣਦਾ ਨਹੀਂ ਸੀ। ਸੱਤੀਂ ਵੀਹੀਂ ਸੌ ਦਾ ਹਿਸਾਬ ਚੱਲ ਰਿਹਾ ਹੈ। ਜੋ ਮੱਲ ਲਓਗੇ, ਉਹੀ ਤੁਹਾਡਾ। ਕਰਤਾਰ ਸਿੰਘ ਹੁਰਾਂ ਦਾ ਨਿੱਤ ਦਾ ਰਾਗ ਸੀ ਕਿ ਤੁਸੀਂ ਵੀ ਕੋਈ ਖੋਲਾ ਮੱਲ ਲਓ। ਉਨ੍ਹਾਂ ਦਾ ਕਹਿਣਾ ਸੀ ਕਿ ਗ਼ਦਰ ਮੱਚਿਆ ਹੋਇਆ ਹੈ, ਜਿਨ੍ਹਾਂ ਸ਼ਰਨਾਰਥੀਆਂ ਦੇ ਪਾਕਿਸਤਾਨ ਦੇ ਇਲਾਕੇ ਵਿਚ ਆਪਣੇ ਮਕਾਨ ਸਨ, ਉਹ ਤਾਂ ਨਿਡਰ ਹੋ ਕੇ, ਸਾਬਤ ਸਨ ਭਾਵੇਂ ਟੁੱਟੇ ਹੋਏ, ਦਬਾ-ਦਬ ਕਬਜ਼ੇ ਜਮਾਉਣ ਵਿਚ ਲੱਗਣੇ ਹੀ ਸਨ, ਜੋ ਕੋਈ ਮਕਾਨ ਛੱਡ ਕੇ ਨਹੀਂ ਸਨ ਆਏ, ਉਹ ਵੀ ਲੁੱਟਣ ਤੇ ਮੱਲਣ ਵਿਚ ਸਭ ਤੋਂ ਮੂਹਰੇ ਸਨ। ਅਸੀਂ ਲਾਹੌਰ ਵਿਚ ਕਿਰਾਏ ਉੱਤੇ ਰਹਿੰਦੇ ਸਾਂ, ਮਾਲਕ-ਮਕਾਨ ਨਹੀਂ ਸਾਂ, ਸੋ ਮੇਰਾ ਕਿਸੇ ਵੀ ਸਾਬਤ ਜਾਂ ਖੋਲਾ ਬਣ ਚੁੱਕੇ ਮਕਾਨ ਉੱਤੇ ਕਬਜ਼ਾ ਜਮਾਉਣ ਨੂੰ ਜੀ ਨਹੀਂ ਸੀ ਕਰਦਾ। ਕਰਤਾਰ ਸਿੰਘ ਹੁਰਾਂ ਦੀ ਵੱਡੀ ਭੂਆ ਦੇ ਤਿੰਨ ਜਵਾਨ ਪੁੱਤਰ ਸਨ। ਉਨ੍ਹਾਂ ਨੇ ਪਹਾੜਗੰਜ ਵਿਚ ਇਕ ਦੋ-ਮੰਜ਼ਿਲਾ ਮਕਾਨ ਮੱਲਿਆ ਹੋਇਆ ਸੀ। ਉਨ੍ਹਾਂ ਦੇ ਨੇੜੇ ਮਹੱਲੇ ਦੇ ਅੰਦਰਵਾਰ ਕਈ ਖੋਲੇ ਅਣਮੱਲੇ ਪਏ ਸਨ। ਕਰਤਾਰ ਸਿੰਘ ਹੁਰਾਂ ਸਾਨੂੰ ਇਕ ਖੋਲਾ ਮੱਲਣ ਦੀ ਸਲਾਹ ਦਿੱਤੀ। ਅਸੀਂ ਆਪਣੀ ਅੱਧ-ਪਚੱਧ ਟਿੰਡ-ਫੌੜੀ ਚੁੱਕ ਕੇ ਓਥੇ ਆ ਬੈਠੇ। ਇਕ ਛੋਟੇ ਜਿਹੇ ਗੁਸਲਖ਼ਾਨੇ ਨੂੰ ਛਡ ਕੇ ਬਾਕੀ ਸਭ ਕੁੱਝ ਢੱਠਾ ਹੋਇਆ ਸੀ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਇਸ ਖੋਲੇ ਨੂੰ ਮੁੜ ਕੇ ਉਸਾਰਨ ਦਾ ਕੰਮ ਕਿਵੇਂ ਸਿਰੇ ਚੜ੍ਹੇਗਾ ? ਚਾਰੇ ਪਾਸੇ ਖੋਲੇ ਹੀ ਖੋਲੇ ਸਨ। ਚਾਹੀਦਾ ਸੀ ਕਿ ਕੋਈ ਕੇਂਦਰੀ ਸੰਸਥਾ ਇਸ ਨੂੰ ਹੱਥ ਵਿਚ ਲੈ ਕੇ ਨਵੇਂ ਸਿਰਿਓਂ ਹਵਾਦਾਰ ਉਸਾਰੀ ਦਾ ਪ੍ਰੋਗਰਾਮ ਬਣਾਉਂਦੀ, ਨਾ ਕਿ ਜਬਰਦਸਤੀ ਕਬਜ਼ਾ ਕਰਨ ਵਾਲਿਆਂ ਦੀ ਆਪ-ਹੁਦਰੀ ਉਸਾਰੀ-ਕਲਾ ਉੱਤੇ ਛੱਡਦੀ। ਪਰ ਉਸ ਹਾਲਤ ਵਿਚ ਮੇਰੇ ਲਈ ਕਰਤਾਰ ਸਿੰਘ ਹੁਰਾਂ ਦੇ ਫ਼ੈਸਲੇ ਦਾ ਵਿਰੋਧ ਕਰਨਾ ਠੀਕ ਨਹੀਂ ਸੀ ਲੱਗਦਾ। ਸੋ ਅਸੀਂ ਇਕ ਰਾਤ ਓਥੇ, ਪਤਾ ਨਹੀਂ ਕਿਵੇਂ ਆਪਣੇ ਬੁਚਕਿਆਂ ਦੀ ਰਾਖੀ ਕਰਦਿਆਂ ਕੱਟੀ।

ਅਗਲੇ ਦਿਨ ਦੁਪਹਿਰ ਦੇ ਕਰੀਬ ਇਕ ਮੁਸਲਮਾਨ ਟੱਬਰ ਪੁਲਿਸ ਨੂੰ ਨਾਲ ਲੈ ਕੇ ਸਾਡੇ ਖੋਲੇ ਵਿਚ ਆ ਵੜਿਆ ਤੇ ਜਿਹੜੀਆਂ ਪੌੜੀਆਂ ਗੁਸਲਖ਼ਾਨੇ ਦੀ ਛੱਤ ਵੱਲ ਚੜ੍ਹਦੀਆਂ ਸਨ, ਉਨ੍ਹਾਂ ਨੂੰ ਗੁਸਲਖ਼ਾਨੇ ਦੇ ਅੰਦਰੋਂ ਹਥੌੜਿਆਂ ਨਾਲ ਭੰਨਣਾ ਸ਼ੁਰੂ ਕਰ ਦਿੱਤਾ। ਵੇਖਦਿਆਂ ਵੇਖਦਿਆਂ ਓਥੋਂ ਇਕ ਕੁੱਜਾ ਨਿਕਲਿਆ, ਜੋ ਗਹਿਣਿਆਂ ਨਾਲ ਭਰਿਆ ਹੋਇਆ ਸੀ। ਇਹ ਸਾਡੀ "ਜਾਇਦਾਦ" ਦੀ ਨੰਗੀ-ਚਿੱਟੀ ਲੁੱਟ ਸੀ! ਇੱਕੋ ਇਕ ਗੁਸਲਖ਼ਾਨਾ ਹੀ ਸੀ, ਜੋ ਕਾਇਮ ਸੀ ਤੇ ਤੋੜ ਫੋੜ ਤੋਂ ਬਚਿਆ ਹੋਇਆ ਸੀ, ਪਰ ਪੁਲਿਸ ਦੀ ਹਾਜ਼ਰੀ ਵਿਚ ਉਸ ਦੀ ਵੀ ਭੰਨ-ਤੋੜ ਹੋ ਗਈ ਤੇ ਜੋ ਮਾਲ-ਮੱਤਾ ਬਾਅਦ ਵਿਚ ਪਤਾ ਨਹੀਂ ਸਾਡੇ ਹੱਥ ਆਉਣਾ ਸੀ ਕਿ ਨਹੀਂ, ਉਹ ਸਾਡੇ ਸਾਹਮਣੇ ਲੁੱਟਿਆ ਜਾ ਚੁੱਕਿਆ ਸੀ!

ਸ਼ਾਮ ਦੇ ਕਰੀਬ ਇਕ ਪਾਸੇ ਤੋਂ ਸ਼ੋਰ ਉੱਠਣਾ ਸ਼ੁਰੂ ਹੋਇਆ ਤਾਂ ਪਤਾ ਲੱਗਾ ਕਿ ਪੁਲਿਸ ਖੋਲੇ ਮੱਲੀ ਬੈਠੇ ਸ਼ਰਨਾਰਥੀਆਂ ਪਾਸੋਂ ਡੰਡੇ ਵਰਤ ਕੇ ਖੋਲੇ ਖ਼ਾਲੀ ਕਰਵਾ ਰਹੀ ਹੈ। ਮੈਨੂੰ ਲਾਠੀਆਂ ਦੇ ਜ਼ੋਰ-ਜਬਰ ਅੱਗੇ ਖੋਲੇ ਨੂੰ ਆਪਣੀ ਮਲਕੀਅਤ ਸਾਬਤ ਕਰਨ ਦਾ ਕੋਈ ਰਾਹ ਨਹੀਂ ਸੀ ਦਿੱਸ ਰਿਹਾ। ਬੇਇੱਜ਼ਤੀ ਦੇ ਡਰ ਨੇ ਟੀਆ-ਟੰਬਾ ਚੁੱਕ ਕੇ,

ਫੇਰ ਕਰਤਾਰ ਸਿੰਘ ਹੁਰਾਂ ਦੇ ਕੁਆਟਰ ਵਿਚ ਜਾ ਟਿਕਾਇਆ। ਉਹ ਮੇਰੀ "ਬਹਾਦਰੀ" ਦੇ ਇਸ ਕਾਰਨਾਮੇ ਤੋਂ ਕੁੱਝ ਔਖੇ ਤਾਂ ਜ਼ਰੂਰ ਹੋਏ, ਪਰ ਮੇਰੀ ਚੁੱਪ ਨੇ ਗੱਲ ਵਧਣ ਨਾ ਦਿੱਤੀ।

x x x x

ਅਗਲੇ ਦਿਨ ਉਹ ਦਫ਼ਤਰ ਤੋਂ ਮੁੜੇ ਤਾਂ ਖ਼ਾਲੀ ਪਿਆ ਇਕ ਵੱਡਾ ਸਰਕਾਰੀ ਕੁਆਟਰ ਤਾੜ ਆਏ ਤੇ ਫੇਰ ਟੀਆ-ਟੰਬਾ ਚੁਕਾ ਕੇ ਸਾਨੂੰ ਉਸ ਦੀ ਮਾਲਕੀ ਬਖ਼ਸ਼ ਆਏ। ਕੁਆਟਰ ਕਾਹਦਾ ਸੀ, ਕੋਠੀ ਸੀ ਜੋ ਜ਼ਰੂਰ ਕਿਸੇ ਡਿਪਟੀ ਸਕੱਤਰ ਜਾਂ ਉਸ ਤੋਂ ਉੱਪਰ ਦੇ ਅਹੁਦੇ ਵਾਲੇ ਅਫ਼ਸਰਾਂ ਲਈ ਰਾਖਵੀਂ ਹੁੰਦੀ ਹੋਵੇਗੀ। ਅਸੀਂ ਦੋ ਰਾਤਾਂ ਬੜੇ ਨਿੱਸਲ ਹੋ ਕੇ ਪਲੰਘਾਂ ਉੱਤੇ ਪਲਸੇਟੇ ਮਾਰੇ। ਸਮਝ ਨਹੀਂ ਸੀ ਆ ਰਹੀ ਕਿ ਅਸੀਂ ਇਸ ਕੋਠੀ ਦੇ ਮਾਲਕ ਕਿਵੇਂ ਬਣ ਸਕਾਂਗੇ ?

ਓਦੋਂ ਗਿਆਨੀ ਗੁਰਮੁਖ ਸਿੰਘ ਚੜ੍ਹਦੀ ਕਲਾ ਵਿਚ ਸਨ। ਪੰਡਿਤ ਨਹਿਰੂ ਦੇ ਘਰ ਉਨ੍ਹਾਂ ਦਾ ਆਉਣਾ ਜਾਣਾ ਆਮ ਸੀ। ਸ਼ਰਨਾਰਥੀਆਂ ਦੀਆਂ ਅਣਮੁੱਕ ਵਹੀਰਾਂ ਉਨ੍ਹਾਂ ਦੀ ਕੋਠੀ ਵਿਚ ਵੜਦੀਆਂ-ਨਿਕਲਦੀਆਂ ਰਹਿੰਦੀਆਂ ਸਨ। ਮੈਂ ਕੋਈ ਆਪਣਾ ਜੱਦੀ ਮਕਾਨ ਪਾਕਿਸਤਾਨ ਵਿਚ ਛੱਡ ਕੇ ਨਹੀਂ ਸੀ ਆਇਆ। ਸੋ ਮੈਂ ਕਿਹੜਾ ਕਲੇਮ ਗਿਆਨੀ ਗੁਰਮੁਖ ਸਿੰਘ ਨੂੰ ਜਾ ਕੇ ਵਿਖਾਉਂਦਾ ? ਫ਼ਰਜ਼ੀ ਕਲੇਮ ਉਨ੍ਹਾਂ ਦਿਨਾਂ ਵਿਚ ਆਮ ਮਿਲਦੇ ਸਨ। ਪਰ ਮੈਂ ਇਸ ਪਾਸੇ ਪੈਣ ਨਾਲੋਂ ਰੜੇ ਉੱਤੇ ਪਏ ਰਹਿਣ ਨੂੰ ਤਰਜੀਹ ਦੇਂਦਾ ਸਾਂ, ਸੋ ਕੋਠੀ ਵਿੱਚੋਂ ਵੀ ਜਦੋਂ ਗੁਆਂਢੀਆਂ ਨੂੰ ਕੱਢਣ ਵਾਸਤੇ ਪੁਲਿਸ ਪਹੁੰਚੀ ਤਾਂ ਉਨ੍ਹਾਂ ਪਾਸੋਂ ਬੇਇੱਜ਼ਤੀ ਕਰਵਾ ਕੇ ਨਿਕਲਣ ਨਾਲੋਂ, ਚੰਗਾ ਇਹੀ ਸਮਝਿਆ ਕਿ ਕਰਤਾਰ ਸਿੰਘ ਹੁਰਾਂ ਦੀ ਮਰਜ਼ੀ ਦੇ ਉਲਟ, ਆਪਣਾ ਲਟਾ-ਪਟਾ ਚੁੱਕੀਏ ਤੇ 'ਜੋਰੂ ਕੇ ਭਾਈ' ਦੇ ਘਰ ਜਾ ਬਿਸਰਾਮ ਕਰੀਏ। ਦਿੱਲੀ ਵਿਚ ਧੋਖੇ-ਧੜੀ ਨਾਲ ਜਾਂ ਧਿੰਙੋਜ਼ੋਰੀ ਜਾਇਦਾਦ ਮੱਲਣ ਵਾਲਿਆਂ ਦੀਆਂ ਕਹਾਣੀਆਂ ਅਮੁੱਕ ਸਨ, ਪਰ ਮੈਂ ਇਨ੍ਹਾਂ ਕਹਾਣੀਆਂ ਦਾ ਪਾਤਰ ਨਾ ਬਣ ਸਕਿਆ।

ਕੁੱਝ ਚਿਰ ਭਰਾ ਹੁਰਾਂ ਦੇ ਸਾਈਕਲ ਨੇ ਤਿੰਨ ਕਾਲਜਾਂ ਦੀ ਸਾਂਝੀ ਪ੍ਰੋਫ਼ੈਸਰੀ ਨੂੰ ਨਿਭਾਉਣ ਵਿਚ ਬੜੀ ਮਦਦ ਦਿੱਤੀ। ਬਾਅਦ ਵਿਚ ਬੇਬੇ ਜੀ ਦੀ ਬਦਲੀ ਦਿੱਲੀ ਡਿਸਟ੍ਰਿਕਟ ਜੇਲ ਵਿਚ ਹੋ ਗਈ, ਸੋ ਅਸੀਂ ਉਨ੍ਹਾਂ ਦੇ ਕੁਆਟਰ ਵਿਚ ਹੀ ਜਾ ਡੇਰਾ ਲਾਇਆ। ਇਨ੍ਹਾਂ ਦਿਨਾਂ ਵਿਚ ਦਿੱਲੀ ਯੂਨੀਵਰਸਿਟੀ ਵਿਚ ਵੱਖਰਾ ਪੰਜਾਬੀ ਬੋਰਡ ਔਵ ਸਟਡੀਜ਼ ਨਹੀਂ ਸੀ ਹੁੰਦਾ। ਸੰਸਕ੍ਰਿਤ ਵਿਭਾਗ ਦੇ ਮੁਖੀ ਡਾ. ਲਕਸ਼ਮੀ ਧਰ ਹੀ ਪੰਜਾਬੀ ਦੇ ਕਰਤਾ-ਧਰਤਾ ਸਨ। ਮੈਂ ਉਨ੍ਹਾਂ ਦੇ ਸਾਹਮਣੇ ਤਿੰਨ ਚਾਰ ਜਿਲਦਾਂ ਵਿਚ 'ਪੰਜਾਬੀ ਕਾਵਿ ਧਾਰਾ' ਸਿਰਲੇਖ ਥੱਲੇ ਪਾਠ-ਪੁਸਤਕਾਂ ਤਿਆਰ ਕਰਨ ਦੀ ਯੋਜਨਾ ਦਾ ਵਿਚਾਰ ਪੇਸ਼ ਕੀਤਾ। ਉਨ੍ਹਾਂ ਪਰਵਾਨ ਕਰ ਲਿਆ ਤੇ ਪਹਿਲੀ ਪੋਥੀ ਤਿਆਰ ਕਰਨ ਲਈ ਮੇਰੀ ਡਿਊਟੀ ਲਾ ਦਿੱਤੀ। ਇਸ ਲੜੀ ਦਾ ਪਹਿਲਾ ਭਾਗ ਹੀ ਤਿਆਰ ਹੋ ਸਕਿਆ। ਇਹ ਕਿਤਾਬ *ਪੰਜਾਬੀ ਕਾਵਿ ਧਾਰਾ*, ਬਾਅਦ ਵਿਚ ਇਕ ਸਾਲ ਲਈ ਪੰਜਾਬ ਯੂਨੀਵਰਸਿਟੀ ਦੇ ਗਿਆਨੀ ਦੇ ਕੋਰਸ ਵਿਚ ਵੀ ਲੱਗੀ ਰਹੀ।

ਪੰਜਾਬ ਯੂਨੀਵਰਸਿਟੀ ਦੀ ਜਰਨਲਿਜ਼ਮ ਦੇ ਡਿਪਲੋਮੇ ਦੀ ਕਲਾਸ (J.D.) ਕੁੱਝ ਹੋਰ ਵਿਭਾਗਾਂ ਦੀ ਤਰ੍ਹਾਂ ਦਿੱਲੀ ਵਿਚ ਚੱਲ ਰਹੀ ਸੀ। ਮੈਂ ਉਸ ਸ਼ਾਮ ਦੀ ਕਲਾਸ ਵਿਚ ਦਾਖ਼ਲਾ ਲੈ ਲਿਆ। ਭਰਾ ਕਰਤਾਰ ਸਿੰਘ ਹੁਰਾਂ ਤੇ ਕੁਲਦੀਪ ਸਿੰਘ ਹੁਰਾਂ ਵੀ ਦਾਖ਼ਲਾ

ਲਿਆ। ਕਲਾਸ ਦੀ ਐਸੋਸੀਏਸ਼ਨ ਨੇ ਮੈਨੂੰ ਆਪਣਾ ਪ੍ਰਧਾਨ ਚੁਣ ਲਿਆ। ਸਾਡਾ ਪ੍ਰੋਫ਼ੈਸਰ ਪ੍ਰਿਥੀਪਾਲ ਸਿੰਘ, ਅੰਗਰੇਜ਼ੀ *ਟ੍ਰਿਬਿਊਨ* ਅਖ਼ਬਾਰ ਦੇ ਸੰਪਾਦਕ ਜੰਗ ਬਹਾਦਰ ਸਿੰਘ ਦਾ ਭਰਾ ਸੀ। ਇਸ ਲਈ ਉਸ ਦੀ ਪ੍ਰੈਸ ਦੇ ਬਹੁਤ ਸਾਰੇ ਅਧਿਕਾਰੀਆਂ ਤਕ ਰੁਸਾਈ ਸੌਖਿਆਂ ਹੋ ਜਾਂਦੀ ਸੀ। ਉਸ ਨੇ ਮੈਨੂੰ ਵੀ ਨਿਸੰਗ ਹੋ ਕੇ ਦਿੱਲੀ ਦੇ ਵੱਡੇ ਰੋਜ਼ਾਨਾ ਅਖ਼ਬਾਰਾਂ ਦੇ ਸੰਪਾਦਕਾਂ ਤੇ ਮਾਲਕਾਂ ਨੂੰ ਸਿੱਧੇ ਜਾ ਮਿਲਣ ਦੀ ਪ੍ਰੇਰਣਾ ਦਿੱਤੀ, ਜਿਸ ਕਰਕੇ ਮੈਂ ਆਪਣੀ ਕਲਾਸ ਵਿਚ ਕਰੀਬ ਕਰੀਬ ਸਾਰੇ ਵੱਡੇ ਸੰਪਾਦਕਾਂ ਪਾਸੋਂ ਵੱਖ-ਵੱਖ ਵਿਸ਼ਿਆਂ ਬਾਰੇ ਲੈਕਚਰ ਕਰਵਾ ਸਕਿਆ। ਮੈਨੂੰ ਅੰਗਰੇਜ਼ੀ, ਉਰਦੂ ਤੇ ਹਿੰਦੀ ਅਖ਼ਬਾਰਾਂ ਦੇ ਦਫ਼ਤਰਾਂ ਦੀ ਕਾਰਵਾਈ ਨਾਲ ਚੋਖੀ ਜਾਣਕਾਰੀ ਹੋ ਗਈ ਸੀ। ਉਰਦੂ ਤੇ ਹਿੰਦੀ ਦੇ ਅਖ਼ਬਾਰ ਕਿਸ ਤਰ੍ਹਾਂ ਆਲ ਇੰਡੀਆ ਰੇਡੀਓ ਦੀਆਂ ਖ਼ਬਰਾਂ ਨੂੰ ਚੁਰਾ ਕੇ ਵਰਤ ਲੈਂਦੇ ਸਨ ਤੇ ਕਿਵੇਂ ਅੰਗਰੇਜ਼ੀ ਸ਼ਬਦਾਂ ਦੇ ਹਿੰਦੀ ਜਾਂ ਉਰਦੂ ਬਦਲ ਪੈਦਾ ਕਰ ਰਹੇ ਸਨ, ਇਹੋ ਜਿਹੀਆਂ ਪ੍ਰਕਿਰਿਆਵਾਂ ਦਾ ਵੀ ਕਾਫ਼ੀ ਪਤਾ ਲੱਗਾ। ਮੈਂ ਦਾਖ਼ਲਾ ਭੇਜ ਦਿੱਤਾ ਤੇ ਇਮਤਿਹਾਨ ਦੀ ਤਿਆਰੀ ਵਿਚ ਜੁੱਟਿਆ ਹੋਇਆ ਸਾਂ, ਜਦੋਂ ਪੰਜਾਬ ਯੂਨੀਵਰਸਿਟੀ ਦੇ ਇਕ ਇਸ਼ਤਿਹਾਰ ਅਨੁਸਾਰ ਪਬਲੀਕੇਸ਼ਨ ਬਿਊਰੋ ਵਿਚ ਪੰਜਾਬੀ-ਪਾਠ ਪੁਸਤਕਾਂ ਦੇ ਸੰਪਾਦਕ ਦੀ ਅਸਾਮੀ ਦਾ ਇਸ਼ਤਿਹਾਰ ਨਿਕਲਿਆ। ਮੈਂ ਅਰਜ਼ੀ ਦੇ ਦਿੱਤੀ ਤੇ ਚੁਣਿਆ ਵੀ ਗਿਆ। ਮੈਨੂੰ ਬਹੁਤ ਛੇਤੀ ਇਸ ਅਸਾਮੀ ਉੱਤੇ ਹਾਜ਼ਰ ਹੋਣ ਦਾ ਹੁਕਮ ਹੋਇਆ। ਮੈਂ ਸਭ ਤੋਂ ਪਹਿਲਾਂ *ਸੰਖਸ਼ਿਪਤ ਹਿੰਦੀ ਸ਼ਬਦ ਸਾਗਰ*, *ਫ਼ੀਰੋਜ਼ੁਲ-ਲੁ਼ਗਾਤ ਉਰਦੂ* ਤੇ ਦਿੱਲੀ ਦੀ ਨਈ ਸੜਕ ਦੀਆਂ ਦੁਕਾਨਾਂ ਉੱਤੇ ਮਿਲਦੀਆਂ ਹਰ ਤਰ੍ਹਾਂ ਦੀਆਂ ਡਿਕਸ਼ਨਰੀਆਂ ਖ਼ਰੀਦ ਲਈਆਂ ਤੇ ਕਿਉਂਕਿ ਜਰਨਲਿਜ਼ਮ ਦੇ ਇਮਤਿਹਾਨ ਦੀਆਂ ਤਾਰੀਖ਼ਾਂ ਸਿਰ ਉੱਤੇ ਆਈਆਂ ਹੋਈਆਂ ਸਨ, ਮੈਨੂੰ ਉਹ ਇਮਤਿਹਾਨ ਵਿੱਚੇ ਛੱਡ ਕੇ ਸ਼ਿਮਲੇ ਜਾਣਾ ਪਿਆ, ਜਿੱਥੇ ਯੂਨੀਵਰਸਿਟੀ ਦੇ ਪਬਲੀਕੇਸ਼ਨ ਬਿਊਰੋ ਦਾ ਦਫ਼ਤਰ ਸੀ।

# ਸ਼ਿਮਲਾ

ਦਿੱਲੀ ਦੀ ਲੈਕਚਰਾਰੀ, ਅਸਲ ਵਿਚ, ਦਿਹਾੜੀਦਾਰਾਂ ਵਾਲੀ ਮਜ਼ੂਰੀ ਸੀ। ਦੋ ਦਿਨ ਰਾਮਜਸ ਕਾਲਜ, ਅਗਲੇ ਦੋ ਦਿਨ ਹਿੰਦੂ ਕਾਲਜ ਤੇ ਅੰਤਲੇ ਦੋ ਦਿਨ ਕੁੜੀਆਂ ਦੇ ਇੰਦਰਪ੍ਰਸਥ ਕਾਲਜ ਵਿਚ ਜਾ ਕੇ ਪੰਜਾਬੀ ਪੜ੍ਹਾਉਣੀ ਪੈਂਦੀ ਸੀ। ਲੈਕਚਰਾਰ ਦੀ ਪੂਰੀ ਤਨਖ਼ਾਹ ਤਾਂ ਬੇਸ਼ੱਕ ਮਿਲਦੀ ਸੀ ਪਰ ਜਦੋਂ ਤਨਖ਼ਾਹ ਲੈਣ ਵੇਲੇ ਦਫ਼ਤਰੀ ਬਾਊਆਂ ਦੇ ਸਾਹਮਣੇ ਕਾਲਜ ਦੇ ਹਿੱਸੇ ਆਉਂਦੇ ਆਨੇ ਤੇ ਪਾਈਆਂ ਗਿਣਨੀਆਂ ਪੈਂਦੀਆਂ ਤਾਂ ਮੈਨੂੰ ਹਰ ਵਾਰੀ ਆਪਣੀ ਕਮਤਰੀ ਦਾ ਇਹਸਾਸ ਹੁੰਦਾ ਤੇ ਲੱਗਣ ਲੱਗ ਪੈਂਦਾ ਕਿ ਮੈਂ ਅਜੇ ਬੇਕਾਰ ਹੀ ਹਾਂ ਅਤੇ ਚੱਜ ਦਾ ਕੰਮ ਹਾਲੇ ਲੱਭਣਾ ਹੈ। ਏਸ ਲਈ ਜਦੋਂ ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਜਸਟਿਸ ਤੇਜਾ ਸਿੰਘ ਦੀ ਦਿੱਲੀ ਵਾਲੀ ਕੋਠੀ ਵਿਚ ਹੋਏ ਇੰਟਰਵਿਊ ਦੇ ਬਾਅਦ, ਯੂਨੀਵਰਸਿਟੀ ਦੇ ਪ੍ਰਕਾਸ਼ਨ ਵਿਭਾਗ ਵਿਚ ਪੰਜਾਬੀ ਪ੍ਰਕਾਸ਼ਨਾਂ ਦੇ ਸੰਪਾਦਕ ਦੀ ਅਸਾਮੀ ਦੀ ਪੇਸ਼ਕਸ਼ ਹੋਈ ਤਾਂ ਮੈਂ ਖ਼ੁਸ਼ੀ ਨਾਲ ਪਰਵਾਨ ਕਰ ਲਈ। ਪ੍ਰੋ. ਤੇਜਾ ਸਿੰਘ ਜੀ ਏਸ ਨਵੇਂ ਵਿਭਾਗ ਦੇ ਸਕੱਤਰ (ਮੁਖੀ) ਲੱਗੇ ਸਨ। ਅਸਲ ਵਿਚ, ਇਹ ਪੂਰਾ ਮਹਿਕਮਾ ਹੀ ਪ੍ਰੋ. ਤੇਜਾ ਸਿੰਘ ਨੂੰ ਸਕੱਤਰ ਲਾਉਣ ਲਈ ਖੋਲ੍ਹਿਆ ਗਿਆ ਸੀ। ਲਾਹੌਰ ਤੋਂ ਬਚ ਕੇ ਆਉਣ ਦੇ ਬਾਅਦ ਮੈਨੂੰ ਪਹਿਲੀ ਵਾਰੀ ਮਹਿਸੂਸ ਹੋਇਆ ਕਿ ਮੇਰੇ ਪੈਰ ਪੱਕੀ ਤਰ੍ਹਾਂ ਲੱਗਣ ਲੱਗੇ ਹਨ। ਪ੍ਰਕਾਸ਼ਨ ਵਿਭਾਗ ਦਾ ਦਫ਼ਤਰ ਸ਼ਿਮਲੇ ਵਿਚ ਸੀ, ਜਿੱਥੇ ਵੀ.ਸੀ. ਸਾਹਿਬ ਦਾ ਦਫ਼ਤਰ ਵੀ ਸੀ। ਯੂਨੀਵਰਸਿਟੀ ਦਾ ਆਪਣਾ ਵੱਡਾ ਆਰਜ਼ੀ ਦਫ਼ਤਰ ਸੋਲਨ ਵਿਚ ਸੀ। ਦਫ਼ਤਰ ਦੇ ਬਹਾਨੇ ਸ਼ਿਮਲੇ ਦੇ ਦਰਸ਼ਨ ਦੀ ਸੰਭਾਵਨਾ ਜਾਗ ਪਈ। ਇਸ ਤੋਂ ਪਹਿਲਾਂ ਸ਼ਿਮਲੇ ਦਾ ਵਾਸ ਮੇਰੀ ਪਹੁੰਚ ਤੋਂ ਬਾਹਰ ਦੀ ਅੱਯਾਸ਼ੀ ਸੀ। ਹੁਣ ਉਹੀ ਸ਼ਿਮਲਾ ਮੇਰੇ ਪੈਰਾਂ ਥੱਲੇ ਰੁਲੇਗਾ! ਫੇਰ, ਪ੍ਰੋਫ਼ੈਸਰ ਤੇਜਾ ਸਿੰਘ ਵਰਗਾ ਅਫ਼ਸਰ ਬੰਦੇ ਨੂੰ ਰੱਬ ਦੇਵੇ! ਸਾਕਾਰ ਭਲਮਣਸਊ। ਸਭ ਤੋਂ ਵਧੀਆ ਗੱਲ ਇਹ ਕਿ ਪੰਜਾਬੀ ਵਿਚ ਤੇ ਪੰਜਾਬੀ ਲਈ ਨਵਾਂ ਤੇ ਨਿੱਗਰ ਕੰਮ ਕਰਨ ਦੀ ਸੰਭਾਵਨਾ—ਪੰਜਾਬੀ ਸਾਹਿੱਤ ਦਾ ਇਤਿਹਾਸ, ਅੰਗਰੇਜ਼ੀ-ਪੰਜਾਬੀ ਤੇ ਪੰਜਾਬੀ-ਪੰਜਾਬੀ ਕੋਸ਼ ਤੇ ਹੋਰ ਕਈ ਹਵਾਲਾ ਗ੍ਰੰਥ। ਸੋ ਮੈਂ ਖ਼ੁਸ਼ ਸਾਂ। ਕੁੱਝ ਦਿਨ, ਦਿੱਲੀ ਦੀ 'ਨਈ ਸੜਕ' ਦੀਆਂ ਦੁਕਾਨਾਂ ਦੀ ਪਰਿਕਰਮਾ ਕਰ ਕਰ ਕੇ ਹਰ ਤਰ੍ਹਾਂ ਦੇ ਸ਼ਬਦ-ਕੋਸ਼ ਇਕੱਠੇ ਕੀਤੇ। ਇਨ੍ਹਾਂ ਕੋਸ਼ਾਂ ਦਾ ਭਾਰ ਚੁੱਕ ਕੇ ਮੈਂ ਇਕੱਲਾ ਸ਼ਿਮਲੇ ਜਾ ਪਹੁੰਚਿਆ। ਸਾਮਾਨ ਗੁਰਦੁਆਰੇ ਵਿਚ ਰੱਖ ਕੇ ਰਿਹਾਇਸ਼ ਭਾਲਣ ਤੁਰ ਪਿਆ। ਮਾਲ ਰੋਡ ਤੋਂ ਕਾਰਟ ਰੋਡ ਉੱਤੇ ਪਹੁੰਚਣ ਲਈ ਗੇਅਟੀ ਥੀਏਟਰ ਦੇ ਸਾਹਮਣਿਓਂ ਪੌੜੀਆਂ ਥੱਲੇ ਵੱਲ ਉਤਰਦੀਆਂ ਸਨ। ਇਨ੍ਹਾਂ ਪੌੜੀਆਂ ਦੇ ਸਿਰੇ ਉੱਤੇ ਸੱਜੇ ਹੱਥ ਇਕ ਖੁੱਥਾ ਜਿਹਾ ਹੋਟਲ ਸੀ। ਇਸ ਹੋਟਲ ਦਾ ਮੈਂ ਇਕ ਕਮਰਾ 50/- ਰੁਪੈ ਮਹੀਨੇ ਉੱਤੇ ਲੈ ਲਿਆ ਤੇ ਏਸੇ ਕਮਰੇ ਵਿਚ, ਕੁੱਝ ਚਿਰ ਪਿੱਛੋਂ, ਬੱਚਿਆਂ ਨੂੰ ਲੈ ਆਇਆ। ਥਾਂ ਬੜੀ ਥੋੜ੍ਹੀ ਸੀ, ਪਰ ਜਿੰਨਾ ਚਿਰ, ਰਿੱਜ ਤੋਂ ਸਕੇਟਿੰਗ ਰਿੰਕ ਵਾਲੇ ਪਾਸੇ ਉਤਰਦਿਆਂ, ਖੱਬੇ ਹੱਥ ਵਾਲੀ ਪਹਿਲੀ ਕੋਠੀ ਦਾ ਅੱਧਾ ਹਿੱਸਾ ਨਾ ਮਿਲਿਆ, ਸਾਨੂੰ

ਏਸੇ ਛੋਟੇ ਜਿਹੇ ਕਮਰੇ ਵਿਚ ਹੀ ਗੁਜ਼ਾਰਾ ਕਰਨਾ ਪਿਆ। ਜਿਹੜੀ ਨਵੀਂ ਕੋਠੀ ਮਿਲੀ, ਉਸ ਦੀ ਇਕ ਵੱਡੀ ਤੰਗੀ ਇਹ ਸੀ ਕਿ ਉਸ ਵੱਲ ਸੂਰਜ ਦੇਵਤਾ ਬਿਲਕੁਲ ਮੂੰਹ ਨਹੀਂ ਸੀ ਕਰਦਾ। ਏਸ ਕੋਠੀ ਦਾ ਦੂਜਾ ਅੱਧ ਪ੍ਰੋ. ਅਮਰੀਕ ਸਿੰਘ ਹੁਰਾਂ ਪਾਸ ਸੀ, ਜੋ ਸ਼ਿਮਲੇ ਦੇ ਡਿਗਰੀ ਕਾਲਜ ਵਿਚ ਅੰਗਰੇਜ਼ੀ ਪੜ੍ਹਾਉਂਦੇ ਸਨ। ਉਹ ਖ਼ਾਲਸਾ ਕਾਲਜ ਵਿਚ ਮੇਰੇ ਤੋਂ ਇਕ ਸਾਲ ਪਿੱਛੇ ਸਨ। ਬਾਅਦ ਵਿਚ ਉਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵੀ.ਸੀ. ਵੀ ਰਹੇ। ਸਾਨੂੰ ਦੁਹਾਂ ਪਰਿਵਾਰਾਂ ਨੂੰ ਦਿਨ-ਰਾਤ ਠੁਰ-ਠੁਰ ਕਰਨਾ ਪੈਂਦਾ ਸੀ। ਅਸੀਂ ਬੱਚਿਆਂ ਨੂੰ ਗਰਮ ਸਵੈਟਰਾਂ ਤੇ ਕੋਟਾਂ ਨਾਲ ਦੁੰਬੇ ਬਣਾਈ ਰੱਖਦੇ। ਆਪਣਾ ਵੀ ਇਹੀ ਹਾਲ ਸੀ। ਸਰਦੀਆਂ ਦੇ ਡਰ ਦੇ ਮਾਰੇ ਢੇਰ ਸਾਰੇ ਪੱਥਰ ਦੇ ਕੋਲੇ ਇਕੱਠੇ ਕਰ ਲਏ। ਅੰਗੀਠੀ ਭਖਾਈ ਰੱਖਦੇ, ਪਰ ਸਰਦੀਆਂ ਦੇ ਹਊਏ ਨਾਲ ਸਾਨੂੰ ਜਿੰਨਾ ਡਰਾਇਆ ਗਿਆ ਸੀ, ਮੌਸਮ ਓਨਾ ਦੁਪਰਿਆਰਾ ਨਹੀਂ ਸੀ ਲੱਗਾ। ਬਰਫ਼ ਪੈਂਦੀ ਤਾਂ ਸਾਰਾ ਸ਼ਹਿਰ ਬਾਹਰ ਨਿਕਲ ਆਉਂਦਾ। ਬਰਫ਼ ਦੇ ਗੋਲੇ ਬਣਾ-ਬਣਾ ਇਕ ਦੂਜੇ ਉੱਤੇ ਸੁੱਟਦੇ, ਬੱਚਿਆਂ ਲਈ ਤਾਂ ਮੌਜ ਲੱਗ ਜਾਂਦੀ। ਉਹ ਜਾਣ-ਜਾਣ ਕੇ ਡਿੱਗਦੇ, ਭੱਜਦੇ, ਤਿਲਕਦੇ, ਬਰਫ਼ ਦੇ ਫੰਬਿਆਂ ਨੂੰ ਫੜਦੇ, ਆਪਣੇ ਕੱਪੜਿਆਂ ਉੱਤੋਂ ਝਾੜਦੇ, ਦੂਜਿਆਂ ਦੇ ਕੱਪੜਿਆਂ ਉੱਤੇ ਗੋਲੇ ਬਣਾ ਬਣਾ ਸੁੱਟਦੇ, ਹੱਸਦੇ, ਖੇਡਦੇ, ਕਿਲਕਾਰੀਆਂ ਮਾਰਦੇ, ਹਾਣ ਦਿਆਂ ਨਾਲ ਨਵੀਆਂ ਦੋਸਤੀਆਂ ਪਾਉਂਦੇ। ਮੈਂ ਤੇ ਨਰਿੰਦਰ ਉਨ੍ਹਾਂ ਦੁਆਲੇ ਪੈਲਾਂ ਪਾਉਂਦੇ ਰਹਿੰਦੇ।

ਜੇ ਕਿਤੇ ਬਰਫ਼ ਪੈਣ ਪਿੱਛੋਂ ਹਵਾ ਚੱਲ ਪੈਂਦੀ ਤਾਂ ਉਹੀ ਨਰਮ ਰੂੰ ਤਿਲਕਵਾਂ ਸ਼ੀਸ਼ਾ ਬਣ ਜਾਂਦੀ, ਜਿਸ ਉੱਤੇ ਤੁਰਨ ਲਈ, ਕਈ ਵਾਰੀ ਤਿਲਕਣ-ਢੱਠਣ ਤੋਂ ਬਾਅਦ ਵੀ, ਮੁੜ ਕੇ ਡਿੱਗਣ ਤੋਂ ਬਚਣ ਲਈ, ਸਥਾਨਕ ਪਹਾੜੀਆਂ ਦੀਆਂ ਹਿਦਾਇਤਾਂ ਦੀ ਲੋੜ ਹੁੰਦੀ ਸੀ।

ਦਫ਼ਤਰ ਪਹੁੰਚਣ ਲਈ ਘਰ ਦੀ ਡੱਕੀ ਹੋਈ ਠੰਢ ਵਿੱਚੋਂ ਨਿਕਲ ਕੇ ਤਿੱਖੀ, ਸ਼ੂਕਦੀ, ਸਰੀਰ ਨੂੰ ਚੀਰਦੀ ਜਾਂਦੀ ਸੀਤ ਹਵਾ ਵਿੱਚੋਂ ਲੰਘਣਾ, ਵੈਤਰਨੀ ਨਦੀ ਪਾਰ ਕਰਨ ਦੇ ਬਰਾਬਰ ਹੁੰਦਾ ਸੀ, ਭਾਵੇਂ ਦਫ਼ਤਰ ਬਹੁਤੀ ਦੂਰ ਨਹੀਂ ਸੀ। ਦਫ਼ਤਰ ਪਹੁੰਚ ਕੇ ਹਰ ਇਕ ਦਾ ਪਹਿਲਾ ਕੰਮ ਹੁੰਦਾ ਚਪੜਾਸੀਆਂ ਦੀਆਂ ਭਖਾਈਆਂ ਅੰਗੀਠੀਆਂ ਉੱਤੇ ਉੱਲਰ ਕੇ ਯਖ਼ ਹੋਏ ਹੱਥ-ਪੈਰ ਤੇ ਨੱਕ-ਕੰਨ ਦੀ ਸੁਰਤ ਬਹਾਲ ਕਰਨੀ। ਹਰ ਵੇਲੇ ਪਾਨ ਚੱਬਣ ਵਾਲਾ ਡਾ. ਮਦਾਨ ਮੇਰੇ ਨਾਲ ਦੀ ਕੁਰਸੀ ਉੱਤੇ ਬੈਠਦਾ। ਉਹ ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਹਿੰਦੀ ਵਿਚ ਡਾਕਟੋਰੇਟ ਕਰਨ ਵਾਲਾ ਪਹਿਲਾ ਵਿਦਵਾਨ ਸੀ। ਬੜਾ ਸੱਚਾ ਤੇ ਮੂੰਹ ਉੱਤੇ ਸਪਸ਼ਟ ਗੱਲ ਕਹਿ ਦੇਣ ਵਾਲਾ ਛੜਾ-ਛੜਾਂਗ ਬੰਦਾ ਸੀ, ਉਹ। ਉਸ ਨਾਲ ਮੇਰੀ ਬੜੀ ਬਣਦੀ ਸੀ। ਅਸੀਂ ਰਲ ਕੇ ਪੰਜਾਬ ਦੇ ਲੇਖਕਾਂ ਦੇ ਬਿਉਰਿਆਂ ਦੀ ਇਕ ਡਾਇਰੈਕਟਰੀ ਤਿਆਰ ਕਰਨ ਦੀ ਸਕੀਮ ਬਣਾਈ। ਸਵਾਲਨਾਮਾ ਤਿਆਰ ਕਰ ਕੇ ਛਪਵਾ ਲਿਆ ਤੇ ਭੇਜਣਾ ਸ਼ੁਰੂ ਵੀ ਕਰ ਦਿੱਤਾ ਪਰ ਯੂਨੀਵਰਸਿਟੀ ਵੱਲੋਂ ਰੁਕਾਵਟ ਪੈ ਜਾਣ ਕਰਕੇ ਇਹ ਕੰਮ ਵਿੱਚੇ ਰਹਿ ਗਿਆ। ਦਫ਼ਤਰ ਵਿਚ ਪ੍ਰੋ. ਤੇਜਾ ਸਿੰਘ ਜੀ ਦੇ ਹੁੰਦਿਆਂ, ਪੰਜਾਬੀ ਸਾਹਿੱਤ ਦੇ ਇਤਿਹਾਸ ਦੀ ਕਾਂਡਵਾਰ ਰੂਪ-ਰੇਖਾ ਤਿਆਰ ਕੀਤੀ ਗਈ ਜੋ ਬਾਅਦ ਵਿਚ ਡਾ. ਸੁਰਿੰਦਰ ਸਿੰਘ ਕੋਹਲੀ ਜੀ ਦੇ ਕੰਮ ਆਈ। ਜਦੋਂ ਸਰਦਾਰ ਜੀ.ਬੀ. ਸਿੰਘ ਜੀ ਵਲੈਤ ਵਿਚ ਆਪਣੇ ਡਾਕਟਰ ਪੁੱਤਰ, ਹਰਬੰਸ ਸਿੰਘ ਪਾਸ ਚਲੇ ਗਏ ਤਾਂ ਮੇਰੀ ਆਦਰ-ਭਰੀ ਪ੍ਰੇਰਨਾ ਨੇ ਉਨ੍ਹਾਂ ਪਾਸੋਂ ਗੁਰਮੁਖੀ ਲਿਪੀ ਦੇ ਜਨਮ ਤੇ ਵਿਕਾਸ ਬਾਰੇ ਇਕ ਕਿਤਾਬ ਤਿਆਰ ਕਰਵਾ ਲਈ, ਜੋ ਮੇਰੇ ਬਿਉਰੋ ਤੋਂ ਚਲੇ ਜਾਣ

ਦੇ ਬਾਅਦ ਸ. ਹਰਨਾਮ ਸਿੰਘ ਸ਼ਾਨ ਜੀ ਨੇ ਪ੍ਰੈਸ ਵਿੱਚੋਂ ਲੰਘਾਈ। ਜਦੋਂ ਪ੍ਰੋ. ਤੇਜਾ ਸਿੰਘ ਜੀ, ਬਿਉਰੋ ਦੀ ਸਕੱਤਰੀ ਛੱਡ ਕੇ ਮਹਿੰਦਰ ਕਾਲਜ ਦੇ ਪ੍ਰਿੰਸੀਪਲ ਬਣ ਕੇ ਪਟਿਆਲੇ ਜਾ ਪਹੁੰਚੇ, ਓਦੋਂ ਉਨ੍ਹਾਂ ਵਾਲੀ ਕੁਰਸੀ ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਫ਼ਿਜ਼ਿਕਸ ਵਿਭਾਗ ਦੇ ਸੇਵਾ-ਮੁਕਤ ਪ੍ਰੋ. ਜੇ.ਬੀ. ਸੇਠ ਨੇ ਸੰਭਾਲੀ। ਉਨ੍ਹਾਂ ਨੇ ਮੈਨੂੰ ਡਾਰਵਿਨ ਦੀ ਕਿਤਾਬ *Descent of Man* ਪੰਜਾਬੀ ਵਿਚ ਪਰਤਾਉਣ ਲਈ ਦਿੱਤੀ।

ਮੇਰੇ ਲਈ ਇਹ ਕੰਮ ਔਖਾ ਸੀ ਕਿਉਂਕਿ ਮੈਂ ਸਾਇੰਸ ਦਾ ਵਿਦਿਆਰਥੀ ਨਹੀਂ ਸਾਂ ਰਿਹਾ, ਪਰ ਕਿਉਂਕਿ ਮੈਂ ਚਾਹੁੰਦਾ ਸਾਂ, ਪੰਜਾਬੀ ਭਾਸ਼ਾ, ਪ੍ਰਗਟਾਵੇ ਦੇ ਮਾਮਲੇ ਵਿਚ, ਹਰ ਵਿਸ਼ੇ ਦੇ ਹਾਣ ਦੀ ਬਣ ਕੇ ਵਿਖਾਏ, ਇਸ ਲਈ ਇਸ ਕੰਮ ਨੂੰ ਵੰਗਾਰ ਸਮਝ ਕੇ ਹੱਥ ਪਾ ਲਿਆ। ਮੈਂ ਅਜੇ ਥੋੜੇ ਕਾਂਡ ਹੀ ਤਰਜਮਾਏ ਸਨ ਕਿ ਮੈਨੂੰ ਵੀ ਪ੍ਰੋ. ਤੇਜਾ ਸਿੰਘ ਦੀ ਛਤਰ-ਛਾਇਆ ਹੇਠ ਪਟਿਆਲੇ ਜਾਣਾ ਪੈ ਗਿਆ। ਕੀਤੇ ਕੰਮ ਦੀ ਫ਼ਾਈਲ ਮੈਂ ਓਥੇ ਹੀ ਛੱਡ ਆਇਆ ਸਾਂ। ਪਤਾ ਨਹੀਂ ਕਿਤੇ ਰੁਲ-ਖੁਲ ਗਈ ਹੈ ਕਿ ਰੱਦੀ ਵਿਚ ਤੋਰ ਦਿੱਤੀ ਗਈ ਹੈ ?

ਨਾਲ ਦੇ ਕਮਰੇ ਵਿਚ ਹਰ ਵੇਲੇ ਮੂੰਹ ਵਿਚ ਸਿਗਰਟ ਰੱਖਣ ਵਾਲੇ ਪ੍ਰੋ. ਰਘੂਨੰਦਨ ਸ਼ਾਸਤ੍ਰੀ ਤੇ ਬਾਅਦ ਵਿਚ ਸ. ਹਰਨਾਮ ਸਿੰਘ ਸ਼ਾਨ, ਕ੍ਰਮ ਅਨੁਸਾਰ, ਸਾਡੇ ਵਾਂਗ ਹੀ, ਹਿੰਦੀ ਤੇ ਪੰਜਾਬੀ ਦੇ ਕੰਮ ਉੱਤੇ ਲੱਗੇ ਹੁੰਦੇ ਸਨ। ਪ੍ਰੋ. ਸੇਠ ਦੀ ਨਿਗਾਹ ਕਰੀਬ-ਕਰੀਬ ਜਵਾਬ ਦੇ ਚੁੱਕੀ ਹੋਈ ਸੀ ਤੇ ਕਿਸੇ ਲਿਖਤ ਨੂੰ ਪੜ੍ਹਨ ਲਈ ਉਨ੍ਹਾਂ ਨੂੰ ਇਕ-ਇਕ ਅੱਖਰ ਮੋਟੇ ਸਾਰੇ ਆਤਸ਼ੀ ਸ਼ੀਸ਼ੇ ਦੀ ਮਦਦ ਨਾਲ ਵੱਖ-ਵੱਖ ਉਠਾਉਣਾ ਪੈਂਦਾ ਸੀ। ਸ਼ਰਾਫ਼ਤ, ਮਿਠਾਸ ਤੇ ਦਫ਼ਤਰ ਵਿਚ ਵਕਤ-ਸਿਰ ਪਹੁੰਚਣ ਦੇ ਮਾਮਲੇ ਵਿਚ ਉਹ ਪ੍ਰੋ. ਤੇਜਾ ਸਿੰਘ ਵਰਗੇ ਸਨ, ਪਰ ਅੱਖਾਂ ਦੀ ਅਣਹੋਂਦ ਨੇ, ਉਨ੍ਹਾਂ ਨੂੰ ਪ੍ਰਕਾਸ਼ਨ ਬਿਊਰੋ ਲਈ ਕਲਪੇ ਗਏ ਕੰਮਾਂ ਦੀ ਯੋਗ ਤੇ ਸਾਰਥਕ ਅਗਵਾਈ ਦੀ ਸਮਰੱਥਾ ਤੋਂ ਵਾਂਝਾ ਕੀਤਾ ਹੋਇਆ ਸੀ।

ਦਫ਼ਤਰ ਵਿਚ ਦੋ ਚਪੜਾਸੀ ਸਨ। ਇਕ ਪਤਲਾ ਸੀ ਤੇ ਭੈਂਗ ਮਾਰਦਾ ਸੀ, ਪਰ ਕੰਮ ਵਿਚ ਛੁਹਲਾ ਸੀ। ਦੂਜੇ ਦਾ ਸਰੀਰ ਪਹਿਲੇ ਤੋਂ ਕੁੱਝ ਵਧੇਰੇ ਭਰਿਆ ਹੋਇਆ ਸੀ ਪਰ ਕੰਮ ਵਿਚ ਕਾਫ਼ੀ ਜਿੱਲ੍ਹਾ ਸੀ। ਉਹ ਆਪ ਕਰਨ ਦੀ ਥਾਂ ਪਤਲੂ ਨੂੰ ਹੀ ਭਜਾਈ ਰੱਖਦਾ। ਦੋਵੇਂ ਪਹਾੜੀਏ ਸਨ, ਪਰ ਲਹਿਜੇ ਦੇ ਕਿਸੇ ਫ਼ਰਕ ਤੋਂ ਬਿਨਾਂ, ਵਧੀਆ ਪੰਜਾਬੀ ਬੋਲਦੇ ਸਨ। ਇਕ ਦਿਨ ਮੌਕਾ ਤਾੜ ਕੇ ਪਤਲੂ ਮੈਨੂੰ ਤੇ ਮਦਾਨ ਨੂੰ ਆਪਣੇ ਸਾਥੀ ਦਾ ਨਾਂ ਲੈ ਕੇ ਕਹਿਣ ਲੱਗਾ,

"ਜੇ ਤੁਹਾਨੂੰ ਬੰਦੂਕਾਂ ਚਾਹੀਦੀਆਂ ਹੋਣ ਤਾਂ ਇਹ ਵੇਚਣ ਨੂੰ ਫਿਰਦੈ। ਇਸ ਕੋਲ ਬੈਲਜੀਅਮ ਦੀਆਂ ਦੋ ਵਧੀਆ ਬੰਦੂਕਾਂ ਨੇ।"

ਮੈਂ ਹੈਰਾਨ ਹੋ ਕੇ ਪੁੱਛਿਆ, "ਏਸ ਨੇ ਦੋ ਬੰਦੂਕਾਂ ਕਿਉਂ ਰੱਖੀਆਂ ਹੋਈਆਂ ਨੇ ?"

ਪਤਲੂ ਬੋਲਿਆ, "ਜੀ ! ਇਹ ਰਾਜਾ ਹੁੰਦਾ ਸੀ। ਅੰਗਰੇਜ਼ਾਂ ਨੇ ਇਸ ਲਈ ਦੋ ਬੰਦੂਕਾਂ ਦੀ ਸਲਾਮੀ ਮਨਜ਼ੂਰ ਕੀਤੀ ਹੋਈ ਸੀ। ਉਹ ਜਦ ਕਦੀ ਵੀ ਵਾਂਢਿਓਂ ਆ ਕੇ ਆਪਣੀ ਰਿਆਸਤ ਵਿਚ ਪੈਰ ਧਰਦਾ ਸੀ ਤਾਂ ਇਸ ਦੇ ਸਤਕਾਰ ਵਿਚ ਦੋ ਫ਼ਾਇਰ ਹੋਇਆ ਕਰਦੇ ਸਨ।"

ਮਦਾਨ ਨੇ ਹੱਸ ਕੇ ਪੁੱਛਿਆ, "ਓਏ ਸੱਚ ਕਹਿਨੈਂ, ਇਹ ਰਾਜਾ ਹੁੰਦਾ ਸੀ ?"

ਪਤਲੂ ਨੇ ਕਿਹਾ, "ਜੀ, ਜਿਸ ਨੂੰ ਮਰਜ਼ੀ ਜੇ ਪੁੱਛ ਲੌਂ, ਇਹ ਰਾਜਾ ਹੁੰਦਾ ਸੀ। ਹੁਣ ਵੀ ਪਿੰਡ ਵਿਚ ਇਸ ਨੂੰ ਲੋਕ 'ਰਾਜਾ ਜੀ' ਹੀ ਬੁਲਾਉਂਦੇ ਨੇ। ਇੱਕੋ ਪਹਾੜੀ ਸੀ

ਇਸ ਦੇ ਰਾਜ ਵਿਚ। ਹੁਣ ਜ਼ਰਾ ਹੱਥ ਤੰਗ ਸੂ, ਏਸ ਲਈ ਸਲਾਮੀ ਵਾਲੀਆਂ ਬੰਦੂਕਾਂ ਵੇਚਦੈ।"

ਬੰਦੂਕ ਤਾਂ ਨਾ ਮਦਾਨ ਨੂੰ ਚਾਹੀਦੀ ਸੀ, ਨਾ ਮੈਨੂੰ ਪਰ ਮੈਨੂੰ ਗਿਆਨੀ ਗਿਆਨ ਸਿੰਘ ਹੁਰਾਂ ਦੇ ਉਹ ਕਬਿੱਤ ਯਾਦ ਆਏ ਜਿਨ੍ਹਾਂ ਵਿਚ ਉਹ ਰਿਆਸਤਾਂ ਦੇ ਰਾਜਿਆਂ ਦੀ ਖੁਨਾਮੀ ਕਰਦਿਆਂ 'ਗੁੱਛੀ ਵਾਲੇ' ਰਾਜਿਆਂ ਨੂੰ ਵੀ ਚੇਤੇ ਕਰਦਾ ਹੈ।

ਸ. ਕਪੂਰ ਸਿੰਘ ਨੂੰ ਮੈਂ ਪਹਿਲੀ ਵਾਰੀ ਏਥੇ ਸ਼ਿਮਲੇ ਵਿਚ ਹੀ ਮਿਲਿਆ ਸਾਂ। ਓਦੋਂ ਉਹ ਆਈ.ਸੀ.ਐਸ. ਦੀ ਸੇਵਾ ਤੋਂ ਮੁਅੱਤਲ ਕੀਤੇ ਜਾ ਚੁੱਕੇ ਸਨ। ਉਹ ਸ਼ਾਮ ਨੂੰ ਮਾਲ ਉੱਤੇ ਜਾਂ ਰਿੱਜ ਉੱਤੇ ਮਿਲ ਪੈਂਦੇ ਤੇ ਧਰਮ, ਫ਼ਲਸਫ਼ੇ, ਤਰਕ, ਵਿਦਿਆ, ਇਤਿਹਾਸ, ਜੋਤਿਸ਼, ਸਿਆਸਤ ਤੇ ਸਿਆਸੀ ਮੈਦਾਨ ਦੇ ਸ਼ਾਹਸਵਾਰਾਂ ਦੀਆਂ ਤੇ ਜਾਂ ਕੇਂਬਰਿਜ ਦੇ ਤਰਕ-ਵਿਦਿਆ ਦੇ ਪ੍ਰੋਫ਼ੈਸਰਾਂ ਦੀਆਂ ਗੱਲਾਂ ਨਾਲ ਮੇਰੇ ਗਿਆਨ ਵਿਚ ਵਾਧਾ ਕਰਦੇ ਰਹਿੰਦੇ। ਮੈਂ ਉਨ੍ਹਾਂ ਦੀ ਲਿਆਕਤ ਦਾ ਤਾਂ ਪਹਿਲਾਂ ਈ ਕਾਇਲ ਸਾਂ, ਪਰ ਸਰਕਾਰ ਵੱਲੋਂ ਉਨ੍ਹਾਂ ਨਾਲ ਹੋ ਰਹੇ ਧੱਕੇ ਕਰਕੇ ਮੇਰੀ ਉਨ੍ਹਾਂ ਨਾਲ ਹਮਦਰਦੀ ਵੀ ਹੋ ਗਈ। ਇਕ ਵਾਰੀ ਉਹ ਮੈਨੂੰ ਆਪਣੇ ਡੇਰੇ ਉੱਤੇ ਲੈ ਗਏ। ਉਨ੍ਹਾਂ ਨੇ ਫ਼ਰਸ਼ ਉੱਤੇ ਬਿਸਤਰਾ ਵਿਛਾਇਆ ਹੋਇਆ ਸੀ। ਸਿਰਹਾਣੇ ਵੱਲ ਗਾਓ-ਤਕੀਆ ਪਿਆ ਸੀ, ਜਿਸ ਨਾਲ ਢਾਸਣਾ ਲਾ ਕੇ ਉਹ ਲਿਖਦੇ-ਪੜ੍ਹਦੇ ਸਨ। ਸ਼ਿਮਲੇ ਵਿਚ ਸ. ਕਪੂਰ ਸਿੰਘ ਨਾਲ ਪੈਦਾ ਹੋਈ ਸਾਂਝ, ਉਨ੍ਹਾਂ ਦੇ ਅੰਤਲੇ ਸੁਆਸਾਂ ਤਕ ਕਾਇਮ ਰਹੀ, ਬਲਕਿ ਵਧਦੀ ਹੀ ਗਈ।

ਸ਼ਿਮਲੇ ਰਹਿੰਦਿਆਂ ਮੈਂ ਇਕ ਮਜ਼ਮੂਨ ਲਿਖਿਆ, ਜਿਸ ਦਾ ਸਿਰਲੇਖ ਸੀ, 'ਪੰਜਾਬੀ ਦੀ ਲਿਪੀ'। ਇਸ ਮਜ਼ਮੂਨ ਨੂੰ ਲਿਖਣ ਦਾ ਫੁਰਨਾ ਉਸ ਵਿਵਾਦ ਵਿੱਚੋਂ ਪੈਦਾ ਹੋਇਆ ਸੀ ਜਿਸ ਦਾ ਸੰਬੰਧ ਆਰੀਆ ਸਮਾਜ ਦੇ ਪੈਰੋਕਾਰਾਂ ਵੱਲੋਂ 'ਗੁਰਮੁਖੀ' ਨੂੰ ਪੰਜਾਬੀ ਦੀ ਇੱਕੋ-ਇੱਕ ਲਿਪੀ ਮੰਨਣ ਤੋਂ ਇਨਕਾਰ ਕਰਨ ਨਾਲ ਸੀ। ਵੰਡ ਤੋਂ ਪਹਿਲਾਂ ਦੇ ਪੰਜਾਬ ਦੀ ਫ਼ਿਰਕਿਆਂ ਵਿਚ ਵੰਡੀ ਹੋਈ ਸਿਆਸਤ ਨੇ, ਪੰਜਾਬ ਦੀ ਭਾਸ਼ਾਈ ਇਕਾਗਰਤਾ ਨੂੰ ਭੰਗ ਕਰ ਕੇ, ਮੁਸਲਮਾਨਾਂ ਨੂੰ ਉਰਦੂ (ਫ਼ਾਰਸੀ-ਅਰਬੀ ਲਿਪੀ) ਨਾਲ, ਹਿੰਦੂਆਂ ਨੂੰ ਹਿੰਦੀ (ਦੇਵਨਾਗਰੀ ਲਿਪੀ) ਨਾਲ ਤੇ ਸਿੱਖਾਂ ਨੂੰ ਪੰਜਾਬੀ (ਗੁਰਮੁਖੀ ਲਿਪੀ) ਨਾਲ ਜੋੜ ਦਿੱਤਾ ਸੀ। ਵੰਡ ਤੋਂ ਬਾਅਦ ਦੀ ਸਿਆਸਤ ਨੇ ਪਹਿਲਾਂ, ਪਿਛਲੇ ਵਰਤਾਰੇ ਦੇ ਅਸਰ ਹੇਠ, ਹਿੰਦੂ-ਹਿੰਦੀ-ਦੇਵਨਾਗਰੀ ਤੇ ਸਿੱਖ-ਪੰਜਾਬੀ-ਗੁਰਮੁਖੀ ਵਾਲੀ ਸਿਆਸਤ ਨੂੰ ਜਾਰੀ ਰੱਖਣ ਦਾ ਜਤਨ ਕੀਤਾ, ਪਰ ਜਦੋਂ ਗ਼ੈਰ-ਫ਼ਿਰਕੂ ਭਾਰਤੀ ਵਿਧਾਨ ਵਾਲੇ ਨਵੇਂ ਪੰਜਾਬ ਵਿਚ ਇਸ ਸਪਸ਼ਟ ਫ਼ਿਰਕੂ ਸਿਆਸਤ ਦਿਆਂ ਪੈਰਾਂ ਥੱਲਿਓਂ ਮਿੱਟੀ ਖਿਸਕਦੀ ਜਾਪੀ ਤਾਂ ਤੰਗ-ਨਜ਼ਰ ਲੋਕ, ਪੰਜਾਬੀ ਭਾਸ਼ਾ ਨੂੰ 'ਗੁਰਮੁਖੀ ਵਾਲੀ ਪੰਜਾਬੀ' ਤੇ 'ਦੇਵ ਨਾਗਰੀ ਵਾਲੀ ਪੰਜਾਬੀ' ਵਿਚ ਵੰਡਣ ਲਈ ਤਤਪਰ ਹੋ ਗਏ। ਕਿਸੇ ਨਾ ਕਿਸੇ ਬਹਾਨੇ ਪੰਜਾਬ ਦੀ ਇਕਮੁੱਠਤਾ ਨੂੰ ਖੇਰੂੰ-ਖੇਰੂੰ ਕਰਨ ਦੀ ਸਿਆਸਤ ਮੈਨੂੰ ਨਿਰੀ ਜ਼ਹਿਰ ਲੱਗਦੀ ਸੀ। ਇਸ ਨੂੰ ਠੱਲ੍ਹ ਪਾਉਣ ਵਾਲਿਆਂ ਦੇ ਹੱਥ ਮਜ਼ਬੂਤ ਕਰਨ ਲਈ ਲਿਖਿਆ ਗਿਆ ਸੀ, ਮੇਰਾ ਇਹ ਮਜ਼ਮੂਨ। ਸ਼ਿਮਲੇ ਦੇ ਸੈਸ਼ਨ ਜੱਜ ਤੇ ਡੀ.ਸੀ. ਦਿਆਂ ਦਫ਼ਤਰਾਂ ਵਿਚ ਸਰਕਾਰ ਦੀਆਂ ਛਾਪੀਆਂ ਪੁਰਾਣੀਆਂ ਅਣਵਰਤੀਆਂ ਕਿਤਾਬਾਂ ਦਾ ਕਾਫ਼ੀ ਖ਼ਜ਼ਾਨਾ ਅਲਮਾਰੀਆਂ ਵਿਚ ਰੁਲ ਰਿਹਾ ਸੀ। ਚੇਤੇ ਨਹੀਂ ਕਿਸ ਨੇ ਇਸ ਅਣਵਰਤੇ ਖ਼ਜ਼ਾਨੇ ਨੂੰ ਫਰੋਲਣ ਦੀ ਪ੍ਰੇਰਨਾ ਦਿੱਤੀ ਸੀ, ਪਰ ਕਾਫ਼ੀ ਮਸਾਲਾ ਓਥੋਂ ਮਿਲਿਆ।

ਮੈਂ ਸ਼ਿਮਲੇ ਪਹੁੰਚਦਿਆਂ ਹੀ ਗੋਜਰਾ, ਜ਼ਿਲਾ ਲਾਇਲਪੁਰ (ਪਾਕਿਸਤਾਨ) ਦੇ

ਪਾਦਰੀ ਡਬਲਿਊ ਪੀ. ਹੇਅਰਜ਼ (Rev . W .P . Hares) ਨੂੰ ਲੁਧਿਆਣਾ ਮਿਸ਼ਨ ਵੱਲੋਂ 1854 ਵਿਚ ਛਪੀ Lodiana Dictionary ਤੇ ਜੌਨ ਨਿਊਟਨ (John Newton) ਦੀ ਪੰਜਾਬੀ ਗ੍ਰਾਮਰ ਦੀਆਂ ਕਾਪੀਆਂ ਦੀ ਮੰਗ ਲਿਖ ਭੇਜੀ ਸੀ। ਅਚਾਨਕ, ਐਨ ਉਨ੍ਹਾਂ ਹੀ ਦਿਨਾਂ ਵਿਚ, ਡਾਕ ਰਾਹੀਂ, ਮੰਗਿਆ ਹੋਇਆ ਕੋਸ਼ ਤੇ ਹੇਅਰਜ਼ ਸਾਹਿਬ ਦੀਆਂ ਆਪਣੀਆਂ ਰਚੀਆਂ ਦੋ ਕਿਤਾਬਾਂ *A Collection of Panjabi Proverbs and Idiomatic Sentences in Roman Panjabi ਤੇ An English-Panjabi Dictionary* ਆ ਪਹੁੰਚੀਆਂ। ਮਿਹਰਬਾਨ ਪਾਦਰੀ ਸਾਹਿਬ ਨੇ ਲਿਖਿਆ ਸੀ ਕਿ ਉਹ ਗੋਜਰਾ ਛੱਡ ਕੇ ਵਾਪਸ ਇੰਗਲੈਂਡ ਜਾ ਰਹੇ ਹਨ ਤੇ ਜਾਂਦਿਆਂ-ਜਾਂਦਿਆਂ ਮੇਰੀ ਮੰਗ ਪੂਰੀ ਕਰਨ ਦੀ ਖ਼ੁਸ਼ੀ ਲੈ ਰਹੇ ਹਨ। ਇਹ ਕਿਤਾਬਾਂ ਵੀ, ਲੇਖ ਦੀ ਤਿਆਰੀ ਵਿਚ ਸਹਾਈ ਹੋਈਆਂ। ਮੇਰਾ ਇਹ ਲੇਖ ਛਪਿਆ *ਨਵੀਆਂ ਕੀਮਤਾਂ* ਰਿਸਾਲੇ ਵਿਚ, ਜਿਸ ਨੂੰ ਅਸਲ ਵਿਚ ਪ੍ਰੋ. ਰਾਮ ਸਿੰਘ ਹੁਰੀਂ ਐਡਿਟ ਕਰਦੇ ਸਨ, ਭਾਵੇਂ ਇਸ ਉੱਤੇ ਨਾਂ ਪ੍ਰਿੰਸੀਪਲ ਨਿਰੰਜਨ ਸਿੰਘ ਹੁਰਾਂ ਦਾ ਛਪਿਆ ਹੁੰਦਾ ਸੀ। ਰਿਸਾਲਾ ਦਿੱਲੀਓਂ ਨਿਕਲਦਾ ਸੀ, ਜਿੱਥੇ ਪ੍ਰਿੰਸੀਪਲ ਸਾਹਿਬ ਕੈਂਪ ਕਾਲਜ ਦੇ ਪ੍ਰਿੰਸੀਪਲ ਸਨ ਤੇ ਰਾਮ ਸਿੰਘ ਜੀ ਓਸੇ ਕਾਲਜ ਵਿਚ ਪੰਜਾਬੀ ਪੜ੍ਹਾਉਂਦੇ ਸਨ।

ਪੰਜਾਬ ਅਸੈਂਬਲੀ ਦੀਆਂ ਬੈਠਕਾਂ ਉਨ੍ਹਾਂ ਦਿਨਾਂ ਵਿਚ ਸ਼ਿਮਲੇ ਹੋਇਆ ਕਰਦੀਆਂ ਸਨ ਤੇ ਅਸੈਂਬਲੀ ਵਿਚ ਵੀ ਪੰਜਾਬੀ ਤੇ ਹਿੰਦੀ ਅਤੇ ਗੁਰਮੁਖੀ ਤੇ ਦੇਵਨਾਗਰੀ ਦੇ ਮਸਲੇ ਜ਼ੋਰ-ਸ਼ੋਰ ਨਾਲ ਬਹਿਸ ਦਾ ਮਾਮਲਾ ਬਣੇ ਹੋਏ ਸਨ। ਬੀਬੀ ਪ੍ਰਕਾਸ਼ ਕੌਰ ਜੀ ਅਸੈਂਬਲੀ ਦੇ ਮੈਂਬਰ ਸਨ। *ਨਵੀਆਂ ਕੀਮਤਾਂ* ਵਿਚ ਛਪਿਆ ਮੇਰਾ ਲੇਖ ਉਨ੍ਹਾਂ ਦੀ ਨਜ਼ਰ ਪੈ ਗਿਆ। ਉਨ੍ਹਾਂ ਲਈ ਇਹ ਬੜੇ ਮੌਕੇ ਉੱਤੇ ਬਹੁੜੀ ਸੁਗਾਤ ਸੀ।

ਮੈਨੂੰ ਓਦੋਂ ਤਕ ਐਮ.ਐਲ.ਏ. ਕੁਆਟਰਾਂ ਵਿੱਚੋਂ ਇਕ ਕੁਆਟਰ ਅਲਾਟ ਹੋ ਚੁੱਕਾ ਸੀ, ਸੋ ਮੈਂ ਬਰਫ਼ਖ਼ਾਨੇ ਵਿੱਚੋਂ ਆਪਣਾ ਲਟਾ-ਪਟਾ ਚੁੱਕ ਕੇ ਓਥੇ ਵੱਸ ਚੁੱਕਾ ਸਾਂ। ਪੰਜਾਬ ਸਰਕਾਰ ਦੇ ਲੋਕ-ਸੰਪਰਕ ਵਿਭਾਗ ਦੇ ਖੱਦਰਪੋਸ਼ ਸ. ਨਿਰਭੈ ਸਿੰਘ ਮੇਰੇ ਗਵਾਂਢੀ ਸਨ। ਮਕਾਨ ਵਧੀਆ ਸਨ ਤੇ ਜਿਸ ਧੁੱਪ ਲਈ ਰਿੱਜ ਵਾਲੇ ਮਕਾਨ ਵਿਚ ਤਰਸਦੇ ਸਾਂ, ਉਸ ਦੇ ਏਥੇ ਖੁੱਲ੍ਹੇ ਗੱਫੇ ਮਿਲਦੇ ਸਨ। ਦਫ਼ਤਰ ਤੋਂ ਦੂਰ ਹੋਣ ਕਰਕੇ ਦੋ ਵੇਲੇ ਸੈਰ ਵੀ ਬਦੋ-ਬਦੀ ਹੋ ਜਾਂਦੀ ਸੀ।

ਇਕ ਦਿਨ ਮੈਂ ਦਫ਼ਤਰ ਤੋਂ ਮੁੜਿਆ ਤੇ ਟੱਬਰ ਵਿਚ ਬੈਠ ਕੇ ਚਾਹ-ਪਾਣੀ ਪੀ ਰਿਹਾ ਸਾਂ ਕਿ ਬੀਬੀ ਪ੍ਰਕਾਸ਼ ਕੌਰ ਤੇ ਉਨ੍ਹਾਂ ਦੇ ਪਤੀ ਡਾ. ਉਪਕਾਰ ਸਿੰਘ, ਤਸ਼ਰੀਫ਼ ਲੈ ਆਏ। ਮੈਂ ਉਨ੍ਹਾਂ ਨੂੰ ਜਾਣਦਾ ਨਹੀਂ ਸਾਂ। ਉਨ੍ਹਾਂ ਨੇ ਆਪਣੀ ਜਾਣ-ਪਛਾਣ ਕਰਾਈ। ਚਾਹ ਪੀਂਦਿਆਂ ਉਨ੍ਹਾਂ ਨੇ ਦੱਸਿਆ ਕਿ ਅਸੀਂ ਤੁਹਾਡਾ 'ਪੰਜਾਬੀ ਦੀ ਲਿਪੀ' ਵਾਲਾ ਲੇਖ *ਨਵੀਆਂ ਕੀਮਤਾਂ* ਵਿੱਚੋਂ ਪੜ੍ਹ ਕੇ ਤੁਹਾਨੂੰ ਲੱਭਣ ਲਈ ਪਹਿਲਾਂ ਦਿੱਲੀ ਪਹੁੰਚੇ ਸਾਂ। ਓਥੋਂ ਪ੍ਰਿੰਸੀਪਲ ਸਾਹਿਬ ਪਾਸੋਂ ਪਤਾ ਲੱਗਾ ਕਿ ਤੁਸੀਂ ਤਾਂ ਸ਼ਿਮਲੇ ਵਿਚ ਰਹਿੰਦੇ ਹੋ, ਸੋ ਵਾਪਸ ਆਏ ਤੇ ਪੁੱਛਦੇ-ਪੁਛਾਉਂਦੇ ਹੁਣ ਤੁਹਾਡੀ ਸੇਵਾ ਵਿਚ ਹਾਜ਼ਰ ਹੋ ਗਏ ਹਾਂ। ਅਸੈਂਬਲੀ ਵਿਚ ਇਸ ਵਿਸ਼ੇ ਉੱਤੇ ਬਹਿਸ ਹੋਣੀ ਹੈ। ਬੀਬੀ ਜੀ ਨੂੰ ਆਪਣੀ ਸਪੀਚ ਤਿਆਰ ਕਰਨ ਲਈ ਤੁਹਾਡੀ ਮਦਦ ਚਾਹੀਦੀ ਹੈ।

ਬੀਬੀ ਪ੍ਰਕਾਸ਼ ਕੌਰ ਨੇ, ਆਪਣੇ ਪਤੀ ਵਾਂਗ, ਖੱਦਰ ਦੇ ਕੱਪੜੇ ਪਾਏ ਹੋਏ ਸਨ। ਉਹ ਮੈਨੂੰ ਬੜੇ ਨਿਰਮਾਣ, ਸਰਲ ਤੇ ਸਾਦਾ ਸੁਭਾ ਦੇ ਲੱਗੇ। ਡਾ. ਉਪਕਾਰ ਸਿੰਘ ਆਪਣੇ

ਆਪ ਨੂੰ ਆਪਣੀ ਪਤਨੀ ਦੇ ਪਿੱਛੇ ਰੱਖ ਕੇ ਸੰਤੁਸ਼ਟ ਰਹਿਣ ਤੇ ਹੱਸਣ-ਹਸਾਉਣ ਵਾਲੇ ਵਿਅਕਤੀ ਸਨ। ਸਿੱਖ ਸਿਆਸਤ ਨਾਲ ਡੂੰਘੇ ਜੁੜੇ ਹੋਣ ਕਾਰਨ, ਸਿੱਖ ਆਗੂਆਂ ਦੇ ਰੋਚਕ ਟੋਟਕੇ ਬੜਾ ਸੁਆਦ ਲੈ-ਲੈ ਕੇ ਸੁਣਾਉਂਦੇ ਸਨ। ਇਹ ਜੋੜੀ ਉਸ ਦਿਨ ਤੋਂ ਬਾਅਦ, ਆਪਣੇ ਸੁਆਸਾਂ ਦੇ ਅੰਤ ਤਕ ਮੇਰੀ ਕਦਰਦਾਨ ਰਹੀ ਤੇ ਜਦੋਂ ਵੀ ਮੇਲ ਹੁੰਦਾ, ਸ਼ਿਮਲੇ ਤੋਂ ਦਿੱਲੀ ਤੇ ਦਿੱਲੀ ਤੋਂ ਮੁੜ ਸ਼ਿਮਲੇ ਆ ਕੇ ਮੈਨੂੰ ਲੱਭਣ ਤੇ ਉਸ ਤੋਂ ਬਾਅਦ ਦੀ ਸਾਰੀ ਘਟਨਾ ਹੱਸ-ਹੱਸ ਕੇ ਦੁਹਰਾਉਂਦੇ। ਪਹਿਲੀ ਮਿਲਣੀ ਵਾਲੇ ਦਿਨ ਦੋਵੇਂ ਜੀ ਡੂੰਘੀ ਸ਼ਾਮ ਤਕ ਬੈਠੇ ਰਹੇ ਤੇ ਇਹ ਫ਼ੈਸਲਾ ਕਰ ਕੇ ਉੱਠੇ ਕਿ ਮੈਂ ਆਪਣੇ ਦਫ਼ਤਰ ਤੋਂ ਬਾਅਦ, ਹਰ ਰੋਜ਼, ਰਿੱਜ ਉੱਤੇ ਰਿੰਕ ਵਾਲੇ ਪਾਸੇ ਵਾਕਿਆ ਇਕ ਛੋਟੇ ਜਿਹੇ ਹੋਟਲ ਵਿਚ ਅਸੈਂਬਲੀ ਦੇ ਸਿੱਖ ਮੈਂਬਰਾਂ ਦੇ ਪੰਜ-ਪੰਜ ਦੇ ਜੱਥਿਆਂ ਨੂੰ ਪੰਜਾਬੀ-ਗੁਰਮੁਖੀ ਬਾਰੇ ਲੈਕਚਰ ਦਿਆ ਕਰਾਂ ਤਾਂ ਜੋ ਉਹ ਅਸੈਂਬਲੀ ਦੀ ਬੈਠਕ ਵਿਚ ਸਨੱਧ-ਬੱਧ ਹੋ ਕੇ ਜਾ ਸਕਣ।

ਮੇਰੀ ਕਲਾਸ ਵਿਚ ਬੀਬੀ ਪ੍ਰਕਾਸ਼ ਕੌਰ ਜੀ ਤੋਂ ਛੁੱਟ ਪਹਿਲੇ ਵੱਡੀਆਂ ਤੋਪਾਂ ਹਾਜ਼ਰ ਹੋਈਆਂ, ਜਿਵੇਂ ਜੱਥੇਦਾਰ ਈਸ਼ਰ ਸਿੰਘ ਮਝੈਲ, ਜੱਥੇਦਾਰ ਊਧਮ ਸਿੰਘ ਨਾਗੋਕੇ, ਜੱਥੇਦਾਰ ਮੋਹਨ ਸਿੰਘ, ਆਦਿ। ਬੀਬੀ ਜੀ ਆਪ ਹਰ ਰੋਜ਼ ਹਾਜ਼ਰ ਹੁੰਦੇ ਰਹੇ। ਮੈਂ ਕੋਸ਼ਿਸ਼ ਕੀਤੀ ਕਿ ਇਨ੍ਹਾਂ ਜੱਥੇਦਾਰਾਂ ਦਿਆਂ ਕੰਨਾਂ ਰਾਹੀਂ ਪੰਜਾਬੀ ਤੇ ਗੁਰਮੁਖੀ ਦੇ ਕੁੱਝ ਸਨੇਹੇ ਇਨ੍ਹਾਂ ਦੇ ਨਵੇਂ-ਨਿਕੋਰ ਦਿਮਾਗ਼ਾਂ ਤਕ ਪਹੁੰਚਾ ਸਕਾਂ, ਪਰ ਜੱਥੇਦਾਰ ਊਧਮ ਸਿੰਘ ਹੁਰਾਂ ਦੇ ਘੁਰਾੜੇ ਵਿਘਨ ਪਾਉਣੋਂ ਨਹੀਂ ਸਨ ਟਲਦੇ। ਈਸ਼ਰ ਸਿੰਘ ਮਝੈਲ ਤੇ ਪ੍ਰਕਾਸ਼ ਕੌਰ ਹੀ ਸਨ, ਜੋ ਸੱਚੀ-ਮੁੱਚੀ ਕੁੱਝ ਸਿੱਖਣ-ਸਮਝਣ ਦਾ ਜਤਨ ਕਰਦੇ ਸਨ ਤੇ ਵਿਚ-ਵਿਚ ਸਵਾਲ ਵੀ ਕਰਦੇ ਸਨ। ਜਿੰਨਾ ਚਿਰ ਅਸੈਂਬਲੀ ਵਿਚ ਬੋਲਣ ਵਾਲੇ ਐਮ.ਐਲ.ਏਆਂ ਦੀ ਲੜੀ ਮੁੱਕ ਨਾ ਗਈ, ਇਹ ਵਗਾਰ ਮੈਂ ਆਪਣਾ ਪੰਜਾਬੀ ਵੱਲ ਫ਼ਰਜ਼ ਸਮਝ ਕੇ ਖ਼ੁਸ਼ੀ ਨਾਲ ਕਰਦਾ ਰਿਹਾ। ਮੇਰੇ ਬਹੁਤੇ ਸਤਕਾਰਜੋਗ ਸਰੋਤਿਆਂ ਦੀ ਸਮਝ-ਬੂਝ ਦਾ ਹਾਲ ਇਹ ਸੀ ਕਿ ਉਨ੍ਹਾਂ ਨੂੰ ਲਿਪੀ ਤੇ ਬੋਲੀ ਦਾ ਫ਼ਰਕ ਸਮਝਾਉਣ ਲਈ ਮਗ਼ਜ਼ਮਾਰੀ ਤਾਂ ਮੈਂ ਹੱਦੋਂ ਵੱਧ ਕਰਦਾ, ਪਰ ਜਦੋਂ ਬੋਲਦੇ, ਝੱਟ ਪਤਾ ਲੱਗ ਜਾਂਦਾ ਕਿ ਲੋਕਾਂ ਦੇ ਇਨ੍ਹਾਂ ਨੁਮਾਇੰਦਿਆਂ ਦਿਆਂ ਦਿਮਾਗ਼ਾਂ ਦੀਆਂ ਪੱਟੀਆਂ, ਅੱਗੇ ਵਾਂਗ ਹੀ, ਸਾਫ਼ ਦੀਆਂ ਸਾਫ਼ ਪਈਆਂ ਹਨ!

'ਪੰਜਾਬੀ ਦੀ ਲਿਪੀ' ਲੇਖ ਨੇ, ਜਿੱਥੇ ਬੀਬੀ ਪ੍ਰਕਾਸ਼ ਕੌਰ ਤੇ ਡਾ. ਉਪਕਾਰ ਸਿੰਘ ਨਾਲ ਸਾਰੀ ਉਮਰ ਦੀ ਦੋਸਤੀ ਪੁਆ ਦਿੱਤੀ, ਇਕ ਵੱਡੇ ਚੁਧਰੰਮੇ ਵਾਲੇ ਲੇਖਕ ਨੂੰ ਮੇਰਾ ਚੋਰ ਬਣਨ ਲਈ ਵੀ ਪ੍ਰੇਰਿਆ। ਕਾਫ਼ੀ ਚਿਰ ਬਾਅਦ, ਜਦੋਂ ਮੈਂ ਸ਼ਿਮਲਾ ਛੱਡ ਕੇ ਪਟਿਆਲੇ ਜਾ ਚੁੱਕਾ ਸਾਂ ਤਾਂ ਕਿਸੇ ਵਿਦਿਆਰਥੀ ਦੇ ਹੱਥ ਵਿਚ ਡਾ. ਗੋਪਾਲ ਸਿੰਘ ਦਰਦੀ ਜੀ ਦੀ ਕਿਤਾਬ *ਪੰਜਾਬੀ ਲੇਖ* ਵੇਖੀ। ਮੈਂ ਫੜ ਕੇ ਲੇਖ-ਸੂਚੀ ਉੱਤੇ ਨਿਗਾਹ ਮਾਰਨ ਲੱਗ ਪਿਆ। ਇਕ ਲੇਖ ਪੰਜਾਬੀ ਲਿਪੀ ਬਾਰੇ ਵੀ ਦਿੱਤਾ ਹੋਇਆ ਸੀ। ਮੈਂ ਉਸ ਨੂੰ ਕੁੱਝ ਵਧੇਰੇ ਗਹੁ ਨਾਲ ਵੇਖਣਾ ਸ਼ੁਰੂ ਕਰ ਦਿੱਤਾ। ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਮੈਂ ਵੇਖਿਆ ਕਿ ਡਾ. ਸਾਹਿਬ ਨੇ ਦੋ ਚਾਰ ਵਾਕ ਆਪਣੇ ਪਾਸੋਂ ਲਿਖ ਕੇ ਅੱਗੇ ਕੈਂਚੀ ਨਾਲ ਮੇਰਾ ਸਾਰਾ ਲੇਖ, ਜਿਉਂ ਦਾ ਤਿਉਂ, ਆਪਣੇ ਨਾਂ ਥੱਲੇ ਛਾਪਿਆ ਹੋਇਆ ਸੀ। ਕਈ ਦਿਨ ਮੈਂ ਇਹ ਸੋਚ ਕੇ ਉੱਬਲਦਾ ਰਿਹਾ ਕਿ ਡਾਕਦਾਰ ਦਰਦੀ ਉੱਤੇ ਸਾਹਿੱਤਿਕ ਚੋਰੀ ਦਾ ਮੁਕੱਦਮਾ ਚਲਾ ਕੇ ਉਸ ਨੂੰ ਇਸ ਦੀਦਾ-ਦਲੇਰੀ ਦਾ ਮਜ਼ਾ ਚਖਾਵਾਂ। ਮੈਂ ਦੁਕਾਨ ਤੋਂ ਕਿਤਾਬ ਖ਼ਰੀਦ ਕੇ, ਸਬੂਤ ਵਜੋਂ, ਉਸ ਦੀ ਰਸੀਦ ਵੀ ਹਾਸਲ ਕਰ ਲਈ, ਪਰ ਫੇਰ, ਆਪਣੀ ਆਦਤ ਅਨੁਸਾਰ, ਉਬਾਲ ਨਾਲ ਆਪਣੇ ਕੰਢੇ ਤਾਂ ਸਾੜ ਲਏ ਪਰ ਦੂਜੇ ਦੇ

ਕੋਈ ਨੁਕਸਾਨ ਨਾ ਕੀਤਾ। ਬਾਅਦ ਵਿਚ, ਦਰਦੀ ਸਾਹਿਬ ਕਈ ਵਾਰੀ ਮਿਲੇ ਪਰ ਮੈਂ ਉਨ੍ਹਾਂ ਦੀ ਸੀਨਾਜ਼ੋਰੀ ਦੀ ਕਦੀ ਕੋਈ ਗੱਲ ਨਾ ਛੇੜੀ।

ਸ਼ਿਮਲੇ ਦੀ ਇਕ ਹੋਰ ਯਾਦ, ਹਰ ਕਿਸੇ ਨਾਲ ਸਾਂਝੀ ਕਰਨ ਲਈ, ਮੈਂ ਆਪਣੇ ਨਾਲ ਚੁੱਕੀ ਫਿਰਦਾ ਹਾਂ। ਓਦੋਂ ਮੈਨੂੰ ਮਜਬੂਰ ਹੋ ਕੇ ਹੀ ਐਲੋਪੈਥੀ ਦਵਾਈ ਵਰਤਣ ਦੀ ਆਦਤ ਸੀ। ਮੈਨੂੰ ਸਭ ਤੋਂ ਸੁਖਾਵਾਂ ਤੇ ਅਸਰਦਾਰ ਇਲਾਜ ਹੋਮੀਓਪੈਥੀ ਦਾ ਲੱਗਦਾ ਹੁੰਦਾ ਸੀ—ਖ਼ਾਸ ਕਰਕੇ ਬੱਚਿਆਂ ਦੇ ਰੋਗਾਂ ਲਈ। ਇਕ ਦਿਨ ਕਿਸੇ ਬੱਚੇ ਨੂੰ ਦਵਾਈ ਦੀ ਲੋੜ ਪੈ ਗਈ। ਅਸੀਂ ਹੋਮੀਓ ਡਾਕਟਰ ਦੀ ਦੁਕਾਨ ਉੱਪਰ ਪਹੁੰਚੇ। ਰੋਗ ਦੱਸਿਆ, ਪੁੜੀਆਂ ਲਈਆਂ ਤੇ ਪੈਸੇ ਦੇ ਕੇ ਮੁੜਨ ਹੀ ਲੱਗੇ ਸਾਂ ਕਿ ਬੜੀ ਬੀਬੀ, ਚਿੱਟੀ ਪੱਗ, ਚਿੱਟੀ ਦਾੜ੍ਹੀ ਤੇ ਚਿੱਟੇ ਹੀ ਲਿਬਾਸ ਵਾਲੇ ਇਕ ਪ੍ਰਭਾਵਸ਼ਾਲੀ ਸਰਦਾਰ ਸਾਹਿਬ, ਜੋ ਸਾਥੋਂ ਪਹਿਲਾਂ ਹੀ ਡਾਕਟਰ ਸਾਹਿਬ ਪਾਸ ਬੈਠੇ ਹੋਏ ਸਨ, ਬੜੀ ਮਿੱਠੀ ਅਵਾਜ਼ ਵਿਚ ਬੋਲੇ,

"ਸਰਦਾਰ ਸਾਹਿਬ ! ਜੇ ਬੁਰਾ ਨਾ ਮਨਾਓ ਤਾਂ ਮੈਂ ਤੁਹਾਡੇ ਦੋ ਚਾਰ ਮਿੰਟ ਲੈ ਲਵਾਂ ?"

ਅਸੀਂ ਫੇਰ ਕੁਰਸੀਆਂ ਉੱਤੇ ਟਿਕ ਗਏ ਤੇ ਮੈਂ ਉਨ੍ਹਾਂ ਵੱਲ ਮੂੰਹ ਕਰ ਕੇ ਕਿਹਾ,

"ਫ਼ਰਮਾਓ।"

ਬੋਲੇ, "ਸਾਡੀ ਇਕ ਖ਼ਾਨਦਾਨੀ ਰਿਵਾਇਤ ਤੁਰੀ ਆਉਂਦੀ ਹੈ ਕਿ ਜਦੋਂ ਕਿਸੇ ਨਵੇਂ ਬੰਦੇ ਨਾਲ ਮੇਲ ਹੋਵੇ, ਇਕ ਨੁਸਖ਼ਾ ਜ਼ਰੂਰ ਦੱਸਿਆ ਜਾਏ। ਜੇ ਆਗਿਆ ਦਿਓ ਤਾਂ ਦੱਸਾਂ ?"

ਮੈਂ ਕਿਹਾ, "ਬੜੀ ਕਿਰਪਾ ਹੋਵੇਗੀ, ਜ਼ਰੂਰ ਦੱਸੋ।"

ਉਹ ਦੱਸਣ ਲੱਗ ਪਏ, "ਜਦੋਂ ਅੰਬ ਦੇ ਰੁੱਖ ਨੂੰ ਬੂਰ ਲੱਗਾ ਹੋਏ, ਓਦੋਂ ਬੂਰ ਤੋੜ ਕੇ ਆਪਣੇ ਹੱਥਾਂ ਵਿਚ ਜ਼ੋਰ-ਜ਼ੋਰ ਦੀ ਮਸਲੋ। ਬੂਰ ਵਿਚ ਰਸਾ ਘੱਟ ਹੁੰਦੈ, ਪਰ ਤੁਸੀਂ ਜਤਨ ਕਰਿਓ ਕਿ ਤੁਹਾਡੀਆਂ ਦੋਵੇਂ ਹਥੇਲੀਆਂ ਤੇ ਉਂਗਲਾਂ ਬੂਰ ਦੇ ਰਸ ਨਾਲ ਭਿੱਜ ਜਾਣ। ਬੂਰ ਝਾੜ ਦਿਓ। ਹੱਥ ਨਾਲੋ-ਨਾਲ ਸੁੱਕਦੇ ਜਾਣਗੇ। ਫੇਰ ਦੂਜੀ ਵਾਰੀ ਓਸੇ ਤਰ੍ਹਾਂ ਬੂਰ ਨਾਲ ਹੱਥ ਗਿੱਲੇ ਕਰ ਕੇ ਬੂਰ ਝਾੜ ਦਿਓ। ਇਸੇ ਤਰ੍ਹਾਂ ਤਿੰਨ-ਚਾਰ ਵਾਰੀ ਜ਼ਰੂਰ ਕਰੋ। ਏਸ ਬੂਰ ਦਾ ਅਸਰ ਅਗਲੇ ਸਾਲ ਬੂਰ ਪੈਣ ਵਾਲੇ ਮੌਸਮ ਤਕ ਤੁਹਾਡੇ ਹੱਥਾਂ ਵਿਚ ਵੱਸਿਆ ਰਹੇਗਾ ਤੇ ਮੱਖੀ, ਮੱਛਰ, ਸ਼ਹਿਦ ਦੀ ਮੱਖੀ, ਕੀੜੇ-ਮਕੌੜੇ, ਏਥੋਂ ਤੱਕ ਕਿ ਠੂਹਾਂ ਲੜ ਜਾਏ ਤਾਂ ਵੀ, ਤੁਹਾਡੇ ਹੱਥ ਫੇਰਨ ਨਾਲ ਸੜਨ ਬੰਦ ਹੋ ਜਾਏਗੀ ਤੇ ਸੋਜ ਵੀ ਘਟ ਜਾਏਗੀ। ਪੀੜ ਨਾਲ ਤੜਫਦਾ ਬੰਦਾ ਦੁਆਵਾਂ ਦੇਂਦਾ ਤੁਰ ਜਾਏਗਾ।"

ਮੈਂ ਪੁੱਛਿਆ, "ਤੇ ਹੱਥਾਂ ਲਈ ਕੋਈ ਉਚੇਚਾ ਪਰਹੇਜ਼ ਵਰਤਣਾ ਹੈ ?"

"ਕੋਈ ਨਹੀਂ," ਉਨ੍ਹਾਂ ਨੇ ਕਿਹਾ, "ਨਹਾਓ-ਧੋਵੋ, ਸਾਬਣ-ਤੇਲ ਜੋ ਵਰਤਣਾ ਹੈ ਵਰਤੋ ਤੇ ਸਾਲ ਭਰ ਲੋਕਾਂ ਨੂੰ ਆਪਣੇ ਜਾਦੂ ਨਾਲ ਹੈਰਾਨ ਤੇ ਖ਼ੁਸ਼ ਕਰੀ ਚੱਲੋ।"

ਜੇ ਸਰਦਾਰ ਸਾਹਿਬ ਦਾ ਨੁਸਖ਼ਾ ਉਹੀ ਕੁੱਝ ਕਰਦਾ ਹੋਵੇ, ਜਿਸ ਦਾ ਉਹ ਦਾਅਵਾ ਕਰ ਰਹੇ ਸਨ ਤਾਂ ਇਹ ਨੁਸਖ਼ਾ ਕਾਹਦਾ ਸੀ, ਸੱਚੀ-ਮੁੱਚੀ ਦਾ ਜਾਦੂ ਹੀ ਸੀ।

ਅਸੀਂ ਸਰਦਾਰ ਸਾਹਿਬ ਦਾ ਧੰਨਵਾਦ ਕਰ ਕੇ ਆ ਗਏ। ਬਾਅਦ ਵਿਚ ਪਤਾ ਲੱਗਾ ਕਿ ਸਰਦਾਰ ਸਾਹਿਬ ਦਾ ਨਾਂ ਸੀ ਅਜਾਇਬ ਸਿੰਘ ਸਰਕਾਰੀਆ। ਇਨ੍ਹਾਂ ਦੇ ਬਜ਼ੁਰਗਾਂ ਦੇ ਘਰ ਮਹਾਰਾਜਾ ਰਣਜੀਤ ਸਿੰਘ ਦਾ ਪੋਤਰਾ ਢੁੱਕਿਆ ਸੀ ਤੇ ਓਦੋਂ ਤੋਂ ਇਸ ਖ਼ਾਨਦਾਨ ਨੂੰ 'ਸਰਕਾਰੀਆ' ਕਿਹਾ ਜਾਣ ਲੱਗ ਪਿਆ ਸੀ। ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਸਾਹਮਣੇ ਕਰਕੇ 'ਕੋਟ ਸੱਯਦ ਮਹਮੂਦ' (ਹੁਣ, ਕੋਟ ਖ਼ਾਲਸਾ) ਉਨ੍ਹਾਂ ਦਾ ਪਿੰਡ ਸੀ ਤੇ

ਰੀਟਾਇਰ ਹੋਣ ਵੇਲੇ ਪੰਜਾਬ ਦੀ ਕਿਸੇ ਜੇਲ ਦੇ ਸੁਪਰਡੰਟ ਸਨ। ਮਨ ਨੇ ਓਸੇ ਵੇਲੇ ਹੁੰਗਾਰਾ ਭਰਿਆ ਕਿ ਸ਼ਰੀਫ਼ ਤੇ ਖ਼ਾਨਦਾਨੀ ਸਰਦਾਰ ਹਨ, ਨੁਸਖ਼ੇ ਵਿਚ ਜ਼ਰੂਰ ਜਾਨ ਹੋਵੇਗੀ। ਸ਼ਿਮਲੇ ਵਿਚ ਤਾਂ ਬੂਰ ਕਿੱਥੋਂ ਲੱਭਣਾ ਸੀ, ਪਰ ਚਿਰ ਪਿੱਛੋਂ ਜਦੋਂ ਸਾਰਾ ਟੱਬਰ ਖਡੂਰ ਸਾਹਿਬ ਦੇ ਗੁਰਦੁਆਰੇ ਦੇ ਦਰਸ਼ਨਾਂ ਲਈ ਗਏ ਹੋਏ ਸਾਂ, ਓਦੋਂ ਬੂਰ ਦੇ ਗੁੱਛੇ ਖਿੜੇ ਹੋਏ ਵੇਖੇ। ਨੁਸਖ਼ਾ ਅਜ਼ਮਾਉਣ ਦਾ ਏਸ ਤੋਂ ਵਧੀਆ ਹੋਰ ਕਿਹੜਾ ਮੌਕਾ ਬਣਨਾ ਸੀ ? ਸਰਦਾਰ ਅਜਾਇਬ ਸਿੰਘ ਨੂੰ ਯਾਦ ਕਰ ਕੇ ਮੈਂ ਆਪਣੇ ਹੱਥ ਬੂਰ ਨਾਲ ਤਿੰਨ ਵਾਰੀ ਤਰ ਕਰ ਲਏ ਤੇ ਭੁੱਲ-ਭੁਲਾ ਗਿਆ। ਇਕ ਰਾਤ ਮੱਛਰਦਾਨੀ ਵਿਚ ਇਕ ਮੱਛਰ ਵੜ ਕੇ ਲੱਗਾ ਮੱਛਰਨ ਤੇ ਮੇਰੀ ਨੀਂਦਰ ਹਰਾਮ ਕਰਨ। ਸੁੱਤਿਆਂ-ਸੁੱਤਿਆਂ ਮੇਰਾ ਹੱਥ ਡੰਗ ਵਾਲੀਆਂ ਥਾਂਵਾਂ ਉੱਤੇ ਫਿਰਦਾ ਰਿਹਾ ਤੇ ਨਾਲੋ ਨਾਲ ਡੰਗ ਦਾ ਸਾੜ ਵੀ ਸ਼ਾਂਤ ਹੁੰਦਾ ਗਿਆ। ਸਵੇਰੇ ਆਪਣੇ ਹੱਥ ਵਿਚਲੇ ਜਾਦੂ ਦਾ ਚੇਤਾ ਆਇਆ। ਇਸ ਤਰ੍ਹਾਂ, ਸਹਿਜ ਸੁਭਾ, ਇਸ ਨੁਸਖ਼ੇ ਦੀ ਸ਼ਕਤੀ ਦਾ ਅਮਲੀ ਤਜਰਬਾ ਹੋ ਗਿਆ।

x x x x

ਸ਼ਿਮਲੇ ਦੀ ਮਾਲ ਰੋਡ ਵਿੱਛੜਿਆਂ ਨੂੰ ਮੇਲਣ ਵਾਲੀ ਥਾਂ ਹੈ। ਮੈਦਾਨਾਂ ਦੀਆਂ ਲੂਆਂ ਦੇ ਭਜਾਏ ਕਈ ਜਾਣੂੰ ਲੋਕ ਏਸ ਪਹਾੜ ਦੀ ਹਿੱਕ ਉੱਤੇ ਮਟਰਗਸ਼ਤੀ ਕਰਦੇ ਮਿਲ ਜਾਂਦੇ। ਇਕ ਸ਼ਾਮ ਮੈਂ ਮਾਲ ਉਤੇ ਫਿਰ ਰਿਹਾ ਸਾਂ ਤਾਂ ਈਸ਼ਵਰ ਚਿੱਤਰਕਾਰ ਵਰਗਾ ਇਕ ਸਰੀਰ ਦੂਰੋਂ ਆਉਂਦਾ ਦਿੱਸਿਆ। ਮੇਰੀਆਂ ਦੁਹਾਂ ਅੱਖਾਂ ਵਿਚ ਕੰਦੀਲਾਂ ਜਗ ਪਈਆਂ। ਈਸ਼ਵਰ ਬੜਾ ਪਿਆਰਾ ਮਿੱਤਰ ਸੀ। ਲਾਹੌਰ, ਜਦੋਂ ਮੈਂ ਫ਼ਾਰਸੀ ਦੇ ਐਮ.ਏ. ਦੇ ਇਮਤਿਹਾਨ ਦੀ ਤਿਆਰੀ ਕਰਨ ਲਈ ਹਿੰਦੂ ਹੋਸਟਲ ਵਿਚ ਰਹਿ ਰਿਹਾ ਸਾਂ, ਓਦੋਂ ਉਹ ਹੋਸਟਲ ਤੋਂ ਕੁੱਝ ਕਦਮਾਂ ਦੀ ਵਿੱਥ ਉੱਤੇ ਕਿਰਾਏ ਦੇ ਮਕਾਨ ਵਿਚ ਰਹਿੰਦਾ ਸੀ ਤੇ ਅਕਸਰ ਉਸ ਨਾਲ ਉਸ ਦੇ ਘਰ ਵਿਚ ਮੁਲਾਕਾਤ ਹੁੰਦੀ ਹੀ ਰਹਿੰਦੀ ਸੀ। ਫੇਰ ਕੁੱਝ ਚਿਰ ਲਈ ਵਿੱਛੜ ਗਏ, ਪਰ ਵਿਚ-ਵਿਚ ਮੇਲ ਹੁੰਦਾ ਰਹਿੰਦਾ। ਪੱਕਾ ਵਿਘਨ ਪਾ ਦਿੱਤਾ ਸੀ ਦੇਸ ਦੀ ਵੰਡ ਨੇ। ਪਰ ਧੰਨ ਸੀ ਸ਼ਿਮਲੇ ਦੀ ਮਾਲ ਰੋਡ, ਜਿਸ ਨੇ ਵਿੱਛੜਿਆ ਹੋਇਆ ਮਿੱਤਰ ਮਿਲਾ ਦਿੱਤਾ ਸੀ। ਜੱਫੀ ਪਾ ਕੇ ਮਿਲੇ। ਪਤਾ ਲੱਗਾ, ਉਹ ਤਾਂ ਸੂਚਨਾ ਤੇ ਪ੍ਰਸਾਰ ਵਾਲੀ ਕੇਂਦਰੀ ਮਿਨਿਸਟਰੀ ਵਿਚ ਸ਼ਿਮਲੇ ਵਿਚ ਹੀ ਕੰਮ ਕਰ ਰਿਹਾ ਹੈ ਤੇ ਸਿੱਧਾ ਦਫ਼ਤਰ ਤੋਂ ਉੱਠ ਕੇ ਹੀ ਆ ਰਿਹਾ ਸੀ। ਸਾਨੂੰ ਦੁਹਾਂ ਨੂੰ ਹੈਰਾਨੀ ਹੋਈ ਕਿ ਇੱਕੋ ਸ਼ਹਿਰ ਵਿਚ ਰਹਿੰਦਿਆਂ ਸਾਨੂੰ ਇਕ ਦੂਜੇ ਦਾ ਪਤਾ ਨਹੀਂ ਲੱਗਾ। ਈਸ਼ਵਰ ਕੈਨਵੈਸ ਉੱਤੇ ਰੰਗਾਂ ਦੇ ਬੁਰਸ਼ ਨਾਲ ਕਾਵਿਕ ਸੁਫ਼ਨੇ ਜਗਾਉਂਦਾ, ਕਾਗ਼ਜ਼ ਉੱਤੇ ਕਵਿਤਾ ਦੀ ਕਲਮ ਨਾਲ ਰੰਗ ਭਰਦਾ, ਵਾਰਤਕ ਵਿਚ ਵੀ ਬੜੀਆਂ ਪਿਆਰੀਆਂ ਮੂਰਤਾਂ ਵਾਹੁੰਦਾ। ਏਸੇ ਲਈ ਜਦੋਂ ਮੈਨੂੰ ਪਬਲੀਕੇਸ਼ਨ ਬਿਓਰੋ ਨੇ ਵਾਰਤਕ ਦੇ ਸੰਗ੍ਰਹਿ ਤਿਆਰ ਕਰਨ ਲਈ ਕਿਹਾ ਤਾਂ ਉਸ ਦੀ ਵਾਰਤਕ ਦੇ ਨਮੂਨੇ ਆਪਣੀਆਂ ਚੋਣਾਂ ਵਿਚ ਸ਼ਾਮਿਲ ਕੀਤੇ ਸਨ। ਉਸ ਨੂੰ ਹਾਸ-ਰਸ ਦੀ ਸੋਝੀ ਸੀ, ਯਾਰਾਂ ਵਿਚ ਬੈਠ ਕੇ ਠਹਾਕੇ ਵੀ ਮਾਰਦਾ ਪਰ ਅਸਲ ਬਿਰਤੀ ਉਸ ਦੀ ਵਰਤਮਾਨ ਨਾਲ ਅਸੰਤੁਸ਼ਟ ਹੋ ਕੇ ਕਲਪਣਾ ਦੀ ਪੀਂਘ ਝੂਟਣ ਵੱਲ ਲੱਗੀ ਰਹਿੰਦੀ। ਉਹ ਕਿਤਾਬਾਂ ਦੇ ਕਵਰ ਬਣਾਉਂਦਾ, ਪਰ ਸਾਹਿੱਤਿਕ ਦੁਨੀਆ ਨਾਲ ਜੁੜੇ ਰਹਿਣ ਲਈ ਜ਼ਿਆਦਾ ਤੇ ਪੈਸੇ ਕਮਾਉਣ ਲਈ ਘੱਟ। ਉਸ ਨੂੰ ਕਵਿਤਾ ਨਾਲ ਆਪਣੇ ਚਿੱਤਰਾਂ ਜਿੰਨਾ ਤੇ ਚਿੱਤਰਾਂ ਨਾਲ ਆਪਣੀਆਂ ਕਵਿਤਾਵਾਂ ਜਿੰਨਾ ਮੋਹ ਸੀ, ਪਰ ਉਸ ਨੂੰ ਇਹ ਖ਼ਿਆਲ ਹਰ ਵੇਲੇ ਖਾਂਦਾ ਰਹਿੰਦਾ ਕਿ ਉਸ ਦੀ ਵੈਸ਼ਵਿਕ ਪੱਧਰ ਦੀ ਚਿੱਤਰਕਾਰੀ, ਸਰਕਾਰੀ

ਇਸ਼ਤਿਹਾਰਬਾਜ਼ੀ, ਦੋ ਨੰਬਰ ਦੇ ਚਿੱਤਰਕਾਰਾਂ ਦੀ ਮਾਤਹਿਤੀ ਹੇਠ ਨਸ਼ਟ ਹੋ ਰਹੀ ਸੀ। ਇਸ ਚੇਤਨਾ ਨੇ ਉਸ ਦੇ ਚਿਹਰੇ ਉੱਤੇ ਇਕ ਉਦਾਸ ਚਿੰਤਾ ਦਾ ਮੋਟਾ ਲੇਪ ਕੀਤਾ ਹੋਇਆ ਸੀ, ਜਿਸ ਨੂੰ ਘੱਟ ਜਾਣਕਾਰ ਲੋਕ ਉਸ ਦੇ ਡੂੰਘੇ ਚਿੰਤਨ ਦਾ ਬਾਹਰੀ ਸਰੂਪ ਸਮਝਣ ਦੀ ਭੁੱਲ ਕਰ ਲੈਂਦੇ ਸਨ।

ਸ਼ਿਮਲੇ ਰਹਿੰਦਿਆਂ ਜਿਵੇਂ ਪ੍ਰੋ. ਤੇਜਾ ਸਿੰਘ, ਈਸ਼ਵਰ ਚਿੱਤਰਕਾਰ ਤੇ ਪ੍ਰੋ. ਅਮਰੀਕ ਸਿੰਘ ਵਰਗੇ ਪੁਰਾਣੇ ਜਾਣਕਾਰਾਂ ਨਾਲ ਸੰਬੰਧ ਪਕੇਰੇ ਹੋਏ ਅਤੇ ਈਸ਼ਰ ਸਿੰਘ 'ਭਾਈਆ' ਤੇ ਰਣਜੀਤ ਸਿੰਘ 'ਖੜਗ' ਵਰਗੇ ਪੰਜਾਬੀ ਕਵੀਆਂ ਨਾਲ ਨਵੀਂ ਜਾਣਕਾਰੀ ਹੋਈ, ਓਥੇ ਇਕ 'ਗ਼ੈਰਸਾਲੀ' ਵੀ ਸਹੇੜ ਬੈਠਾ।

ਗੱਲ ਇਉਂ ਹੋਈ ਕਿ ਪੰਜਾਬ ਸਰਕਾਰ ਦਾ ਰੀਕਾਰਡ ਆਫ਼ਿਸ ਓਦੋਂ ਸ਼ਿਮਲੇ ਵਿਚ ਸੀ। ਓਥੇ ਇਕ ਖਰੜਾ ਪਿਆ ਵੇਖਿਆ, ਜਿਸ ਵਿਚ, ਦਫ਼ਤਰ ਵੱਲੋਂ ਦਿੱਤੀ ਗਈ ਸੂਚਨਾ ਅਨੁਸਾਰ, ਹਾਸ਼ਮ ਦੇ ਪ੍ਰਸਿੱਧ ਕਿੱਸੇ ਦਰਜ ਸਨ। ਇਨ੍ਹਾਂ ਕਿੱਸਿਆਂ ਤੋਂ ਇਲਾਵਾ, ਹਾਸ਼ਮ ਦੀਆਂ ਦੋ ਨਵੀਆਂ ਰਚਨਾਵਾਂ, 'ਬਾਰਾਂਮਾਹ ਰਾਮ ਚੰਦਰ' ਤੇ 'ਮੀਰਾਂਬਾਈ' ਦੇ ਕਿੱਸੇ ਦੀ ਵੀ ਦੱਸ ਪਾਈ ਹੋਈ ਸੀ। ਖਰੜੇ ਨੂੰ ਅੰਦਰੋਂ ਫਰੋਲ ਕੇ ਵੇਖਿਆ ਤਾਂ ਪਤਾ ਲੱਗਾ ਕਿ ਦਫ਼ਤਰ ਵੱਲੋਂ ਜੁਟਾਈ ਸੂਚਨਾ ਠੀਕ ਨਹੀਂ ਸੀ। 'ਸ਼੍ਰੀ ਰਾਮ ਚੰਦਰ ਦਾ ਬਾਰਹ ਮਾਸਾ' ਕਵੀ ਗੁਰਦਿਆਲ ਸਿੰਘ ਦੀ ਰਚਨਾ ਸੀ ਤੇ 'ਮੀਰਨ ਸ਼ਾਹ' ਦੇ ਬੈਂਤ ਸਨ, ਜਿਨ੍ਹਾਂ ਨੂੰ ਗੁਰਮੁਖੀ ਘੱਟ ਜਾਣਨ ਵਾਲੇ ਕਿਸੇ ਦਫ਼ਤਰ ਦੇ ਕਾਰਿੰਦੇ ਨੇ ਮੀਰਾਂਬਾਈ ਦੱਸ ਕੇ ਦਰਸ਼ਕਾਂ ਨੂੰ ਗੁਮਰਾਹ ਕੀਤਾ ਹੋਇਆ ਸੀ। ਗੁਮਰਾਹ ਹੋਣ ਵਾਲਿਆਂ ਵਿਚ ਪ੍ਰੋ. ਸੁਰਿੰਦਰ ਸਿੰਘ ਕੋਹਲੀ ਜੀ ਵੀ ਸਨ, ਜਿਨ੍ਹਾਂ ਨੇ ਬਿਨਾਂ ਖਰੜਾ ਖੋਲ੍ਹ ਕੇ ਵੇਖਿਆਂ ਆਪਣੀ ਕਿਤਾਬ *ਪੰਜਾਬੀ ਸਾਹਿੱਤ ਦਾ ਇਤਿਹਾਸ* ਵਿਚ ਇਨ੍ਹਾਂ ਦੁਹਾਂ ਅੰਤਲੀਆਂ ਰਚਨਾਵਾਂ ਨੂੰ ਹਾਸ਼ਮ ਰਚਿਤ ਰਚਨਾਵਾਂ ਲਿਖ ਦਿੱਤਾ ਸੀ। ਸਤੰਬਰ, 1951 ਦੇ *ਪੰਜਾਬੀ ਦੁਨੀਆ* ਵਿਚ ਇਸ ਖਰੜੇ ਦਾ ਵੇਰਵਾ ਦੇਂਦਿਆਂ ਮੈਂ ਡਾ. ਸਾਹਿਬ ਦੀ ਇਸ ਭੁੱਲ ਦਾ ਜ਼ਿਕਰ ਕੀ ਕਰ ਬੈਠਾ, ਸਾਰੀ ਉਮਰ ਲਈ ਉਨ੍ਹਾਂ ਦਾ ਵਿਰੋਧ ਸਹੇੜ ਬੈਠਾ।

ਬੰਦਾ ਭਾਵੇਂ ਧਾਰਮਿਕ ਉਛਾੜ ਵਾਲਾ ਕਿਉਂ ਨਾ ਹੋਵੇ, ਆਪਣੀ ਕਮ ਅਕਲੀ ਨਾਲ ਦੂਜਿਆਂ ਨੂੰ ਗੁਮਰਾਹ ਕਰਨਾ ਤਾਂ ਜਿਵੇਂ ਆਪਣਾ ਪੈਦਾਇਸ਼ੀ ਹੱਕ ਸਮਝ ਲੈਂਦਾ ਹੈ, ਪਰ ਜਦੋਂ ਕੋਈ ਉਸ ਦੀ ਭੁੱਲ ਵੱਲ ਧਿਆਨ ਦਿਵਾਉਣ ਦੀ ਦਲੇਰੀ ਕਰ ਬੈਠੇ ਤਾਂ ਉਸ ਦਾ ਸ਼ੁਕਰੀਆ ਕਰਨ ਦੀ ਥਾਂ ਉਸ ਨੂੰ ਵੈਰੀ ਸਮਝ ਕੇ, ਉਸ ਦਾ ਤੇ ਇਸ ਦੇ ਸੰਬੰਧੀਆਂ ਦਾ ਨੁਕਸਾਨ ਕਰਨ ਤਕ ਚਲਿਆ ਜਾਂਦਾ ਹੈ। ਧੰਨ ਸਿੱਖੀ!

# ਪਬਲਿਕ ਸਰਵਿਸ ਕਮਿਸ਼ਨ

ਭੈਣ-ਭਰਾ ਵਿਚ ਅੰਬ ਚੂਪਣ ਦਾ ਮੁਕਾਬਲਾ ਬੜੇ ਜ਼ੋਰ-ਸ਼ੋਰ ਨਾਲ ਚੱਲ ਰਿਹਾ ਸੀ। ਬਰਫ਼ ਨਾਲ ਠੰਢੇ ਹੋਏ ਰਸੀਲੇ ਅੰਬਾਂ ਨਾਲ ਭਰਿਆ ਟਬ ਦੋ ਮੰਜੀਆਂ ਦੇ ਵਿਚਕਾਰ ਟਿਕਾਇਆ ਹੋਇਆ ਸੀ ਤੇ ਅਸੀਂ, ਸਾਰਾ ਟੱਬਰ, ਨਾਲੇ ਅੰਬ ਚੂਪੀ ਜਾ ਰਹੇ ਸਾਂ, ਨਾਲੇ ਚਾਨਣੀ ਦੇ ਫੁੱਲਾਂ ਵਰਗੀਆਂ ਦੁੱਧ-ਗੋਰੀਆਂ ਖ਼ੁਸ਼-ਗੱਪੀਆਂ ਮਾਰ ਰਹੇ ਸਾਂ। ਅਚਾਨਕ, ਅੱਧ-ਚੂਪਿਆ ਅੰਬ ਹੱਥ ਵਿਚ ਫੜੀ ਜੈਰੂਪ ਬਾਹਰਲੇ ਗੇਟ ਵੱਲ ਇਕ ਟੱਕ ਵੇਖਣ ਲੱਗ ਪਿਆ। ਸਾਰਿਆਂ ਦਾ ਧਿਆਨ ਓਸ ਪਾਸੇ ਵੱਲ ਜਾਣਾ ਕੁਦਰਤੀ ਸੀ। ਗੇਟ ਦੇ ਸਰੀਆਂ ਦੀਆਂ ਵਿਰਲਾਂ ਦੇ ਵਿਚ ਦੀ ਦਿੱਸ ਰਹੀ ਇਕ ਰਿਕਸ਼ਾ ਤੋਂ ਉਤਰੀ ਜੋੜੀ ਕਿਰਾਇਆ ਤਾਰ ਰਹੀ ਸੀ। ਨਰਿੰਦਰ ਬੋਲੀ, “ਇਹ ਤਾਂ ਗਤੀਸਰ ਵਾਲੀ ਜੈ ਲੱਗਦੀ ਐ।”

ਮੈਂ ਵੀ ਉੱਜਲ ਸਿੰਘ ਨੂੰ ਪਛਾਣਦਿਆਂ ਉਸ ਦੀ ਹਾਮੀ ਭਰੀ। ਜਿੰਨੇ ਚਿਰ ਵਿਚ ਉਹ ਰਿਕਸ਼ੇ ਵਾਲੇ ਤੋਂ ਵਿਹਲੇ ਹੋ ਕੇ ਗੇਟ ਕੋਲ ਪਹੁੰਚੇ, ਓਨੇ ਚਿਰ ਵਿਚ ਨਰਿੰਦਰ ਤੇ ਮੈਂ ਉਨ੍ਹਾਂ ਨੂੰ ਜੀ-ਆਇਆਂ ਕਹਿਣ ਲਈ ਗੇਟ ਖੋਲ੍ਹ ਚੁੱਕੇ ਸਾਂ। ਨਰਿੰਦਰ ਨੇ ਜੈ ਨੂੰ ਤੇ ਮੈਂ ਉੱਜਲ ਸਿੰਘ ਨੂੰ ਜੱਫੀ ਵਿਚ ਲੈ ਕੇ ਉਨ੍ਹਾਂ ਦਾ ਨਿੱਘਾ ਸੁਆਗਤ ਕੀਤਾ। ਪੁਸ਼ਪਿੰਦਰ ਤੇ ਜੈਰੂਪ ਨੇ ਉਨ੍ਹਾਂ ਦੇ ਬੁਚਕੇ ਘੜੇ ਦੀ ਕੰਧ ਨਾਲ ਟਿਕਾ ਕੇ ਉਨ੍ਹਾਂ ਨੂੰ ਬਦੋ-ਬਦੀ ਮੰਜਾ-ਪਾਰਟੀ ਵਿਚ ਸ਼ਾਮਲ ਕਰ ਲਿਆ। ਸੁਖ-ਸਾਂਦ ਦੀ ਪਰੰਪਰਕ ਪੁੱਛ-ਪੁਛਾਈ ਮੁੱਕੀ ਤਾਂ ਕੁੱਝ ਚਿਰ ਪਿੱਛੋਂ ਜੈ ਬੋਲੀ, “ਮਾਮਾ ਜੀ! ਅੱਜ ਤਾਂ ਅਸੀਂ ਤੁਹਾਡੇ ਪਾਸੋਂ ਇਕ ਬੜੀ ਜ਼ਰੂਰੀ ਸਲਾਹ ਲੈਣ ਆਏ ਆਂ।”

ਮੈਂ ਕਿਹਾ, “ਦੱਸੋ।”

ਉਹ ਉੱਜਲ ਸਿੰਘ ਵੱਲ ਮੂੰਹ ਕਰ ਕੇ ਬੋਲੀ, “ਪਿਛਲੇ ਮਹੀਨੇ ਇਕ ਦਿਨ ਸਕੂਲ ਵਿੱਚੋਂ ਘੜੇ ਦਾ ਪਾਣੀ ਪੀ ਕੇ ਆਪਣੇ ਸਾਈਕਲ ਉੱਤੇ ਨਿੱਤ ਵਾਂਗ ਘਰ ਪਹੁੰਚੇ ਤਾਂ ਇਨ੍ਹਾਂ ਪਾਸੋਂ ਬੋਲਿਆ ਨਾ ਗਿਆ। ਅਸੀਂ ਗਰਾਰੇ-ਗਰੂਰੇ ਕਰਾਏ, ਪਰ ਫ਼ਰਕ ਨਾ ਪਿਆ। ਗਲੇ ਦੀ ਮਾਲਸ਼ ਕੀਤੀ, ਸੁੰਢ ਖਵਾਈ, ਹੋਰ ਬਥੇਰੇ ਉਹੜ-ਪੁਹੜ ਕੀਤੇ। ਤੁਹਾਨੂੰ ਪਤਾ ਈ ਐ, ਅੱਧੇ ਹਕੀਮ ਜਿੰਨਾ ਇਲਾਜ ਤਾਂ ਮੈਂ ਆਪ ਈ ਕਰ ਲੈਨੀ ਆਂ। ਤਿੰਨ ਦਿਨ ਮੈਂ ਆਪਣੀ ਸਾਰੀ ਹਕੀਮੀ ਵਰਤ ਕੇ ਵੇਖੀ, ਪਰ ਕੋਈ ਫ਼ਰਕ ਨਾ ਪਿਆ। ਸੰਘ ਵਿੱਚੋਂ ਫੁਸ-ਫੁਸ ਕਰਦੀ ਹਵਾ ਤਾਂ ਸਰਕਦੀ ਪਰ ਪਿੜ-ਪੱਲੇ ਕੁੱਝ ਵੀ ਨਾ ਪੈਂਦਾ। ਬੁਰੇ ਫਸੇ। ਕੰਮ ਪੜ੍ਹਾਉਣ ਦਾ ਤੇ ਬੋਲ ਪੂਰੀ ਤਰ੍ਹਾਂ ਬੰਦ! ਸਕੂਲੇ ਛੁੱਟੀ ਭੇਜ ਦਿੱਤੀ ਤੇ ਚੌਥੇ ਦਿਨ ਡਾਕਟਰ ਕੋਲ ਪਹੁੰਚੇ। ਉਸ ਨੇ ਕੈਪਸਿਊਲ ਦਿੱਤੇ , ਗਰਾਰਿਆਂ ਦੀ ਦਵਾਈ ਲਿਖ ਦਿੱਤੀ। ਬਾਅਦ ਵਿਚ ਇੰਜੈਕਸ਼ਨ ਵੀ ਲੱਗੇ। ਸਭ ਕੁੱਝ ਕੀਤਾ, ਪਰ ਫ਼ਰਕ ਮਾਸਾ ਜਿੰਨਾ ਵੀ ਨਾ ਪਿਆ। ਇਹ ਬੋਲਣ ਤੋਂ ਆਤਰ; ਅਸੀਂ ਵੱਖ ਪਰੇਸ਼ਾਨ; ਇਹ ਕੀ ਭਾਣਾ ਵਰਤ ਗਿਆ? ਗੁਰਦੁਆਰੇ ਪਰਸ਼ਾਦ ਕਰਾਇਆ, ਸਰੋਵਰ ਵਿਚ ਇਸ਼ਨਾਨ ਵੀ ਕਰਾਇਆ, ਸੁੱਖਣਾਂ ਵੀ ਸੁੱਖੀਆਂ, ਪਰ ਵੇਖ ਲਓ, ਇਹ ਤੁਹਾਡੇ ਸਾਹਮਣੇ ਬੈਠੇ ਨੇ। ਅੱਜ ਪੂਰਾ ਇਕ

ਮਹੀਨਾ ਹੋ ਗਿਐ ਇਨ੍ਹਾਂ ਨੂੰ ਇਕ ਵੀ ਬੋਲ ਸੁੱਚਾ ਕੀਤਿਆਂ। ਉੱਤੋਂ ਮੁਸੀਬਤ ਆ ਪਈ ਐ ਪਬਲਿਕ ਸਰਵਿਸ ਕਮਿਸ਼ਨ ਦੇ ਇੰਟਰਵਿਊ ਦੀ। ਸੈਂਕੜੇ ਮਾਸਟਰ ਭਰਤੀ ਕੀਤੇ ਜਾਣੇ ਨੇ। ਖ਼ਬਰੇ, ਸਾਲ ਈ ਲੰਘ ਗਿਆ ਹੋਣੈ, ਅਰਜ਼ੀ ਪਾਈ ਨੂੰ। ਉਡੀਕ-ਉਡੀਕ ਥੱਕ ਗਏ। ਕੋਈ ਬੁਲਾਵਾ ਨਹੀਂ ਆਇਆ। ਜੇ ਆਇਆ ਤਾਂ ਚੰਦਰਾ ਓਸ ਵੇਲੇ ਜਦੋਂ ਇਹ ਬੋਲ ਈ ਨਹੀਂ ਸਕਦੇ। ਇੰਟਰਵਿਊ ਕਿਵੇਂ ਦੇਣਗੇ ? ਪਰਸੋਂ ਐ, ਇਨ੍ਹਾਂ ਦਾ ਇੰਟਰਵਿਊ। ਪਹਿਲਾਂ ਤਾਂ ਅਸੀਂ ਸੋਚਿਆ, ਛੱਡੋ ਪਰ੍ਹਾਂ ਕੁੱਤੀ ਸਰਕਾਰੀ ਨੌਕਰੀ, ਪ੍ਰਾਈਵੇਟ ਸਕੂਲ ਈ ਠੀਕ ਐ, ਪਰ ਵੀਰ ਜੀ ਹੁਰਾਂ ਸਲਾਹ ਦਿੱਤੀ ਕਿ ਮਾਮਾ ਜੀ ਨਾਲ ਗੱਲ ਕਰ ਲਓ, ਜਿਵੇਂ ਕਹਿਣਗੇ ਕਰ ਲਿਓ। ਸੋ ਅਸੀਂ ਆ ਗਏ ਆਂ, ਦੱਸੋ ਕੀ ਕਰੀਏ ?"

ਜੈ ਦੀ ਲੰਮੀ ਵਾਰਤਾ ਨੇ ਅੰਬ-ਪਾਰਟੀ ਦਾ ਮਾਹੌਲ ਕਰੀਬ-ਕਰੀਬ ਸੋਗਮਈ ਬਣਾ ਦਿੱਤਾ ਸੀ। ਮੈਂ ਪਿਛਲੇ ਹਾਸ-ਬਿਲਾਸੀ ਮਾਹੌਲ ਨੂੰ ਬਹਾਲ ਕਰਨ ਦੀ ਖ਼ਾਤਰ ਦੁਹਾਂ ਨੂੰ ਹੌਸਲਾ ਦੇਂਦਿਆਂ ਕਿਹਾ, "ਤੁਸੀਂ, ਹਾਲ ਦੀ ਘੜੀ ਆਪਣੀ ਚਿੰਤਾ ਛੱਡ ਕੇ ਅੰਬਾਂ ਦਾ ਇੰਟਰਵਿਊ ਲਓ।"

ਹੌਲੀ ਹੌਲੀ ਪਾਰਟੀ ਫੇਰ ਮਘ ਪਈ ਤੇ ਦੇਰ ਤਕ ਚੱਲਦੀ ਰਹੀ। ਏਸ ਦੌਰਾਨ ਮੈਂ ਸੋਚਦਾ ਰਿਹਾ ਕਿ ਇਨ੍ਹਾਂ ਨੂੰ ਕੀ ਸਲਾਹ ਦਿਆਂ ? ਗੂੰਗਾ ਉੱਜਲ ਸਿੰਘ, ਮਾਸਟਰ ਦੀ ਅਸਾਮੀ ਦਾ ਇੰਟਰਵਿਊ ਕਿਵੇਂ ਦੇ ਸਕੇਗਾ ? ਮਾਸਟਰਾਂ ਨੇ ਤਾਂ ਜੀਭ ਦਾ ਖੱਟਿਆ ਖਾਣਾ ਹੁੰਦੈ। ਇਹ ਵਿਚਾਰਾ ਉੱਜਲ ਸਿੰਘ ਇਸ ਵੇਲੇ ਜੀਭੋਂ-ਹੀਣਾ ਹੋਇਆ ਬੈਠੈ। ਕੀ ਸਲਾਹ ਦਿਆਂ ?"

ਸੋਚਾਂ ਵਿਚ ਰਾਤ ਲੰਘਾਈ। ਇੰਟਰਵਿਊ ਲਈ ਅਜੇ ਇਕ ਪੂਰਾ ਦਿਨ ਪਿਆ ਸੀ। ਅਗਲੀ ਸਵੇਰ ਉੱਠਿਆ ਤਾਂ ਮੈਨੂੰ ਆਪਣੇ ਇੰਟਰਵਿਊ ਦਾ ਚੇਤਾ ਆ ਗਿਆ। ਪੈਪਸੂ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਸਨ ਸ.ਬ. ਮੋਹਨ ਸਿੰਘ, ਰਾਵਲਪਿੰਡੀ ਵਾਲੇ। ਇੰਟਰਵਿਊ ਲੈਣ ਵਾਲੀਆਂ ਹੋਰ ਮੂਰਤੀਆਂ ਦੇ ਨਾਂ ਤੇ ਮੁਹਾਂਦਰੇ ਇਸ ਵੇਲੇ ਭੁੱਲੇ ਹੋਏ ਹਨ। ਮਹਿੰਦਰ ਕਾਲਜ, ਪਟਿਆਲਾ ਵਿਚ ਪਹਿਲੀ ਵਾਰੀ ਐਮ.ਏ. ਪੰਜਾਬੀ ਦੀ ਕਲਾਸ ਚਾਲੂ ਹੋਈ ਸੀ ਤੇ ਪਬਲਿਕ ਸਰਵਿਸ ਕਮਿਸ਼ਨ ਨੇ ਇਸ ਵਿਭਾਗ ਲਈ ਮੁਖੀ ਦੀ ਚੋਣ ਕਰਨੀ ਸੀ। ਮੈਂ ਸਕੂਲ ਜਾਂ ਕਾਲਜ ਵਿਚ ਪੰਜਾਬੀ ਨਹੀਂ ਸੀ ਪੜ੍ਹੀ ਹੋਈ, ਪਰ ਐਮ.ਏ. ਪੰਜਾਬੀ ਦੀ ਕਲਾਸ ਨੂੰ ਪੜ੍ਹਾਉਣ ਲਈ ਮੈਂ ਵੀ ਉਮੀਦਵਾਰ ਸਾਂ। ਜਦੋਂ ਮੈਨੂੰ ਵਾਜ ਪਈ, ਮੈਂ ਅੰਦਰ ਗਿਆ, ਨਮਸਕਾਰ ਕੀਤੀ ਤੇ ਸਰਦਾਰ ਬਹਾਦਰ ਦੇ ਹੱਥ ਦੇ ਇਸ਼ਾਰੇ ਨੂੰ ਸਮਝ ਕੇ ਉਨ੍ਹਾਂ ਦੇ ਸਾਹਮਣੇ ਮੇਜ਼ ਦੇ ਉਰਾਰ ਡੱਠੀ ਖ਼ਾਲੀ ਕੁਰਸੀ ਉੱਤੇ ਬੈਠ ਗਿਆ। ਸਰਦਾਰ ਬਹਾਦਰ ਦੀ 'ਸਾਢੇ ਤ੍ਰੈ ਮਣ ਦੇਹੁਰੀ', ਉਨ੍ਹਾਂ ਦੇ ਸਾਹਮਣੇ ਪਈ ਫ਼ਾਈਲ ਉੱਤੇ ਉੱਲਰੀ ਹੋਈ ਸੀ। ਬਾਕੀ ਦੇ ਮੈਂਬਰ ਮੇਰੀ ਪੜ੍ਹਾਉਣ ਦੀ ਯੋਗਤਾ ਨੂੰ ਆਪਣੀਆਂ ਅੱਖਾਂ ਨਾਲ ਮਾਪਣ ਵਿਚ ਰੁੱਝੇ ਹੋਏ ਸਨ। ਦੋ ਕੁ ਮਿੰਟਾਂ ਦੇ ਸੱਨਾਟੇ ਦੇ ਬਾਅਦ ਸਰਦਾਰ ਬਹਾਦਰ ਅੰਗਰੇਜ਼ੀ ਵਿਚ ਬੋਲੇ, "ਤੁਹਾਡਾ ਨਾਂ ਪ੍ਰੀਤਮ ਸਿੰਘ ਹੈ ?"

ਮੈਂ ਕਿਹਾ, "ਜੀ।"

"ਮੈਟ੍ਰਿਕ ਵਿਚ ਤੁਹਾਡੀ ਫ਼ਸਟ ਡਿਵੀਯਨ ਸੀ ?"

ਮੈਂ ਫੇਰ ਕਿਹਾ, "ਜੀ।"

"ਤੁਸੀਂ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਬਾਸਕਿਟ ਬਾਲ ਦੇ ਕਲਰ-ਹੋਲਡਰ ਹੋ ?"

ਮੈਂ ਇਸ ਦਾ ਉੱਤਰ ਵੀ "ਜੀ" ਵਿਚ ਦਿੱਤਾ।

"*ਟ੍ਰਿਬਿਊਨ* ਵਿਚ ਭਾਈ ਵੀਰ ਸਿੰਘ ਤੇ ਗੁਰੂ ਨਾਨਕ ਬਾਰੇ ਛਪੇ ਲੇਖ ਤੁਹਾਡੇ ਸਨ ?"

ਮੇਰਾ ਜਵਾਬ ਉਹੀ ਸੀ, "ਜੀ।"

"*ਨਵੀਆਂ ਕੀਮਤਾਂ* ਵਿਚ ਗੁਰਮੁਖੀ ਲਿਪੀ ਬਾਰੇ ਛਪਿਆ ਲੇਖ ਤੁਹਾਡਾ ਸੀ ?"

ਮੈਂ ਸਿਰ ਨਿਹੁੜਾ ਕੇ "ਜੀ" ਨਾਲ ਹਾਮੀ ਭਰੀ।

ਇਸ ਦੇ ਬਾਅਦ ਉਨ੍ਹਾਂ ਨੇ ਖੱਬੇ-ਸੱਜੇ ਬੈਠੀਆਂ ਮੂਰਤੀਆਂ ਵੱਲ ਨਜ਼ਰ ਦੁੜਾਈ। ਉਨ੍ਹਾਂ ਨੇ ਆਪਣੇ ਮੁਖੀ ਦੀ ਸ਼ਾਨਦਾਰ ਕਾਰਗੁਜ਼ਾਰੀ ਉੱਤੇ ਆਪਣਿਆਂ ਸਿਰਾਂ ਦੀ ਇਕਸਾਰ ਹਰਕਤ ਨਾਲ ਭਰਪੂਰ ਤਸੱਲੀ ਪ੍ਰਗਟਾਈ ਤੇ ਸਰਦਾਰ ਬਹਾਦਰ ਨੇ ਮੇਰੇ ਵੱਲ ਵੇਖਦਿਆਂ ਫ਼ਰਮਾਇਆ, "ਸ਼ੁਕਰੀਆ, ਤੁਸੀਂ ਜਾ ਸਕਦੇ ਹੋ।"

ਮੈਂ ਚੁਣਿਆ ਗਿਆ। ਸਪਸ਼ਟ ਹੈ ਕਿ ਮੇਰੀ ਸਾਦਾ ਜਿਹੀ "ਜੀ" ਵਿੱਚੋਂ ਕਮਿਸ਼ਨ ਦੇ ਤਜਰਬੇਕਾਰ ਮੈਂਬਰਾਂ ਨੇ, ਆਪੋ-ਆਪਣੀ ਵਿਸ਼ੇਸ਼ੱਗ ਪਹੁੰਚ ਅਨੁਸਾਰ, ਬੜੇ ਡੂੰਘੇ ਵਿਦਿਅਕ, ਅਧਿਆਪਕੀ, ਸਾਹਿੱਤਿਕ, ਧੁਨੀ-ਵਿਗਿਆਨਿਕ, ਭਾਸ਼ਾ ਵਿਗਿਆਨਿਕ, ਦਾਰਸ਼ਨਿਕ, ਸਮਾਜ-ਸ਼ਾਸਤ੍ਰੀ ਤੇ/ਜਾਂ ਸੰਗੀਤਕ ਅਰਥ ਕੱਢ ਲਏ ਹੋਣਗੇ, ਵਰਨਾ ਮੈਂ ਤਾਂ ਸਾਰੇ ਇੰਟਰਵਿਊ ਦੇ ਦੌਰਾਨ 'ਜੀ' ਦੀ ਮੁਹਾਰਨੀ ਇੱਕੋ ਸੁਰ ਵਿਚ ਹੀ ਅਲਾਪਦਾ ਰਿਹਾ ਸਾਂ। ਪਬਲਿਕ ਸਰਵਿਸ ਕਮਿਸ਼ਨਾਂ ਦੇ ਮੈਂਬਰਾਂ ਨੂੰ ਮਿੱਟੀ ਦੇ ਮਾਧੋ ਨਹੀਂ ਸਮਝਣਾ ਚਾਹੀਦਾ, ਇਹ ਲੋਕ, ਬਿਨਾਂ ਮੂੰਹ ਖੋਲ੍ਹਿਆਂ, ਇੱਕੋ ਨਜ਼ਰ ਵਿਚ ਉਮੀਦਵਾਰ ਦਾ ਸਾਰਾ ਹੀਜ-ਪਿਆਜ ਤਾੜ ਲੈਣ ਵਾਲੇ ਵਿਸ਼ੇਸ਼ੱਗ ਹੁੰਦੇ ਹਨ! ਖ਼ੈਰ, ਮੇਰੇ ਨਾਲ ਜੋ ਵੀ ਬੀਤੀ, ਪਰ ਉਸ ਦੀ ਯਾਦ ਨੇ ਮੈਨੂੰ ਉੱਜਲ ਸਿੰਘ ਦੀ ਧਰਵਾਸ ਬਨ੍ਹਾਉਣ ਲਈ ਮਸਾਲਾ ਦੇ ਦਿੱਤਾ।

ਮੈਂ ਉੱਜਲ ਸਿੰਘ ਨੂੰ ਪੁੱਛਿਆ, "ਕੁੱਲ ਕਿੰਨੇ ਮਾਸਟਰ ਭਰਤੀ ਕੀਤੇ ਜਾਣੇ ਨੇ ?"

ਜਵਾਬ ਜੈ ਨੇ ਦਿੱਤਾ, "ਮਾਮਾ ਜੀ! ਤਿੰਨ ਸਾਢੇ ਤਿੰਨ ਸੌ ਮਾਸਟਰ ਲਾਉਣੇ ਨੇ।"

ਮੈਂ ਕਿਹਾ, "ਫੇਰ ਐਵੇਂ ਕਿਉਂ ਯਰਕੀ ਜਾਂਦੇ ਜੇ ? ਉੱਜਲ ਸਿੰਘ ਏਨਾ ਸੁਹਣਾ-ਸੁਨੱਖਾ, ਸਾਊ, ਸਿਆਣਾ ਤੇ ਤਜਰਬੇਕਾਰ ਮਾਸਟਰ ਐ। ਇਹ ਕਿਵੇਂ ਨਹੀਂ ਚੁਣਿਆ ਜਾਊ ? ਤੁਸੀਂ ਪਰਵਾਹ ਨਾ ਕਰੋ। ਸਮਝ ਲਓ, ਚੁਣਿਆ ਗਿਆ।"

"ਲਓ, ਮਾਮਾ ਜੀ, ਮਖ਼ੌਲ ਛੱਡੋ ਤੇ ਸਾਨੂੰ ਰਾਹ ਪਾਓ, ਇਹ ਇੰਟਰਵਿਊ ਲਈ ਜਾਣ ਕਿ ਨਾ ?"

ਮੈਂ ਕਿਹਾ, "ਜ਼ਰੂਰ ਜਾਣ।"

ਤੇ ਫੇਰ ਉੱਜਲ ਸਿੰਘ ਦੀ ਪਿੱਠ ਉੱਤੇ ਹੱਥ ਫੇਰਦਿਆਂ ਕਿਹਾ, "ਚੁਣੇ ਗਏ ਤਾਂ ਲੱਡੂ ਖਵਾਣੇ ਨਾ ਭੁੱਲਿਓ।"

ਉੱਜਲ ਸਿੰਘ ਫਿੱਕੀ ਜਿਹੀ ਹਾਸੀ ਹੱਸ ਕੇ ਫੇਰ ਡੂੰਨ-ਵੱਟਾ ਬਣ ਗਿਆ।

ਮੈਂ ਉਸ ਦਾ ਹੌਸਲਾ ਵਧਾਉਣ ਲਈ ਉਸ ਨੂੰ ਬਾਹਰ ਤੂਤ ਥੱਲੇ ਲੈ ਗਿਆ, ਜਿੱਥੇ ਮੰਜੀ ਡੱਠੀ ਹੋਈ ਸੀ। ਉਸ ਨੂੰ ਕੋਲ ਬਿਠਾ ਕੇ ਮੈਂ ਸਮਝਾਇਆ, "ਵੇਖ ਨਾ ਉੱਜਲ ਸਿਆਂ, ਤਿੰਨ, ਸਾਢੇ ਤਿੰਨ ਸੌ ਮਾਸਟਰਾਂ ਦੀ ਚੋਣ ਹੋਣੀ ਏਂ। ਇੰਟਰਵਿਊ ਲਈ ਘੱਟੋ-ਘੱਟ ਹਜ਼ਾਰ ਬੰਦੇ ਆਏ ਹੋਣਗੇ। ਇਕ ਇਕ ਉਮੀਦਵਾਰ ਨੂੰ ਕਿੰਨਾ ਕੁ ਵਕਤ ਦੇ ਸਕਣਗੇ, ਕਮਿਸ਼ਨ ਵਾਲੇ ? ਇਹ ਕਮਿਸ਼ਨ ਦੇ ਮੈਂਬਰ ਮਮੂਲੀ ਬੰਦੇ ਨਹੀਂ ਹੁੰਦੇ, ਲਿਫ਼ਾਫ਼ਾ ਵੇਖ ਕੇ ਅੰਦਰਲਾ ਮਜ਼ਮੂਨ ਭਾਂਪ ਜਾਣ ਵਾਲੇ ਹੁੰਦੇ ਨੇ! ਜੇ ਇਹ ਗੁਣ ਨਾ ਹੋਵੇ ਉਨ੍ਹਾਂ ਵਿਚ ਤਾਂ ਸਰਕਾਰ

ਏਨੀਆਂ ਠੁੱਲ੍ਹੀਆਂ ਤਨਖ਼ਾਹਾਂ ਕਿਉਂ ਦੇਵੇ ਉਨ੍ਹਾਂ ਨੂੰ ? ਮੈਨੂੰ ਯਕੀਨ ਹੈ, ਉਨ੍ਹਾਂ ਕੋਲ ਤੁਹਾਨੂੰ ਕੁੱਝ ਪੁੱਛਣ ਦੀ ਵਿਹਲ ਈ ਨਹੀਂ ਹੋਣੀ। ਜਦੋਂ ਤੁਹਾਡੀ ਵਾਰੀ ਆਈ, ਤੁਸੀਂ ਟੌਹਰ ਨਾਲ ਅੰਦਰ ਜਾਇਓ; ਘਬਰਾਉਣਾ ਬਿਲਕੁਲ ਨਹੀਂ। ਬੱਸ ਇਹ ਸਮਝ ਲਿਓ ਕਿ ਚੌਥੀ-ਪੰਜਵੀਂ ਦੇ ਜਵਾਕ ਬੈਠੇ ਹੋਏ ਨੇ ਤੁਹਾਡੇ ਸਾਹਮਣੇ। ਤੁਸੀਂ ਬੋਲਣਾ ਕੁੱਝ ਨਹੀਂ, 'ਹਾਂ' ਜਾਂ 'ਨਾ' ਵਿਚ ਜਵਾਬ ਦੇਣਾ ਹੈ, ਉਹ ਵੀ ਸਿਰ ਨੂੰ ਉੱਪਰ-ਹੇਠਾਂ ਕਰ ਕੇ 'ਹਾਂ' ਤੇ ਸਿਰ ਨੂੰ ਖੱਬੇ-ਸੱਜੇ ਹਿਲਾ ਕੇ 'ਨਾ' ਜਤਾਉਣੀ ਹੋਵੇਗੀ। ਹੋ ਸਕੇ ਤਾਂ ਸੰਘ ਵਿੱਚੋਂ ਸਿਰ ਦੀ ਹਰਕਤ ਨਾਲ ਜੁੜਦੀ 'ਹੂੰ' ਜਾਂ 'ਉਹੂੰ' ਵਰਗੀ ਅਵਾਜ਼ ਕੱਢਣੀ ਹੈ। ਆਪਾਂ ਹੁਣੇ ਰੀਹਰਸਲ ਕਰ ਲੈਨੇ ਆਂ।"

ਮੈਂ ਬਣ ਬੈਠਾ ਕਮਿਸ਼ਨ ਤੇ ਉੱਜਲ ਸਿੰਘ ਨੂੰ ਬਣਾ ਲਿਆ ਉਮੀਦਵਾਰ। ਮੈਂ ਸਰਦਾਰ ਬਹਾਦਰ ਮੋਹਨ ਸਿੰਘ ਦੇ ਨਮੂਨੇ ਉੱਤੇ ਸਵਾਲ ਕਰਨੇ ਸ਼ੁਰੂ ਕੀਤੇ :

"ਤੁਸੀਂ ਉੱਜਲ ਸਿੰਘ ਓ ?"

ਉੱਜਲ ਸਿੰਘ ਨੂੰ ਮੇਰੀਆਂ ਹੁਣੇ ਹੁਣੇ ਦੱਸੀਆਂ ਹਿਦਾਇਤਾਂ ਭੁੱਲ ਗਈਆਂ। ਉਸ ਨੇ ਸ਼ਾਇਦ "ਹਾਂ" ਜਾਂ "ਜੀ ਹਾਂ" ਕਹਿਣਾ ਚਾਹਿਆ ਹੋਏਗਾ, ਪਰ ਹੋਇਆ ਇਹ ਕਿ ਲਫ਼ਜ਼ ਜਿਵੇਂ ਉਸ ਦੇ ਸੰਘ ਦੇ ਵਿਚਕਾਰ ਅੜ ਗਏ ਹੋਣ। ਉਹ ਨਾ ਵਾਪਸ ਅੰਦਰ ਜਾ ਰਹੇ ਸਨ, ਨਾ ਬਾਹਰ ਨਿਕਲ ਰਹੇ ਸਨ। ਉਹ ਆਪਣਾ ਪੂਰਾ ਜ਼ੋਰ ਲਾ ਕੇ ਸੰਘ ਦੇ ਅੜਿੱਕੇ ਨੂੰ ਦੂਰ ਕਰਨ ਲਈ ਤਰਲੋ-ਮੱਛੀ ਹੋ ਰਿਹਾ ਸੀ, ਪਰ ਸਫਲ ਨਹੀਂ ਸੀ ਹੋ ਰਿਹਾ। ਉਸ ਨੂੰ ਕਈ ਤਰ੍ਹਾਂ ਦੇ ਮੂੰਹ ਬਣਾਉਣੇ ਪਏ, ਵਿੱਚ ਵਿੱਚ ਡਰਾਉਣੇ ਵੀ; "ਅੱਕ-ਅੱਕ" ਵਰਗੀ ਅੱਧ-ਪਚੱਧ ਧੁਨੀ ਨਿਕਲੇ, ਪਰ ਉੱਜਲ ਸਿੰਘ ਦੀ ਮਰਜ਼ੀ ਤੋਂ ਬਿਨਾਂ। ਮੈਂ ਡਰਨ ਲੱਗ ਪਿਆ, ਕਿਤੇ ਸਾਹ ਈ ਨਾ ਉਲਟ ਜਾਏ ! ਮਤੇ ਐਂਬੂਲੈਂਸ ਮੰਗਵਾਉਣੀ ਪਵੇ। ਮੈਂ ਦੌੜ ਕੇ ਜੈ ਨੂੰ ਬੁਲਾ ਲਿਆਇਆ। ਉਸ ਨੇ ਪਿੱਠ ਉੱਤੇ ਧੱਫੇ ਮਾਰੇ। ਗਲਾ ਮਲਿਆ। ਹੌਲੀ ਹੌਲੀ ਤਬੀਅਤ ਬਹਾਲ ਹੋਈ, ਉੱਜਲ ਸਿੰਘ ਦੀ। ਮੈਂ ਜੈ ਨੂੰ ਦੱਸਿਆ ਕਿ ਰੀਹਰਸਲ ਦਾ ਪਹਿਲਾ ਹੀ ਸਵਾਲ ਕੀਤਾ ਸੀ ਕਿ ਗੜ-ਬੜ ਹੋ ਗਈ। ਜੈ ਨੇ ਉੱਜਲ ਸਿੰਘ ਨੂੰ ਸਮਝਾਇਆ, "ਜਿਵੇਂ ਮਾਮਾ ਜੀ ਕਹਿੰਦੇ ਨੇ, ਓਸੇ ਤਰ੍ਹਾਂ ਕਰੋ। ਬੋਲਣਾ ਬਿਲਕੁਲ ਨਹੀਂ। ਬੋਲਣ ਦਾ ਜਤਨ ਵੀ ਨਹੀਂ ਕਰਨਾ।"

ਮੈਂ ਡਰਦਿਆਂ ਡਰਦਿਆਂ ਫੇਰ ਇੰਟਰਵਿਊ ਸ਼ੁਰੂ ਕੀਤਾ। ਜੈ ਕੋਲ ਬੈਠੀ ਰਹੀ।

"ਤੁਹਾਡਾ ਨਾਂ ਉੱਜਲ ਸਿੰਘ ਐ ?"

ਉੱਜਲ ਸਿੰਘ ਨੇ ਸਿਰ ਹਿਲਾਇਆ।

"ਤੁਸੀਂ ਬੀ.ਏ., ਬੀ.ਟੀ. ਓ ?"

ਉੱਜਲ ਸਿੰਘ ਨੇ ਇਨਕਾਰ ਵਿਚ ਸਿਰ ਹਿਲਾ ਦਿੱਤਾ।

ਇਹ ਕੀ ਹੋਇਆ ? ਆਪਣੀ ਕੁਆਲੀਫ਼ੀਕੇਸ਼ਨ ਤੋਂ ਇਨਕਾਰ ਕਿਉਂ ਕਰ ਦਿੱਤਾ, ਭਲੇ ਲੋਕ ਨੇ ? ਅੱਗੋਂ, ਇਸ ਇਨਕਾਰ ਨੂੰ ਉਮੀਦਵਾਰ ਪਾਸੋਂ ਸਪਸ਼ਟ ਕਰਾਉਣ ਲਈ ਕਮਿਸ਼ਨ ਨੇ ਜੋ ਵੀ ਸਵਾਲ ਕਰਨਾ ਸੀ, ਉਸ ਲਈ ਉਸ ਨੂੰ ਬੋਲਣਾ ਪੈਣਾ ਸੀ ਤੇ ਸਾਰਾ ਪਾਜ ਈ ਉੱਧੜ ਜਾਣਾ ਸੀ। ਉੱਜਲ ਸਿੰਘ ਨੇ ਜੈ ਵੱਲ ਮੂੰਹ ਕਰ ਕੇ ਆਪਣੇ ਸੱਜੇ ਹੱਥ ਦੀਆਂ ਉਂਗਲਾਂ ਜੋੜ ਕੇ ਇਉਂ ਹਿਲਾਈਆਂ, ਜਿਵੇਂ ਕੁੱਝ ਲਿਖਣਾ ਚਾਹੁੰਦਾ ਹੋਵੇ। ਜੈ ਅੰਦਰੋਂ ਜਾ ਕੇ ਕਾਗ਼ਜ਼-ਕਲਮ ਲੈ ਆਈ। ਉੱਜਲ ਸਿੰਘ ਨੇ ਕਾਗ਼ਜ਼ ਉੱਤੇ ਲਿਖਿਆ, "ਮੈਂ ਬੀ.ਟੀ. ਨਹੀਂ, ਬੀ.ਐਡ. ਹਾਂ।"

ਮੇਰੇ ਸਾਹ ਵਿਚ ਸਾਹ ਆਇਆ ਤੇ ਮੈਂ ਠਹਾਕਾ ਮਾਰ ਕੇ ਹੱਸਿਆ।

ਸਾਨੂੰ ਨਾਸ਼ਤੇ ਲਈ ਇੰਟਰਵਿਊ ਦੀ ਰੀਹਰਸਲ ਬੰਦ ਕਰਨੀ ਪੈ ਗਈ।

ਨਾਸ਼ਤਾ ਕਰ ਚੁੱਕੇ ਤਾਂ ਮੈਂ ਉੱਜਲ ਸਿੰਘ ਨੂੰ ਅਰਾਮ ਕਰਨ ਦੀ ਸਲਾਹ ਦਿੱਤੀ। "ਜੇ ਅੱਖ ਲੱਗ ਜਾਏ ਤਾਂ ਹੋਰ ਵੀ ਚੰਗਾ ਹੋਵੇਗਾ। ਦਿਮਾਗ਼ ਤੋਂ ਕੁੱਝ ਤਾਂ ਟੈਨਸ਼ਨ ਉਤਰੇਗੀ।"

ਉਸ ਨੂੰ ਸੱਚੀ-ਮੁੱਚੀ ਨੀਂਦਰ ਆ ਗਈ ਤੇ ਉਹ ਦੁਪਹਿਰ ਤਕ ਘੂਕ ਸੁੱਤਾ ਰਿਹਾ। ਰੋਟੀ ਖਾ ਕੇ ਫੇਰ ਇਕ ਦੋ ਘੰਟੇ ਅਰਾਮ ਕੀਤਾ। ਚਾਰ ਵਜੇ ਮੈਂ ਫੇਰ ਤੂਤ ਥੱਲੇ ਬਿਠਾ ਲਿਆ ਤੇ ਸਮਝਾਇਆ, "ਤੁਸੀਂ ਇੰਟਰਵਿਊ ਵੇਲੇ ਬੋਲਣ ਦਾ ਜਤਨ ਬਿਲਕੁਲ ਨਹੀਂ ਕਰਨਾ। ਤੁਹਾਨੂੰ ਪਤਾ ਈ ਐ, ਬੋਲਣ ਦੀ ਕੋਸ਼ਿਸ਼ ਨੇ ਸਵੇਰੇ ਕਿਹੋ ਜਿਹਾ ਨਜ਼ਾਰਾ ਵਿਖਾਇਆ ਸੀ। ਤੁਸੀਂ ਮੂੰਹ ਬੰਦ ਰੱਖਣੈ ਤੇ ਹਾਂ-ਨਾਂਹ ਬਾਰੇ ਸਿਰ ਦੀਆਂ ਹਰਕਤਾਂ ਨਾਲ ਈ ਸਮਝਾਉਣੈ ਤੇ, ਵੱਧ ਤੋਂ ਵੱਧ, ਨਾਸਾਂ ਵਿੱਚੋਂ ਕੱਢੀ 'ਊਂ', 'ਆਂ' ਨਾਲ ਆਪਣੇ ਸਿਰ ਦੀ ਹਰਕਤ ਦੀ ਪ੍ਰੋੜ੍ਹਤਾ ਕਰਨੀ ਐ। ਸੰਘ ਤੋਂ ਕਿਸੇ ਤਰ੍ਹਾਂ ਦੀ ਵੀ ਅਵਾਜ਼ ਨਹੀਂ ਕੱਢਣੀ। ਜੇ ਬੇਵਸੀ ਹੋਵੇ ਤਾਂ ਸੰਘ ਉੱਤੇ ਹੱਥ ਰੱਖ ਕੇ ਜਤਾ ਦੇਣਾ ਕਿ ਮੇਰਾ ਗਲਾ ਠੀਕ ਨਹੀਂ, ਇਸ ਲਈ ਮੈਂ ਬੋਲ ਨਹੀਂ ਰਿਹਾ।" ਬਹੁਤ ਸਮਝਾਇਆਂ, ਉੱਜਲ ਸਿੰਘ ਨੂੰ ਚੰਗੀ ਤਰ੍ਹਾਂ ਸਮਝ ਆ ਗਈ ਕਿ ਗੁੰਗੇ ਦੀ ਐਕਟਿੰਗ ਤਾਂ ਕਰਨੀ ਹੈ ਪਰ ਗੁੰਗਿਆਂ ਵਾਂਗ ਸੰਘ ਵਿੱਚੋਂ ਕਈ ਤਰ੍ਹਾਂ ਦੀਆਂ ਅਵਾਜ਼ਾਂ ਕੱਢਣ ਦਾ ਜਤਨ ਉੱਕਾ ਨਹੀਂ ਕਰਨਾ।

ਮੈਂ ਪੁੱਛਿਆ, "ਰੀਹਰਸਲ ਕਰੀਏ ?" ਉਸ ਨੇ ਸਿਰ ਹਿੰਲਾ ਕੇ ਤੇ ਹੱਥ ਦੇ ਇਸ਼ਾਰਿਆਂ ਨਾਲ ਮੈਨੂੰ ਸਮਝਾ ਦਿੱਤਾ ਕਿ ਹੁਣ ਕੁੱਝ ਕਰਨ ਦੀ ਲੋੜ ਨਹੀਂ।

ਅਗਲੇ ਦਿਨ ਉੱਜਲ ਸਿੰਘ ਨੂੰ ਸ਼ੁਭ ਇੱਛਾਵਾਂ ਨਾਲ ਇੰਟਰਵਿਊ ਲਈ ਤੋਰਿਆ। ਜੈ ਨਾਲ ਗਈ। ਉਹ ਕਮਿਸ਼ਨ ਤੋਂ ਵਿਹਲੇ ਹੋ ਕੇ ਲੌਂਢੇ ਵੇਲੇ ਮੁੜੇ। ਉੱਜਲ ਸਿੰਘ ਖਿੜਿਆ ਹੋਇਆ ਸੀ। ਉਸ ਨੇ ਮੈਨੂੰ ਵੇਖਦੇ ਸਾਰ ਰਿੱਛ-ਜੱਫੀ ਵਿਚ ਲੈ ਲਿਆ। ਉਸ ਨੇ ਹੱਸ ਕੇ ਇਸ਼ਾਰਿਆਂ ਨਾਲ ਸਮਝਾਇਆ ਕਿ ਇੰਟਰਵਿਊ ਕਾਮਯਾਬ ਰਿਹਾ ਹੈ। ਸਾਨੂੰ ਬੜੀ ਤਸੱਲੀ ਹੋਈ।

ਕੁੱਝ ਮਹੀਨਿਆਂ ਬਾਅਦ ਜੈ ਦੀ ਚਿੱਠੀ ਆਈ। ਉੱਜਲ ਸਿੰਘ ਚੁਣਿਆ ਗਿਆ ਸੀ ਤੇ ਫ਼ਲਾਣੇ ਪਿੰਡ ਦੇ ਸਕੂਲ ਵਿਚ ਹਾਜ਼ਰ ਹੋ ਗਿਆ ਸੀ। ਗਲਾ ਅਜੇ ਠੀਕ ਨਹੀਂ ਸੀ, ਇਸ ਲਈ ਹੈਡ ਮਾਸਟਰ ਨਾਲ ਸੌਦਾ ਤੈ ਹੋ ਗਿਆ ਸੀ। ਜਿੰਨੇ ਮਹੀਨੇ ਉੱਜਲ ਸਿੰਘ ਦਾ ਬੋਲ ਨਹੀਂ ਪਰਤਦਾ, ਓਨੇ ਮਹੀਨੇ ਉਸ ਦੀ ਹਾਜ਼ਰੀ ਸਕੂਲ ਵਿਚ ਬਾਕਾਇਦਾ ਲੱਗਿਆ ਕਰੇਗੀ, ਪਰ ਸਾਰੀ ਦੀ ਸਾਰੀ ਤਨਖ਼ਾਹ ਹੈਡ ਮਾਸਟਰ ਸਾਹਿਬ ਨੂੰ ਪੁਜੀ ਜਾਇਆ ਕਰੇਗੀ! ਪੰਜਾਬ ਦੇ ਸਿੱਖਿਆ-ਸਿਸਟਮ ਦਾ ਕੈਸਾ ਸਾਂਵਾਂ ਤੋਲ ਹੈ!

ਛੇ ਕੁ ਮਹੀਨੇ ਹੋਰ ਲੰਘੇ ਹੋਣਗੇ। ਉੱਜਲ ਸਿੰਘ ਦਾ ਪਟਿਆਲੇ ਦਾ ਗੇੜਾ ਵੱਜਾ। ਉਸ ਨੂੰ ਚੰਗੀ ਤਰ੍ਹਾਂ ਬੋਲਦਿਆਂ ਸੁਣ ਕੇ ਸਾਨੂੰ ਬੜੀ ਖ਼ੁਸ਼ੀ ਹੋਈ। ਮੈਂ ਆਪਣੀ ਉਤਸੁਕਤਾ ਦੂਰ ਕਰਨ ਲਈ ਉਸ ਨੂੰ ਇੰਟਰਵਿਊ ਵਾਲੇ ਕਮਰੇ ਵਿਚ ਜੋ ਕੁੱਝ ਉਸ ਨਾਲ ਬੀਤੀ ਸੀ, ਉਸ ਦਾ ਵੇਰਵਾ ਦੱਸਣ ਲਈ ਕਿਹਾ। ਉਹ ਹੱਸ ਕੇ ਬੋਲਿਆ, "ਤੁਸੀਂ ਬਿਲਕੁਲ ਠੀਕ ਬੁੱਝਿਆ ਸੀ। ਜਦੋਂ ਮੈਨੂੰ ਵਾਜ ਪਈ, ਮੈਂ ਅੰਦਰ ਜਾ ਵੜਿਆ। ਇਕ ਸਰਦਾਰ ਗੱਭੇ ਬੈਠਾ ਸੀ। ਚੇਅਰਮੈਨ ਹੋਊ। ਕੁੱਝ ਖੱਬੇ-ਸੱਜੇ ਵੀ ਸਜੇ ਹੋਏ ਸਨ। ਮੈਂ ਹੱਥ ਜੋੜ ਕੇ ਜ਼ਰਾ ਕੁ ਸਿਰ ਨਿਵਾ ਦਿੱਤਾ। ਮੈਂਬਰਾਂ ਨੇ ਸਮਝ ਲਿਆ ਹੋਊ ਬਈ ਫ਼ਤਿਹ ਬੁਲਾਈ ਐ।

ਚੇਅਰਮੈਨ ਨੇ ਖ਼ਾਲੀ ਕੁਰਸੀ ਵੱਲ ਇਸ਼ਾਰਾ ਕੀਤਾ, ਮੈਂ ਬੈਠ ਗਿਆ। ਉਹ ਮੇਰੀ ਫ਼ਾਈਲ ਪਹਿਲਾਂ ਈ ਖੋਲ੍ਹੀ ਬੈਠਾ ਸੀ। ਬੋਲਿਆ,

"ਉੱਜਲ ਸਿੰਘ ?"

ਮੈਂ ਸਿਰ ਹਿਲਾ ਕੇ ਤੇ ਜਿਵੇਂ ਤੁਸੀਂ ਸਿਖਾਇਆ ਸੀ, ਨਾਸਾਂ ਵਿੱਚੋਂ "ਉਂ" ਦੀ ਮੱਧਮ ਜਿਹੀ ਅਵਾਜ਼ ਵੀ ਕੱਢੀ ਪਰ ਪਤਾ ਨਹੀਂ ਉਨ੍ਹਾਂ ਦੇ ਕੰਨੀਂ ਪਈ ਕਿ ਨਾ।

ਫੇਰ ਚੇਅਰਮੈਨ ਨੇ ਇਕ ਬੜਾ ਵਾਹੀਆਤ ਸਵਾਲ ਪੁੱਛਿਆ। ਅਖ਼ੇ ਤੁਸੀਂ ਜੱਟ ਹੁੰਦੇ ਓ ?

ਮੈਂ ਜੋ ਕੁੱਝ ਪਹਿਲੇ ਸਵਾਲ ਦੇ ਉੱਤਰ ਵਿਚ ਕੀਤਾ ਸੀ, ਉਸੇ ਨੂੰ ਦੁਹਰਾ ਦਿੱਤਾ।

ਫੇਰ ਆਈ ਆਸ-ਪਾਸ ਬੈਠਿਆਂ ਦੀ ਵਾਰੀ। ਉਨ੍ਹਾਂ ਵਿੱਚੋਂ ਇਕ ਬੋਲਿਆ, "ਮਾਸਟਰ ਜੀ! ਇਹ ਦੱਸੋ ਕਿ ਅੱਜ ਏਨੀ ਵਧੀਆ ਪੱਗ ਤੁਸੀਂ ਆਪ ਬੰਨ੍ਹੀਂ ਸੀ ਕਿ ਘਰ ਵਾਲੀ ਪਾਸੋਂ ਬਨ੍ਹਾਈ ਸੀ ?"

ਮੈਂ ਜਵਾਬ ਦੇਣ ਦੀ ਥਾਂ ਮੁਸਕਰਾ ਪਿਆ। ਚੇਅਰਮੈਨ ਸਮੇਤ ਸਾਰੇ ਮੈਂਬਰ ਉੱਚੀ ਉੱਚੀ ਹੱਸ ਰਹੇ ਸਨ। ਹੱਸਦਿਆਂ-ਹੱਸਦਿਆਂ ਈ ਚੇਅਰਮੈਨ ਨੇ ਮੈਨੂੰ ਬਾਹਰ ਜਾਣ ਦਾ ਇਸ਼ਾਰਾ ਕਰ ਦਿੱਤਾ ਤੇ ਮੈਂ ਬਾਹਰ ਆ ਗਿਆ। ਜੈ ਉਡੀਕ ਰਹੀ ਸੀ। ਉਸ ਨਾਲ ਮੈਂ ਤੁਹਾਡੇ ਪਾਸ ਪਹੁੰਚ ਗਿਆ ਸਾਂ, ਪਰ ਮਾਮਾ ਜੀ! ਮੈਨੂੰ ਇਹ ਦੱਸੋ ਕਿ ਕਮਿਸ਼ਨ ਦੇ ਮੁਖੀ ਵੱਲੋਂ ਇਹ ਪੁੱਛਿਆ ਜਾਣਾ ਕਿ ਤੁਸੀਂ ਜੱਟ ਹੋ ਕਿ ਨਹੀਂ, ਕਿੰਨਾ ਕੁ ਜਾਇਜ਼ ਸੀ ? ਇਹ ਵੀ ਦੱਸੋ ਕਿ ਕਮਿਸ਼ਨ ਦੇ ਇਕ ਚਵਲ ਜਿਹੇ ਮੈਂਬਰ ਨੇ ਮੇਰੀ ਪੱਗ ਦਾ ਜਿਵੇਂ ਮੌਜੂ ਉਡਾਇਆ ਸੀ, ਜੇ ਮੈਂ ਵੀ ਅੱਗੋਂ ਸੜ-ਬਲ ਕੇ ਜਵਾਬ ਦੇ ਦੇਂਦਾ ਕਿ ਮੇਰੀ ਪੱਗ ਮੇਰੀ ਘਰ ਵਾਲੀ ਨੇ ਨਹੀਂ, ਤੁਹਾਡੀ ਘਰ ਵਾਲੀ ਨੇ ਬਨ੍ਹਾਈ ਐ, ਫੇਰ ਕੈਸੀ ਰਹਿੰਦੀ ?"

ਮੈਂ ਕਿਹਾ, "ਪਿਆਰੇ ਉੱਜਲ ਸਿਹਾਂ, ਹੁਣ ਤਾਂ ਤੁਹਾਨੂੰ ਜਵਾਬ ਸੁੱਝ ਰਹੇ ਨੇ ਪਰ ਉਹ ਦਿਨ ਯਾਦ ਕਰੋ ਜਦੋਂ ਤੁਸੀਂ ਇਕ ਬੋਲ ਬੋਲਣ ਤੋਂ ਵੀ ਆਤਰ ਸਾਓ ਤੇ ਕਮਿਸ਼ਨ ਨੇ ਤੁਹਾਨੂੰ ਸਰਕਾਰੀ ਸਕੂਲ ਦਾ ਮਾਸਟਰ ਬਣਾ ਦਿੱਤਾ ਸੀ।"

ਹੁਣ ਉੱਜਲ ਸਿੰਘ ਰੀਟਾਇਰ ਹੋ ਚੁੱਕਾ ਹੈ ਤੇ ਪੋਤਰਿਆਂ-ਦੋਹਤਰਿਆਂ ਵਾਲੇ ਸੁਖੀ ਪਰਿਵਾਰ ਦਾ ਮੁਖੀ ਹੈ। ਪਿੱਛੇ ਜਹੇ ਉਸ ਦੇ ਵੱਡੇ ਸਾਂਢੂ ਦੀ ਮਰਗ ਦੇ ਸਿਲਸਿਲੇ ਵਿਚ ਅਸੀਂ ਚੰਡੀਗੜ੍ਹ ਇਕੱਠੇ ਹੋਏ ਤਾਂ ਮੈਂ ਕਿਹਾ, "ਉੱਜਲ ਸਿੰਘ ਜੀ, ਅੱਗੇ ਕੈਸੇ ਭਲੇ ਲੋਕ ਹੁੰਦੇ ਸਨ ਪਬਲਿਕ ਸਰਵਿਸ ਕਮਿਸ਼ਨਾਂ ਦੇ ਮੈਂਬਰ! ਮੈਨੂੰ ਨੌਕਰੀ ਬਖ਼ਸ਼ ਦਿੱਤੀ ਐਵੇਂ-ਕੈਵੇਂ; ਤੁਹਾਨੂੰ ਬਖ਼ਸ਼ ਦਿੱਤੀ ਪੱਗ ਦੇ ਇਕ ਮਖ਼ੌਲ ਬਦਲੇ, ਪਰ ਜੇ ਹੁਣ ਭਰਤੀ ਹੋਣੀ ਹੁੰਦੀ, ਪੰਜਾਬ ਦੇ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਤਾਂ ਕੀ ਹਾਲ ਹੁੰਦਾ ?"

ਉੱਜਲ ਸਿੰਘ ਗਤੀਸਰ ਵਿਚ ਓਹੀ ਅਖ਼ਬਾਰ ਪੜ੍ਹਦਾ ਹੈ, ਜੋ ਪਟਿਆਲੇ ਵਿਚ ਮੈਂ ਪੜ੍ਹਦਾ ਹਾਂ। ਫ਼ੋਟੋਆਂ ਸਮੇਤ ਸੁਰਖ਼ੀਆਂ ਨਿੱਤ ਕੂਕਦੀਆਂ ਆਉਂਦੀਆਂ ਹਨ : ਚੇਅਰਮੈਨ ਦੇ ਲਾਕਰਾਂ ਵਿੱਚੋਂ ਕਰੋੜਾਂ ਰੁਪੈ ਨਿਕਲੇ; ਪੁਲਿਸ ਦੇ ਇਕ ਅਫਸਰ ਨੂੰ ਆਪਣੀ ਇਕ ਕੁੜੀ ਤੇ ਇਕ ਮੁੰਡਾ ਭਰਤੀ ਕਰਾਉਣ ਲਈ ਢਾਈ ਕਰੋੜ ਰੁਪੈ ਤਾਰਨੇ ਪਏ! ਹਰ ਨੌਕਰੀ ਲਈ ਕਮਿਸ਼ਨ ਦਾ ਇੱਕੋ ਨਿਯਮ ਸੀ; ਸਿਰੇ ਦੀ ਸਿਫ਼ਾਰਸ਼ ਲਿਆਓ ਜਾਂ ਸਿਰੇ ਦਾ ਮੁੱਲ ਤਾਰੋ! ਬੇਇਨਸਾਫ਼ੀ ਹੁੰਦੀ, ਜੇ ਕਮਿਸ਼ਨ ਕਾਣੀ-ਵੰਡ ਕਰਦਾ। ਉਸ ਨੇ ਕੀ ਗ਼ਰੀਬ, ਕੀ ਅਮੀਰ, ਹਰ ਉਮੀਦਵਾਰ ਲਈ ਇੱਕੋ ਜਿਹੇ ਅਸੂਲ ਰੱਖੇ ਹੋਏ ਸਨ। ਆਖ਼ਰ, ਈਮਾਨਦਾਰੀ ਤੇ ਨਿਰਪੱਖਤਾ ਦੀਆਂ ਕਸਮਾਂ ਖਾਧੀਆਂ ਹੋਈਆਂ ਸਨ ਚੇਅਰਮੈਨ ਨੇ! ਚੇਅਰਮੈਨ ਨੇ

ਬੇਲਿਹਾਜ਼ ਹੋ ਕੇ ਨਿਆਂ ਤੋਲਿਆ, ਵਿਤਕਰਾ ਨਹੀਂ ਕੀਤਾ ਕਿਸੇ ਨਾਲ ਵੀ। ਜਿਸ ਨੇ ਵੀ ਸ਼ਰਤਾਂ ਪੂਰੀਆਂ ਕੀਤੀਆਂ, ਉਹ ਉਸ ਦੇ ਦਰ ਤੋਂ ਰਾਜ਼ੀ ਹੋ ਕੇ ਹੀ ਮੁੜਿਆ। ਚੁਪਾਸੀਂ ਖ਼ੁਸ਼ੀਆਂ ਹੀ ਖ਼ੁਸ਼ੀਆਂ ਵੰਡੀਆਂ ਕਮਿਸ਼ਨ ਨੇ। ਸਭ ਦੇ ਮੂੰਹ ਵਿਚ ਲੱਡੂ—ਉਮੀਦਵਾਰ ਖ਼ੁਸ਼, ਵਿਚੋਲੇ ਖ਼ੁਸ਼, ਚੇਅਰਮੈਨ ਖ਼ੁਸ਼!

ਉੱਜਲ ਸਿੰਘ ਬੋਲਿਆ, "ਮਾਮਾ ਜੀ! ਤੁਹਾਨੂੰ ਸਾਰੇ ਖ਼ੁਸ਼ ਦਿੱਸਦੇ ਨੇ, ਪਰ ਜਿਹੜੇ ਹਜ਼ਾਰਾਂ ਹੋਨਹਾਰ ਨੌਜਵਾਨ ਇਸ ਜ਼ਾਲਮ ਕਮਿਸ਼ਨ ਦੇ ਮਹਿਲਾਂ ਦੀਆਂ ਨੀਹਾਂ ਵਿਚ ਚਿਣੇ ਗਏ, ਉਨ੍ਹਾਂ ਦੇ ਦੁੱਖ ਵੱਲ ਵੀ ਤਾਂ ਵੇਖੋ! ਤੁਸੀਂ ਤਾਂ ਖ਼ਬਰੇ ਚੁਣੇ ਹੀ ਜਾਂਦੇ, ਅੱਜ ਮੇਰੇ ਜਾਂ ਮੇਰੇ ਵਰਗੇ ਹੋਰ ਹਜ਼ਾਰਾਂ ਦੇ ਚੁਣੇ ਜਾਣ ਦਾ ਤਾਂ ਸਵਾਲ ਈ ਪੈਦਾ ਨਹੀਂ ਸੀ ਹੋਣਾ।"

ਉੱਜਲ ਸਿੰਘ ਨਾਲ ਅਗਲਾ ਮੇਲ ਹੋਇਆ ਤਾਂ ਪਤਾ ਨਹੀਂ ਪੰਜਾਬ ਵਿਚ ਕਿਹੋ ਜਿਹੇ ਕਮਿਸ਼ਨ ਦਾ ਰਾਜ ਹੋਵੇਗਾ!

# ਏਸ ਹਮਾਮ ਵਿਚ ਸਾਰੇ ਈ ਨੰਗੇ ਨੇ !

ਜੇਠ-ਹਾੜ੍ਹ ਦੇ ਦਿਨ, ਸਿਖਰ ਦੁਪਹਿਰ, ਅਸੀਂ ਸਾਰਾ ਟੱਬਰ ਘਰ ਦੇ ਇੱਕੋ-ਇਕ ਵੱਡੇ ਕਮਰੇ ਦੇ ਠੰਢੇ ਫ਼ਰਸ਼ ਉੱਤੇ, ਬਿਨਾਂ ਕੁੱਝ ਵਿਛਾਏ, ਛੱਤ ਵਾਲੇ ਪੱਖੇ ਥੱਲੇ ਸੁੱਤੇ ਪਏ ਸਾਂ। ਮੈਂ ਕੇਵਲ ਕੱਛੇ ਵਿਚ; ਜੈਰੂਪ ਕੱਛੇ ਤੇ ਬੁਨੈਨ ਵਿਚ; ਕੁੜੀਆਂ ਚੁੰਨੀਓਂ ਬਿਨਾਂ ਆਪਣੀਆਂ ਸ਼ਮੀਜ਼ਾਂ ਵਿਚ ਤੇ ਉਨ੍ਹਾਂ ਦੀ ਮਾਂ ਆਪਣੇ ਸੂਟ ਵਿਚ। ਅਚਾਨਕ ਲੰਮੀ ਘੰਟੀ ਨੇ ਮੈਨੂੰ ਕੱਚੀ ਨੀਂਦਰੋਂ ਜਾਗਣ ਉੱਤੇ ਮਜਬੂਰ ਕਰ ਦਿੱਤਾ। ਮੈਂ ਦਰਵਾਜ਼ੇ ਦੀ ਚਿਟਕਣੀ ਖੋਲ੍ਹ ਕੇ ਛੋਟੀ ਜਿਹੀ ਝੀਤ ਵਿੱਚੋਂ ਵੇਖਿਆ, ਗੇਟ ਦੇ ਬਾਹਰ ਕੋਈ ਵਰਦੀ ਵਾਲਾ ਪੁਲਸੀਆ ਖੜਾ ਦਿੱਸਿਆ। ਜਿਸ ਕਮਰੇ ਨੂੰ ਅਸੀਂ ਦੁਪਹਿਰੇ ਸੌਣ-ਕਮਰਾ ਬਣਾ ਲੈਂਦੇ ਸਾਂ, ਉਹੀ ਸਵੇਰੇ-ਸ਼ਾਮ ਸਾਡੀ ਬੈਠਕ ਦਾ ਕੰਮ ਦੇਂਦਾ ਸੀ। ਏਸ ਨਰਕੀ ਵੇਲੇ, ਇਹ ਸਿਪਾਹਟਾ ਕੀ ਲੈਣ ਆ ਗਿਐ ਏਥੇ ? ਮੈਂ ਪਿਛਲੇ ਕੁੱਝ ਦਿਨਾਂ ਦੀ ਆਪਣੀ ਕਾਰਗੁਜ਼ਾਰੀ ਦੀ ਫ਼ਿਲਮ ਦਿਮਾਗੀ ਸਕਰੀਨ ਉੱਤੇ ਦੁੜਾਈ। ਮੈਨੂੰ ਕਾਨੂੰਨ ਭੰਗ ਕਰਨ ਵਾਲੀ ਕੋਈ ਕਾਰਵਾਈ ਨਾ ਦਿੱਸੀ। ਫੇਰ ਏਸ ਭਲੇ ਲੋਕ ਨੂੰ ਏਸ ਵੇਲੇ ਏਥੇ ਨਾਜ਼ਿਲ ਹੋਣ ਦੀ ਕੀ ਲੋੜ ਸੀ ? ਮੈਂ ਝੀਤ ਬੰਦ ਕਰ ਕੇ ਆਪਣੀ ਬੁਨੈਨ ਪਾਈ ਤੇ ਬਾਹਰ ਚਿਲਕਦੀ ਧੁੱਪ ਵਿਚ ਖੜੇ ਹੋ ਕੇ ਦੂਰੋਂ ਬੋਲਿਆ, "ਦੱਸੋ।"

"ਦਰਵਾਜ਼ਾ ਖੋਲ੍ਹੋ ਤਾਂ ਦੱਸਾਂ। ਬੜਾ ਜ਼ਰੂਰੀ ਕੰਮ ਐਂ।" ਉਹ ਕੁੱਝ ਸਤ ਕੇ ਬੋਲਿਆ।

ਮੈਨੂੰ ਬਾਹਰਲੇ ਗੇਟ ਨੂੰ ਅੰਦਰੋਂ ਲਾਇਆ ਤਾਲਾ ਖੋਲ੍ਹਣਾ ਪੈਣਾ ਸੀ। ਮੈਂ ਵਾਪਸ ਕਮਰੇ ਦੇ ਅੰਦਰ ਜਾ ਕੇ ਨਰਿੰਦਰ ਨੂੰ ਸਾਵਧਾਨ ਹੋਣ ਲਈ ਕਹਿ ਕੇ ਤਾਲਾ ਖੋਲ੍ਹਣ ਤੁਰ ਪਿਆ। ਵਰਦੀ ਵਾਲੇ ਨੂੰ ਗੇਟ ਦੇ ਅੰਦਰਵਾਰ ਕਰ ਕੇ ਗੇਟ ਢੋਇਆ ਤੇ ਬੈਠਕ ਤਕ ਉਸ ਦੀ ਅਗਵਾਈ ਕੀਤੀ। ਅਸੀਂ ਦੋਵੇਂ ਬੈਠਕ ਤੋਂ ਸੌਣ-ਕਮਰਾ ਬਣੇ ਨਿਵਾਸ ਵਿਚ ਦਾਖ਼ਲ ਹੋਏ। ਬੱਚੇ ਘੂਕ ਸੁੱਤੇ ਪਏ ਸਨ। ਨਰਿੰਦਰ ਉੱਠ ਕੇ ਵੱਡੇ ਸੋਫ਼ੇ ਦੇ ਨਾਲ ਦੀ ਕੁਰਸੀ ਉੱਤੇ ਬੈਠ ਚੁੱਕੀ ਸੀ। ਮੈਂ ਕਤਰੀ ਹੋਈ ਦਾੜ੍ਹੀ, ਖੜੀਆਂ ਮੁੱਛਾਂ ਤੇ ਵੈਲੀ ਜਿਹੀ ਦੱਖ ਵਾਲੇ ਠਾਣੇਦਾਰ ਨੂੰ ਸੋਫ਼ੇ ਉੱਤੇ ਬੈਠਣ ਦਾ ਇਸ਼ਾਰਾ ਕਰ ਕੇ ਪਾਣੀ-ਧਾਣੀ ਪੁੱਛਿਆ।

"ਪਾਣੀ ਤਾਂ ਜ਼ਰੂਰ ਪੀਆਂਗੇ। ਸਹੁਰੀ ਗਰਮੀ ਬੜੀ ਐ, ਝੱਟ ਤਿਹਾ ਲੱਗ ਜਾਂਦੀ ਐ।" ਉਸ ਨੇ ਮੈਨੂੰ ਸੰਬੋਧਿਤ ਕਰਨ ਦੀ ਥਾਂ ਨਰਿੰਦਰ ਵੱਲ ਘੂਰ ਕੇ ਵੇਖਦਿਆਂ ਕਿਹਾ।

ਨਰਿੰਦਰ ਉੱਠ ਕੇ ਅੰਦਰੋਂ ਪਾਣੀ ਲੈ ਆਈ। ਇੱਕੋ ਡੀਕ ਨਾਲ ਗਿਲਾਸ ਖ਼ਾਲੀ ਕਰ ਕੇ ਉਸ ਨੇ ਨਰਿੰਦਰ ਨੂੰ ਗਿਲਾਸ ਫੜਾਉਂਦਿਆਂ ਇਕ ਵਾਰੀ ਫੇਰ ਘੂਰ ਕੇ ਉਸ ਦੀ ਨੁਹਾਰ ਦਾ ਘੋਖਵਾਂ ਜਾਇਜ਼ਾ ਲਿਆ। ਮੈਨੂੰ ਉਸ ਦਾ ਇਹ ਅੰਦਾਜ਼ ਲੁੱਚੀ ਮਨੋਬਿਰਤੀ ਨਾਲ ਲਿੱਬੜਿਆ ਹੋਇਆ ਲੱਗਿਆ ਪਰ ਮੈਂ ਕਿਹਾ ਕੁੱਝ ਨਾ। ਇਸ ਤੋਂ ਪਹਿਲਾਂ ਕਿ ਮੈਂ ਉਸ ਨੂੰ 'ਜ਼ਰੂਰੀ ਕੰਮ' ਬਾਰੇ ਪੁੱਛਦਾ, ਉਸ ਨੇ ਪਹਿਲ ਕਰਦਿਆਂ ਕੁੱਝ ਹਾਕਮਾਨਾ ਸੁਰ ਵਿਚ ਮੇਰੇ ਪਾਸੋਂ ਪੁੱਛ ਕੀਤੀ,

"ਪਾਕਿਸਤਾਨ ਨਾਲ ਤੁਹਾਡੇ ਕੀ ਸੰਬੰਧ ਨੇ ?"

ਮੈਂ ਕਿਹਾ, "ਕੋਈ ਸੰਬੰਧ ਨਹੀਂ।"

"ਪਰ ਤੁਹਾਡੀਆਂ ਚਿੱਠੀਆਂ ਤਾਂ ਨਿੱਤ ਜਾਂਦੀਆਂ ਨੇ ਪਾਕਿਸਤਾਨੀਆਂ ਨੂੰ।"

"ਜ਼ਰੂਰ ਜਾਂਦੀਆਂ ਨੇ। ਓਥੇ ਮੇਰੇ ਦੋਸਤ ਜੁ ਰਹਿੰਦੇ ਨੇ। ਉਹ ਮੈਨੂੰ ਲਿਖਦੇ ਨੇ, ਮੈਂ ਉਨ੍ਹਾਂ ਨੂੰ ਲਿਖਦਾਂ।"

ਉਸ ਨੇ ਖੰਘੂਰਾ ਮਾਰ ਕੇ ਪੁੱਛਿਆ, "ਤੁਸੀਂ ਪੜ੍ਹੇ-ਲਿਖੇ ਬੰਦੇ ਓ, ਅਖ਼ਬਾਰ ਪੜ੍ਹਦੇ ਹੋਵੋਗੇ। ਤੁਹਾਨੂੰ ਏਨਾ ਵੀ ਪਤਾ ਨਹੀਂ ਕਿ ਪਾਕਿਸਤਾਨ ਨਾਲ ਅੱਜਕਲ ਸਾਡੀ ਸਰਕਾਰ ਦੇ ਤੱਲਕਾਤ ਕੈਸੇ ਨੇ ?"

ਮੈਂ ਕਿਹਾ, "ਗੌਰਮਿੰਟਾਂ ਤਾਂ ਮਿੰਟ ਮਿੰਟ ਬਾਅਦ ਗੌਰ ਕਰਨ ਵਾਲੀਆਂ ਹੁੰਦੀਆਂ ਨੇ। ਉਨ੍ਹਾਂ ਦੇ ਮੂਡ ਬਦਲਣ ਨਾਲ, ਦੋਸਤਾਂ ਦੀਆਂ ਦੋਸਤੀਆਂ ਤਾਂ ਨਹੀਂ ਬਦਲ ਜਾਂਦੀਆਂ।"

"ਫੇਰ ਤਾਂ ਆਪੇ ਸਾਬਤ ਹੋ ਗਿਆ ਕਿ ਪਾਕਿਸਤਾਨ ਨਾਲ ਤੁਹਾਡੇ ਸੰਬੰਧ ਬੜੇ ਗਹਿਰੇ ਨੇ।"

"ਜੋ ਮਰਜ਼ੀ ਜੇ ਸਮਝ ਲਓ।" ਮੇਰੇ ਮੂੰਹੋਂ ਨਿਕਲਿਆ।

ਉਸ ਨੇ ਇਕਦਮ ਸੁਰ ਬਦਲੀ ਤੇ ਆਪਣੀ ਅਵਾਜ਼ ਵਿਚ ਕੁੱਝ ਅਪਣੱਤ ਭਰਦਿਆਂ ਕਿਹਾ, "ਪ੍ਰੋਫ਼ੈਸਰ ਸਾਅਬ! ਮੈਂ ਤਾਂ ਤੁਹਾਨੂੰ ਦੱਸਣਾ ਚਾਹੁਨਾਂ ਬਈ ਤੁਸੀਂ ਸਰਕਾਰ ਦੀ ਨਿਗਾਹ ਵਿਚ ਆ ਈ ਨਹੀਂ ਚੁੱਕੇ, ਰੜਕ ਵੀ ਰਹੇ ਓ। ਸੰਭਲ ਜਾਓ ਤਾਂ ਠੀਕ, ਵਰਨਾ ਆਪਣਾ ਪੜ੍ਹਿਆ-ਲਿਖਿਆ ਆਪ ਵਿਚਾਰ ਲਿਓ।"

ਮੈਂ ਕਿਹਾ, "ਬੜੀ ਮਿਹਰਬਾਨੀ" ਤੇ ਅੰਦਰੇ-ਅੰਦਰ ਸ਼ੁਕਰ ਕੀਤਾ ਕਿ ਏਨੇ ਨਾਲ ਹੀ ਬਲਾ ਮਗਰੋਂ ਲੱਥ ਚੱਲੀ ਹੈ, ਪਰ ਇਕਦਮ ਗੱਲ ਦਾ ਯੂ - ਮੋੜ ਕੱਟਦਿਆਂ ਉਹ ਬੋਲਿਆ, "ਤੁਹਾਡੇ ਪਾਸ ਪੀ.ਸੀ.ਐਸ. ਦੇ ਪਰਚੇ ਆਏ ਹੋਏ ਨੇ ?"

ਉਸ ਦੇ ਇਸ ਇੱਕੋ ਵਾਕ ਨੇ ਮੇਰੀਆਂ ਦਿਮਾਗੀ ਨਸਾਂ ਵਿਚ, ਜੇ ਕੋਈ ਮਾੜਾ-ਮੋਟਾ ਅਕੜਾਅ ਹੈ ਸੀ, ਉਹ ਵੀ ਸ਼ਾਂਤ ਕਰ ਦਿੱਤਾ। ਜਿਵੇਂ ਅੰਗਰੇਜ਼ ਕਹਿੰਦੇ ਨੇ, ਅਸਲੀ ਬਿੱਲੀ ਗੁਥਲੇ ਵਿੱਚੋਂ ਬਾਹਰ ਆ ਚੁੱਕੀ ਸੀ। ਦੇਸ-ਧਰੋਹ ਦਾ ਅਲਜ਼ਾਮ ਲਾਉਣ ਵਾਲੀ ਭੂਮਿਕਾ ਕੇਵਲ ਇਕ ਤਰ੍ਹਾਂ ਦੀ ਮਨੋਵਿਗਿਆਨਿਕ ਲਿਤਾੜ ਸੀ। ਪੰਜਾਬ ਦੀ ਪੁਲਿਸ ਦਾ ਮੁਜਰਮਾਂ ਉੱਤੇ ਅਜ਼ਮਾਇਆ ਹੋਇਆ ਹਥਿਆਰ ਮੇਰੇ ਉੱਤੇ ਵਰਤਿਆ ਜਾ ਰਿਹਾ ਸੀ।

ਪਰਚਿਆਂ ਦਾ ਥੱਬਾ ਕਮਰੇ ਦੀ ਇਕ ਨੁੱਕਰ ਵਿਚ ਪਿਆ ਦਿੱਸ ਰਿਹਾ ਸੀ।

ਉਸ ਦੀ ਪੁੱਛ ਦੇ ਉੱਤਰ ਵਿਚ ਮੈਂ ਬੜੇ ਠਰ੍ਹੰਮੇ ਨਾਲ ਕਿਹਾ, "ਜੀ, ਆਏ ਹੋਏ ਨੇ।"

"ਮੈਨੂੰ ਐਸ.ਪੀ. ਸਾਹਿਬ ਨੇ ਭੇਜਿਐ, ਇਕ ਨੰਬਰ ਵੇਖਣੈ।"

ਮੈਂ ਉਸ ਦੇ 'ਜ਼ਰੂਰੀ ਕੰਮ' ਲਈ ਆਉਣ ਦਾ ਤਾਤਪਰਜ ਤਾਂ ਸਮਝ ਹੀ ਗਿਆ ਸਾਂ, ਰੁੱਖਾ ਜਵਾਬ ਦੇਣ ਵਿਚ ਇਕ ਸਕਿੰਟ ਵੀ ਨਾ ਲਾਇਆ, "ਸਰਦਾਰ ਸਾਅਬ, ਐਸ.ਪੀ. ਸਾਹਿਬ ਨੂੰ ਮੇਰੇ ਵੱਲੋਂ ਬੇਨਤੀ ਕਰ ਦੇਣੀ ਕਿ ਪਰਚੇ ਵਿਖਾਉਣੇ ਜਾਂ ਨੰਬਰ ਦੱਸਣੇ ਪ੍ਰੋਫ਼ੈਸਰ ਦੀ ਆਦਤ ਨਹੀਂ। ਕੋਈ ਹੋਰ ਸੇਵਾ ਹੈ ਤਾਂ ਦੱਸੋ ?"

ਉਸ ਦੀ ਅਵਾਜ਼ ਕੁੱਝ ਕਰਖ਼ਤੀ ਧਾਰਨ ਕਰਦੀ ਜਾਪੀ। "ਪ੍ਰੋਫ਼ੈਸਰ ਸਾਅਬ! ਤੁਹਾਨੂੰ

ਇਹ ਦੱਸਣ ਦੀ ਲੋੜ ਤਾਂ ਨਹੀਂ ਕਿ ਜ਼ਿਲੇ ਦੇ ਵੱਡੇ ਪੁਲਿਸ-ਅਫ਼ਸਰ ਦੀ ਨਿੱਕੀ ਜਿਹੀ ਮੰਗ ਨੂੰ ਠੁਕਰਾਉਣ ਦਾ ਕੀ ਨਤੀਜਾ ਨਿਕਲ ਸਕਦੈ?"

ਮੈਂ ਵੀ ਕੁੱਝ ਤਿੱਖੀ ਸੁਰ ਵਿਚ ਕਿਹਾ, "ਸਰਦਾਰ ਸਾਅਬ! ਮੈਂ ਇਹ ਕੰਮ ਨਹੀਂ ਕਰਨਾ, ਐਸ.ਪੀ. ਜਾਂ ਐਸ.ਐਸ.ਪੀ., ਜਿਸ ਸਾਅਬ ਨੇ ਵੀ ਤੁਹਾਨੂੰ ਭੇਜਿਐ, ਉਸ ਨੂੰ ਕਹਿ ਦਿਓ, ਉਨ੍ਹਾਂ ਨੇ ਮੇਰਾ ਜੋ ਵਿਗਾੜਨੈ ਵਿਗਾੜ ਲੈਣ।"

ਉਹ ਉੱਠ ਕੇ ਬਾਹਰ ਜਾਣ ਦੀ ਥਾਂ ਮੇਰੀ ਵੱਡੀ ਲੜਕੀ ਦੀ ਗੋਡੇ ਤਕ ਨੰਗੀ ਹੋ ਗਈ ਇਕ ਲੱਤ ਨੂੰ ਸਦ-ਭੁੱਖੀਆਂ ਮਲੀਨ ਅੱਖਾਂ ਨਾਲ ਘੂਰਦਿਆਂ ਬੋਲਿਆ,

"ਪਛਤਾਓਗੇ।"

"ਕੋਈ ਨਾ; ਬਾਹਰ ਗਰਮੀ ਬੜੀ ਐ, ਹੋਰ ਪਾਣੀ ਨਾ ਪੀਤਾ ਤਾਂ ਸ਼ਾਇਦ ਤੁਹਾਨੂੰ ਵੀ ਪਛਤਾਉਣਾ ਪਵੇ।"

ਮੇਰਾ ਉੱਤਰ ਸੁਣ ਕੇ ਉਹ ਸੜ-ਬਲ ਗਿਆ ਤੇ ਬਿਨਾਂ ਕੁੱਝ ਹੋਰ ਬੋਲੇ, ਭਰਿਆ-ਪੀਤਾ ਕਮਰੇ ਤੋਂ ਬਾਹਰ ਹੋ ਗਿਆ।

ਮੈਂ ਹੱਥ ਵਿਚ ਤਾਲਾ ਫੜੀ, ਉਸ ਦੇ ਪਿੱਛੇ ਪਿੱਛੇ ਹੋ ਲਿਆ। ਤਾਲਾ ਲਾ ਕੇ ਮੁੜ ਆਪਣੇ ਸੌਣ-ਕਮਰੇ ਵਿਚ ਆ ਕੇ ਬੂਨੈਨ ਲਾਹੀ ਤੇ ਹੱਸ ਕੇ ਨਰਿੰਦਰ ਨੂੰ ਕਿਹਾ, "ਖਾਲਸਾ ਜੀ, ਸੌਖੇ!"

ਮੈਂ ਤਾਂ ਲੇਟ ਗਿਆ ਪਰ ਉਹ ਕੁਰਸੀ ਉੱਤੇ ਬੈਠੀ ਰਹੀ।

"ਇਹ ਬਦਮਾਸ਼ ਕੋਈ ਕਾਰਾ ਜ਼ਰੂਰ ਕਰੇਗਾ। ਤੁਹਾਨੂੰ ਕਿਸੇ ਝੂਠੇ ਮੁਕੱਦਮੇ ਵਿਚ ਫਸਾਏਗਾ। ਕਿਵੇਂ ਗੁੰਡਿਆਂ ਵਾਂਗ ਧਮਕੀਆਂ ਦੇ ਰਿਹਾ ਸੀ?" ਉਹ ਦਬੀ ਹੋਈ ਅਵਾਜ਼ ਵਿਚ ਬੋਲੀ,

"ਕੁੱਝ ਵੀ ਨਹੀਂ ਹੋਣਾ, ਫ਼ਿਕਰ ਨਾ ਕਰੋ।" ਮੈਂ ਤਸੱਲੀ ਦਿੱਤੀ।

ਮੈਂ ਨਰਿੰਦਰ ਦੀਆਂ ਕੱਸੀਆਂ ਹੋਈਆਂ ਨਸਾਂ ਨੂੰ ਹੋਰ ਨਿੱਸਲ ਕਰਨ ਲਈ ਕਿਹਾ, "ਬਲਾ ਆਈ ਸੀ, ਖ਼ੈਰੀਂ-ਮਿਹਰੀਂ ਟਲ ਗਈ। ਜਦ ਸਫ਼ਾਰਸ਼ ਨਾ ਮੰਨਣ ਦੀ ਕਸਮ ਖਾਧੀ ਹੋਵੇ ਤਾਂ ਇਹੋ ਜਿਹੀਆਂ ਧਮਕੀਆਂ ਏਧਰੋਂ ਸੁਣ ਕੇ ਓਧਰੋਂ ਕੱਢ ਦੇਈ ਦੀਆਂ ਨੇ। ਇਹ ਘਟਨਾ ਕੋਈ ਪਹਿਲੀ ਵਾਰੀ ਤਾਂ ਘਟੀ ਨਹੀਂ, ਤੁਸੀਂ ਲਵੋ ਨੀਂਦਰ ਦਾ ਝੂਟਾ।"

ਅਗਲੇ ਦਿਨ, ਸਵੇਰ ਦੇ ਕੋਈ ਦਸ-ਸਾਢੇ ਦਸ ਵਜੇ, ਇਕ ਕੋਟ-ਪੈਂਟ ਵਾਲੇ ਸੱਜਨ ਤਸ਼ਰੀਫ਼ ਲੈ ਆਏ। ਮੈਂ ਉਨ੍ਹਾਂ ਨੂੰ ਸੌਣ-ਕਮਰੇ ਤੋਂ ਬੈਠਕ ਬਣ ਚੁੱਕੇ ਕਮਰੇ ਵਿਚ ਬਿਠਾਇਆ, ਚਾਹ-ਪਾਣੀ ਦੀ ਪੁੱਛ ਕਰਨ ਉਪਰੰਤ ਕਿਹਾ, "ਮੈਂ ਕੀ ਸੇਵਾ ਕਰ ਸਕਦਾਂ?"

ਉਹ ਬੋਲੇ, "ਪ੍ਰੋਫ਼ੈਸਰ ਸਾਅਬ? ਮੈਂ ਤੁਹਾਡੇ ਇਲਾਕੇ ਦਾ ਡੀ.ਐਸ.ਪੀ. ਆਂ ਤੇ ਤੁਹਾਥੋਂ ਮਾਫ਼ੀ ਮੰਗਣ ਆਇਆਂ।"

ਮੈਂ ਕੁੱਝ ਹੈਰਾਨੀ ਨਾਲ ਪੁੱਛਿਆ, "ਮਾਫ਼ੀ ਕਾਹਦੀ?"

ਕਹਿਣ ਲੱਗਾ, "ਕੱਲ੍ਹ ਸਾਡੇ ਠਾਣੇਦਾਰ ਨੇ ਆ ਕੇ ਖ਼ਬਰੇ ਕੀ ਅਬਾ-ਤਬਾ ਬੋਲਿਆ ਹੋਵੇਗਾ। ਝੱਗ ਛੱਡ ਰਿਹਾ ਸੀ। ਕਿਸ ਬੰਦੇ ਨਾਲ ਕਿਸ ਤਰ੍ਹਾਂ ਦੀ ਗੱਲ ਕਰਨੀ ਐ, ਇਸ ਦੀ ਇਨ੍ਹਾਂ ਲੋਕਾਂ ਨੂੰ ਬਿਲਕੁਲ ਤਮੀਜ਼ ਨਹੀਂ ਹੁੰਦੀ। ਇਨ੍ਹਾਂ ਦਾ ਬਹੁਤਾ ਵਾਹ ਚੋਰਾਂ-ਉਚੱਕਿਆਂ ਨਾਲ ਜੁ ਪੈਂਦਾ ਹੋਇਆ।"

ਮੈਂ ਕਿਹਾ, "ਤੁਸੀਂ ਬੜੀ ਖੇਚਲ ਕੀਤੀ, ਬਹੁਤ ਬਹੁਤ ਧੰਨਵਾਦ। ਕੀ ਲੋੜ ਸੀ ਤੁਹਾਨੂੰ ਏਨੀ ਖੇਚਲ ਕਰਨ ਦੀ?"

ਉਹ ਬੋਲੇ, "ਅਸੀਂ ਤਾਂ ਬੱਧੇ-ਰੁੱਧੇ ਆਉਨੇ ਆਂ ਜੀ। ਐਸ.ਐਸ.ਪੀ. ਸਾਹਿਬ ਨੂੰ ਚੰਡੀਗੜ੍ਹੋਂ ਵੱਡੇ ਅਫ਼ਸਰਾਂ ਦਾ ਫ਼ੋਨ ਆਇਆ ਸੀ, ਉਨ੍ਹਾਂ ਨੇ ਸਾਨੂੰ ਭਾਜੜ ਪਾ ਦਿੱਤੀ। ਪੀ.ਸੀ.ਐਸ. ਦਾ ਪੰਜਾਬੀ ਦਾ ਪਰਚਾ ਤੁਹਾਡੇ ਕੋਲ ਐ, ਉਨ੍ਹਾਂ ਦਾ ਦਿੱਤਾ ਰੋਲ ਨੰਬਰ ਮੇਰੇ ਪਾਸ ਐ। ਜੇ ਵੇਖ ਸਕੋ ਤਾਂ ਮਿਹਰਬਾਨੀ।"

ਡੀ.ਐਸ.ਪੀ. ਸ਼ਰੀਫ਼ ਆਦਮੀਆਂ ਵਾਂਗ ਗੱਲ ਕਰ ਰਿਹਾ ਸੀ, ਮੈਂ ਵੀ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ, "ਗੱਲ ਇਹ ਹੈ, ਡੀ.ਐਸ.ਪੀ. ਜੀ ! ਕਿ ਐਸ.ਪੀ. ਸਾਹਿਬ ਦਾ ਸਨੇਹਾ ਤਾਂ ਮੈਨੂੰ ਤੁਹਾਡੇ ਠਾਣੇਦਾਰ ਨੇ ਪਹੁੰਚਾ ਦਿੱਤਾ ਸੀ ਤੇ ਮੈਂ ਉਨ੍ਹਾਂ ਨੂੰ ਸਪਸ਼ਟ ਦੱਸ ਦਿੱਤਾ ਸੀ ਕਿ ਮੈਂ ਪਰਚਿਆਂ ਦੇ ਨੰਬਰ ਨਹੀਂ ਦੱਸਿਆ ਕਰਦਾ; ਨਾ ਮੈਂ ਪਰਚਿਆਂ ਦੇ ਨੰਬਰ ਸਫ਼ਾਰਸ਼ ਨਾਲ ਲਾਉਂਨਾਂ। ਮੈਨੂੰ ਅਫ਼ਸੋਸ ਐ, ਏਸ ਮਾਮਲੇ ਵਿਚ ਤੁਹਾਨੂੰ ਵੀ ਨਿਰਾਸ ਈ ਜਾਣਾ ਪੈਣੈ। ਤੁਸੀਂ ਐਸ.ਐਸ.ਪੀ. ਸਾਹਿਬ ਨੂੰ ਮੇਰੇ ਵੱਲੋਂ ਸਾਫ਼ ਹੀ ਦੱਸ ਦੇਣਾ ਕਿ ਬੰਦਾ ਬੜਾ ਕੁਲੱਕੜ ਐ। ਨਾ ਰੋਲ ਨੰਬਰ ਫੜਦੈ, ਨਾ ਪਰਚਾ ਵਿਖਾਉਣ ਲਈ ਤਿਆਰ ਐ। ਅੱਗੋਂ, ਮੈਂ ਜਾਣਾਂ ਤੇ ਉਹ ਜਾਣਨ।"

"ਤੁਸੀਂ ਕਿਸੇ ਦੀ ਸਿਫ਼ਾਰਸ਼ ਨਹੀਂ ਮੰਨਦੇ ?"

"ਅਜੇ ਤਕ ਤਾਂ ਨਹੀਂ ਮੰਨੀ।"

"ਪਰ ਅੱਜ ਤਾਂ ਜ਼ਰੂਰ ਕਿਰਪਾ ਕਰ ਦਿਓਗੇ।"

ਤੇ ਇਹ ਕਹਿ ਕੇ ਡੀ.ਐਸ.ਪੀ. ਸਾਹਿਬ ਨੇ ਆਪਣੀ ਕਮੀਜ਼ ਦੀ ਜੇਬ ਵਿੱਚੋਂ ਇਕ ਕਾ.ਗਜ਼ ਦਾ ਟੁਕੜਾ ਕੱਢਿਆ ਤੇ ਮੇਰੇ ਵੱਲ ਵਧਾਉਂਦਿਆਂ ਕਿਹਾ, "ਜ਼ਰਾ ਇਹ ਵੀ ਵੇਖ ਲਓ।"

ਮੈਂ ਕਾ.ਗਜ਼ ਫੜ ਲਿਆ। ਇਕ ਮਾਮੂਲੀ ਜਿਹੇ ਕਾ.ਗਜ਼ ਦੇ ਟੁਕੜੇ ਉੱਤੇ ਉਰਦੂ ਵਿਚ ਕਾਹਲੀ-ਕਾਹਲੀ ਲਿਖਿਆ ਹੋਇਆ ਸੀ, "ਹਾਮਿਲ ਰੁਕ਼ਅ ਹਾਜ਼ਾ ਅਪਨਾ ਇਅਤਬਾਰੀ ਆਦਮੀ ਹੈ। ਕਾਮ ਕਰ ਦੇਨਾ।" ਥੱਲੇ ਪੈਪਸੂ ਦੇ ਓਦੋਂ ਦੇ ਚੀਫ਼ ਮਿਨਿਸਟਰ ਸਾਹਿਬ ਦੇ ਦਸਖ਼ਤ ਸਨ। ਦਸਖ਼ਤ ਅਸਲੀ ਸਨ, ਮੈਂ ਉਨ੍ਹਾਂ ਨੂੰ ਪਛਾਣਦਾ ਸਾਂ। ਮੈਂ ਚੀਫ਼ ਸਾਹਿਬ ਨੂੰ ਮਿਲਣ ਲਈ ਉਨ੍ਹਾਂ ਦੀ ਕੋਠੀ ਕਦੀ ਨਹੀਂ ਸੀ ਗਿਆ, ਪਰ ਮੈਨੂੰ ਪਤਾ ਸੀ ਕਿ ਉਹ ਮੈਨੂੰ ਜਾਣਦੇ ਹਨ। ਉਨ੍ਹਾਂ ਨੇ ਇਹ ਪਰਚੀ ਲਿਖ ਕੇ ਮੇਰੇ ਨਾਲ ਬੜੀ ਅਪਣੱਤ ਜਤਾਈ ਸੀ। ਪਰ ਅਪਣੱਤ ਜਤਾਏ ਬਿਨਾਂ ਵੀ ਕਦੀ ਕਿਸੇ ਪ੍ਰੀਖਿਅਕ ਪਾਸੋਂ ਨੰਬਰ ਵਧਵਾਏ ਜਾ ਸਕਦੇ ਹਨ ? ਮੇਰੇ ਪਾਸੋਂ ਅਪਣੱਤ ਦੇ ਸਾਰੇ ਹੱਕੀ ਦਾਅਵੇਦਾਰ—ਰਿਸ਼ਤੇਦਾਰ, ਬੇਲੀ, ਸੰਗੀ-ਸਾਥੀ, ਮੈਥੋਂ ਨਿਰਾਸ ਹੋ ਹੋ ਕੇ ਮੇਰੇ ਕੋਰੇਪਨ ਨਾਲ ਸਮਝੌਤਾ ਕਰ ਚੁੱਕੇ ਸਨ। ਪਰਚਿਆਂ ਦੇ ਮਾਮਲੇ ਵਿਚ ਕਿਸੇ ਨੂੰ ਨੇੜੇ ਨਾ ਫਟਕਣ ਦੇਣ ਦੀ ਮੇਰੀ ਬਦਨਾਮੀ ਨੇ ਮੇਰੇ ਦਰਵਾਜ਼ੇ ਉੱਤੇ ਦਸਤਕ ਦੇਣ ਵਾਲਿਆਂ ਦੀ ਗਿਣਤੀ ਬਹੁਤ ਘਟਾ ਦਿੱਤੀ ਸੀ, ਪਰ ਅਚਾਨਕ ਏਡੇ ਵੱਡੇ ਬੰਦੇ ਦੀ ਸਫ਼ਾਰਸ਼ ਆ ਟਪਕੇਗੀ, ਇਸ ਦਾ ਕਦੀ ਚਿਤ-ਚੇਤਾ ਵੀ ਨਹੀਂ ਸੀ ਆਇਆ। ਸ਼ੁਕਰ ਹੈ ਸਾਈਂ ਦਾ ਕਿ ਓਦੋਂ ਮੇਰਾ ਮਨ ਇਕ ਪਲ ਲਈ ਵੀ ਨਾ ਡੋਲਿਆ। ਮੈਂ ਕਾ.ਗਜ਼ ਦਾ ਉਹ ਟੁਕੜਾ ਆਪਣੀ ਜੇਬ ਵਿਚ ਪਾਉਂਦਿਆਂ ਡੀ.ਐਸ.ਪੀ. ਸਾਹਿਬ ਨੂੰ ਕਿਹਾ, "ਮੈਂ ਰੁੱਕਾ ਪੜ੍ਹ ਲਿਐ; ਇਸ ਮਾਮਲੇ ਬਾਰੇ ਮੈਂ ਚੀਫ਼ ਮਿਨਿਸਟਰ ਸਾਹਿਬ ਨਾਲ ਆਪੇ ਸਿੱਧੀ ਗੱਲ ਕਰ ਲਵਾਂਗਾ। ਅਜੇ, ਮਾਫ਼ ਕਰਨਾ, ਤੁਹਾਨੂੰ ਮੇਰਾ ਜਵਾਬ ਪਹਿਲਾਂ ਵਾਲਾ ਈ ਐ।"

ਉਹ ਪੁਲਿਸ ਦਾ ਸ਼ਰੀਫ਼ ਅਫ਼ਸਰ ਬਿਨਾਂ ਕੁੱਝ ਹੋਰ ਬੋਲੇ ਫ਼ਤਿਹ ਬੁਲਾ ਕੇ ਤੁਰ

ਗਿਆ। ਉਹ ਚੀਫ਼ ਮਿਨਿਸਟਰ ਦੇ ਦਸਖ਼ਤਾਂ ਵਾਲਾ ਪੁਰਜ਼ਾ ਮੇਰੇ ਪਾਸ ਛੱਡ ਗਿਆ। ਉਹ ਅਜੇ ਵੀ ਮੇਰੇ ਕਾਗ਼ਜ਼ਾਂ ਵਿਚ ਆਟੋਗ੍ਰਾਫ਼ ਵਾਂਗ ਕਿਤੇ ਸਾਂਭਿਆ ਹੋਇਆ ਪਿਆ ਹੈ। ਮੈਨੂੰ ਹੈਰਾਨੀ ਇਸ ਗੱਲ ਦੀ ਸੀ ਕਿ ਦਸਖ਼ਤ ਤਾਂ ਭਾਵੇਂ ਚੀਫ਼ ਸਾਹਿਬ ਦੇ ਸਨ, ਪਰ ਕਾਗ਼ਜ਼ ਉਨ੍ਹਾਂ ਦੇ ਰੁਤਬੇ ਵਾਲਾ ਨਹੀਂ ਸੀ ਤੇ ਸੀ ਵੀ ਬਿਨਾਂ ਕਿਸੇ ਲਿਫ਼ਾਫ਼ੇ ਦੇ!

ਮੈਂ ਪਰਚੇ ਵੇਖ ਕੇ ਪਬਲਿਕ ਸਰਵਿਸ ਕਮਿਸ਼ਨ ਦੇ ਦਫ਼ਤਰ ਵਿਚ ਪਹੁੰਚਾ ਦਿੱਤੇ। ਦਿਲ ਵਿਚ ਪੱਕੀ ਧਾਰ ਲਈ ਕਿ ਜੇ ਇਸ ਖ਼ਾਸ ਉਮੀਦਵਾਰ ਬਾਰੇ ਕੋਈ ਹੋਰ ਸਫ਼ਾਰਸ਼ ਆਈ ਤਾਂ ਮੈਂ ਉਸ ਦਾ ਰੋਲ ਨੰਬਰ ਲੈ ਕੇ ਕਮਿਸ਼ਨ ਨੂੰ ਸ਼ਿਕਾਇਤ ਲਿਖ ਭੇਜਾਂਗਾ, ਪਰ ਨਾ ਉਮੀਦਵਾਰ ਵੱਲੋਂ ਕੋਈ ਹੋਰ ਅਫ਼ਸਰ ਜਾਂ ਪਿਆਦਾ ਪਹੁੰਚਿਆ, ਨਾ ਚੀਫ਼ ਮਿਨਿਸਟਰ ਸਾਹਿਬ ਨੇ ਮੁੜ ਕੇ ਯਾਦ ਫ਼ਰਮਾਇਆ। ਮੈਂ ਆਪ ਤਾਂ ਉਨ੍ਹਾਂ ਦੇ ਦਰਸ਼ਨਾਂ ਲਈ ਨਾ ਕਦੀ ਅੱਗੇ ਗਿਆ ਸਾਂ, ਨਾ ਐਤਕੀ ਹਾਜ਼ਰ ਹੋਇਆ। ਗੱਲ ਆਈ-ਗਈ ਹੋ ਗਈ।

ਅੱਠਾਂ-ਦਸਾਂ ਦਿਨਾਂ ਦੇ ਬਾਅਦ, ਮੇਰੇ ਇਕ ਬੜੇ ਪਿਆਰੇ ਮਿੱਤਰ, ਜੋ ਚੀਫ਼ ਮਿਨਿਸਟਰ ਸਾਹਿਬ ਦੀ ਮੁੱਛ ਦੇ ਵਾਲ ਸਨ, ਅਚਾਨਕ ਮਿਲ ਪਏ ਤੇ ਹੱਸ ਕੇ ਬੋਲੇ, "ਹੋ ਗਈ ਪੁਲਸੀਆਂ ਨਾਲ ਮੁੱਠ-ਭੇੜ ?"

ਮੈਂ ਪ੍ਰਸੰਗ ਸਮਝ ਕੇ ਬੋਲਿਆ, "ਤੁਹਾਨੂੰ ਕਿਵੇਂ ਪਤੈ ?"

ਬੋਲੇ, "ਮੈਂ ਚੰਡੀਗੜ੍ਹ ਵਿਚ ਚੀਫ਼ ਸਾਅਬ ਦੇ ਨਾਲ ਸਾਂ, ਜਦੋਂ ਸਾਰੀ ਗੱਲ ਹੋਈ ਸੀ।" ਉਨ੍ਹਾਂ ਨੇ ਹਰਿਆਣੇ ਦੀ ਪੁਲਿਸ ਦੇ ਇਨਸਪੈਕਟਰ ਜੈਨਰਲ ਦਾ ਨਾਂ ਲੈ ਕੇ ਦੱਸਿਆ, "ਚੀਫ਼ ਮਿਨਿਸਟਰ ਸਾਅਬ ਨੇ ਥੋੜ੍ਹੀ ਦੇਰ ਉਨ੍ਹਾਂ ਦੀ ਕੋਠੀ ਰੁਕਣਾ ਸੀ। ਜਰਨੈਲ ਸਾਅਬ ਨੇ ਉਨ੍ਹਾਂ ਨੂੰ ਵੇਖਦੇ ਸਾਰ ਰੋਸ ਪ੍ਰਗਟਾਇਆ, 'ਮ੍ਹਾਰੇ ਭਾਈ ਕਾ ਆਖ਼ਰੀ ਸਾਲ ਸੈ ਪੀ.ਸੀ.ਐਸ. ਮੇਂ ਬੈਠਨੇ ਕਾ। ਪਿਛਲੇ ਦੋ ਸਾਲ ਸੇ ਪੰਜਾਬੀ ਮੇਂ ਫ਼ੇਲ੍ਹ ਹੋਤਾ ਰਹਾ। ਕੋਈ ਸੁਸਰਾ ਪੰਜਾਬੀ ਕਾ ਪ੍ਰੋਫ਼ੀਸਰ ਸੈ, ਪਟਿਆਲੇ ਕਾ। ਪ੍ਰੀਤਮ ਸਿੰਘ ਸੈ ਸੁਸਰੇ ਕਾ ਨਾਮ। ਤੈਂ ਕੈਸਾ ਚੀਫ਼ ਮਿਨਿਸਟਰ ਸੈ, ਮ੍ਹਾਰੇ ਲੌਂਡੇ ਕੋ ਪੰਜਾਬੀ ਮੇਂ ਪਾਸ ਨਹੀਂ ਕਰਵਾ ਸਕਤਾ ? ਹੋਤਾ ਹਰਿਆਣੇ ਮੇਂ, ਫਿਰ ਦੇਖਤੇ ਕੈਸੇ ਪਾਸ ਨਹੀਂ ਕਰਤਾ, ਸੁਸਰਾ।' ਚੀਫ਼ ਸਾਅਬ ਨੇ ਜਰਨੈਲ ਸਾਅਬ ਦੀ ਇਹ ਕਹਿ ਕੇ ਤਸੱਲੀ ਕਰਾਈ ਕਿ 'ਕੋਈ ਬਾਤ ਨਹੀਂ, ਪ੍ਰੋਫ਼ੈਸਰ ਸਾਹਿਬ ਹਮਾਰੇ ਅਪਨੇ ਆਦਮੀ ਹੈਂ, ਤੁਮ੍ਹਾਰਾ ਕਾਮ ਹੋ ਜਾਏਗਾ।' ਤੇ ਜਿਹੜਾ ਵੀ ਕਾਗ਼ਜ਼ ਦਾ ਪੁਰਜ਼ਾ ਮੇਜ਼ ਉੱਤੇ ਪਿਆ ਸੀ, ਉਸੇ ਉੱਤੇ ਦੋ ਸਤਰਾਂ ਝਰੀਟ ਕੇ ਆਈ.ਜੀ. ਨੂੰ ਫੜਾ ਦਿੱਤਾ। ਅਸੀਂ ਕਾਰ ਵਿਚ ਬੈਠ ਕੇ ਆਈ.ਜੀ. ਸਾਅਬ ਦੀ ਕੋਠੀ ਤੋਂ ਬਾਹਰ ਨਿਕਲੇ ਤਾਂ ਮੈਂ ਚੀਫ਼ ਸਾਹਿਬ ਨੂੰ ਕਿਹਾ, 'ਇਹ ਕੰਮ ਨਹੀਂ ਜੇ ਹੋਣਾ। ਮੈਂ ਪ੍ਰੋਫ਼ੈਸਰ ਨੂੰ ਜਾਣਦਾਂ।' ਕੱਲ੍ਹ ਫੇਰ ਅਸੀਂ ਆਈ.ਜੀ. ਵੱਲ ਗਏ ਸਾਂ। ਉਸ ਨੂੰ ਸਨੇਹਾ ਮਿਲ ਚੁੱਕਾ ਸੀ ਕਿ ਪ੍ਰੋਫ਼ੈਸਰ ਨੇ ਚੀਫ਼ ਮਿਨਿਸਟਰ ਸਾਅਬ ਦੀ ਚਿੱਠੀ ਦਾ ਕੋਈ ਸਤਕਾਰ ਨਹੀਂ ਕੀਤਾ।"

ਮੇਰੇ ਮਿੱਤਰ, ਗਿਆਨੀ ਗੁਰਦਿੱਤ ਸਿੰਘ ਨੇ ਇਹ ਕਹਾਣੀ ਸੁਣਾਈ ਤਾਂ ਮੈਨੂੰ ਇਸ ਦੇ ਆਦਿ-ਅੰਤ ਦੀ ਪੂਰੀ ਸਮਝ ਆ ਗਈ। ਮੈਂ ਏਨਾ ਹੀ ਕਹਿ ਸਕਿਆ, "ਵੀਰ ਮੇਰੇ, ਮੈਂ ਤਾਂ ਨਾ ਤਿੰਨਾਂ ਵਿੱਚੋਂ, ਨਾ ਤੇਰ੍ਹਾਂ ਵਿੱਚੋਂ, ਪਰ ਮੈਨੂੰ ਪੀ.ਸੀ.ਐਸ. ਦੇ ਪਰਚਿਆਂ ਨੇ ਇਕ ਗੱਲ ਦ੍ਰਿੜ੍ਹ ਕਰਾ ਦਿੱਤੀ ਐ ਕਿ ਰਾਜ ਦਾ ਚੀਫ਼ ਮਿਨਿਸਟਰ ਹੋਵੇ, ਭਾਵੇਂ ਪੁਲਿਸ ਦਾ ਆਈ.ਜੀ., ਏਸ ਹਮਾਮ ਵਿਚ ਸਾਰੇ ਈ ਨੰਗੇ ਨੇ!"

# ਡਬਲਿਊ. ਐਚ. ਮਕਲਾਊਡ

ਇਕ ਦਿਨ ਬਟਾਲੇ ਦੇ ਬੇਅਰਿੰਗ ਯੂਨੀਅਨ ਕਰਿਸਚਿਅਨ ਕਾਲਜ ਦੇ ਸਿੱਖ ਅਧਿਐਨ ਕੇਂਦਰ ਨਾਲ ਜੁੜੇ ਨੌਜਵਾਨ ਪਾਦਰੀ ਡਬਲਿਊ. ਐਚ. ਮਕਲਾਊਡ ਸਾਹਿਬ ਸਾਡੇ ਘਰ ਤਸ਼ਰੀਫ਼ ਲੈ ਆਏ। ਉਨ੍ਹਾਂ ਨੇ ਇਕ ਬੜਾ ਭਾਰਾ ਸਜਿਲਦ ਗ੍ਰੰਥ ਆਪਣੇ ਸੱਜੇ ਹੱਥ ਵਿਚ ਸਾਂਭਿਆ ਹੋਇਆ ਸੀ। ਉਹ ਮੇਰੇ ਸਤਕਾਰਜੋਗ ਗਵਾਂਢੀ ਡਾ. ਗੰਡਾ ਸਿੰਘ ਜੀ ਦੇ ਘਰੋਂ ਹੋ ਕੇ ਆਏ ਸਨ। ਗੁਰੂ ਨਾਨਕ ਬਾਰੇ ਲਿਖਿਆ ਇਹ ਗ੍ਰੰਥ ਉਸ ਥੀਸਿਸ ਦਾ ਟਾਈਪਸ਼ੁਦਾ ਖਰੜਾ ਸੀ ਜੋ ਉਨ੍ਹਾਂ ਨੇ ਪੀ-ਐਚ.ਡੀ. ਦੀ ਡਿਗਰੀ ਲਈ ਔਕਸਫ਼ਰਡ ਯੂਨੀਵਰਸਿਟੀ ਨੂੰ ਪੇਸ਼ ਕਰਨਾ ਸੀ (ਬਾਅਦ ਵਿਚ, ਸੋਧ-ਉਪਰੰਤ, ਇਹੀ ਖਰੜਾ, ਔਕਸਫ਼ਰਡ ਯੂਨੀਵਰਸਿਟੀ ਪ੍ਰੈਸ, ਨਵੀਂ ਦਿੱਲੀ ਵੱਲੋਂ *Guru Nanak and the Sikh Religion* ਸਿਰਨਾਵੇਂ ਥੱਲੇ 1968 ਵਿਚ ਛਪਿਆ। ਓਦੋਂ ਮੈਂ ਗੌਰਮਿੰਟ ਕਾਲਜ, ਲੁਧਿਆਣੇ ਵਿਚ ਤਿੰਨ ਸਾਲ ਲਾ ਕੇ ਤੇ ਫ਼ਰੀਦਕੋਟ ਦੇ ਬ੍ਰਿਜਿੰਦਰ ਕਾਲਜ ਦੀ ਪ੍ਰਿੰਸੀਪਲੀ ਕਰ ਕੇ, ਚੰਡੀਗੜ੍ਹ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ, ਐਸ.ਏ.ਐਸ. ਨਗਰ ਦੇ ਬਿੱਲ ਤਿਆਰ ਕਰਨ ਲਈ ਸਕੱਤਰੇਤ ਵਿਚ ਓ.ਐਸ.ਡੀ. ਲੱਗਾ ਹੋਇਆ ਸਾਂ)। ਕਰੀਬ-ਕਰੀਬ ਇਕ ਮਹੀਨਾ ਇਹ ਖਰੜਾ ਡਾ. ਗੰਡਾ ਸਿੰਘ ਜੀ ਪਾਸ ਪਿਆ ਰਿਹਾ ਸੀ। ਉਨ੍ਹਾਂ ਦੀ ਰਾਏ ਲੈਣ ਉਪਰੰਤ ਮਕਲਾਊਡ ਸਾਹਿਬ ਮੇਰੀ ਰਾਏ ਜਾਣਨ ਲਈ ਇਹ ਖਰੜਾ ਮੇਰੇ ਪਾਸ ਛੱਡਣ ਆਏ ਸਨ। ਡਾ. ਗੰਡਾ ਸਿੰਘ ਵਾਂਗ, , ਖਰੜੇ ਨੂੰ ਪੜ੍ਹਨ ਤੋਂ ਬਾਅਦ, ਮੈਂ ਵੀ, ਇਸ ਨਤੀਜੇ ਉੱਤੇ ਪਹੁੰਚਿਆ ਕਿ ਖਰੜਾ ਮਿਆਰੀ ਖੋਜ ਦਾ ਨਮੂਨਾ ਹੈ। ਜਦੋਂ ਪਾਦਰੀ ਸਾਹਿਬ ਆਪਣਾ ਖਰੜਾ ਵਾਪਸ ਲੈਣ ਆਏ ਤਾਂ ਮੈਂ ਥੀਸਿਸ ਵਿਚ ਸਾਖੀਆਂ ਦੀ ਹੋਂਦ ਜਾਂ ਅਣਹੋਂਦ ਬਾਰੇ ਉਨ੍ਹਾਂ ਦੇ ਕੀਤੇ ਗਏ ਕੁੱਝ ਨਿਰਣਿਆਂ ਨਾਲ ਆਪਣਾ ਭੇਦ ਜਤਾਇਆ। ਮੈਂ ਇਸ ਰਾਏ ਦਾ ਸਾਂ ਕਿ ਜਿਨ੍ਹਾਂ ਸਾਖੀਆਂ ਨੂੰ ਅਣਹੋਣੀਆਂ ਦੱਸ ਕੇ ਨਕਾਰਿਆ ਗਿਆ ਸੀ, ਉਨ੍ਹਾਂ ਵਿੱਚੋਂ ਕੁੱਝ ਦੇ ਮੱਧਕਾਲੀ ਮੁਖੌਟੇ ਲਾਹੇ ਜਾ ਸਕਣ ਤਾਂ ਹੇਠੋਂ ਸੰਭਾਵਨਾ ਦਾ ਸਰੂਪ ਡਲ੍ਹਕਦਾ ਦਿੱਸ ਪਏਗਾ। ਇਸ ਸਿਲਸਿਲੇ ਵਿਚ ਮੈਂ ਉਨ੍ਹਾਂ ਨੂੰ ਜਨਮ ਸਾਖੀ ਦੀ 'ਕੀੜ ਨਗਰ' ਵਾਲੀ ਸਾਖੀ ਦੀ ਮਿਸਾਲ ਦਿੱਤੀ, ਜੋ ਉਨ੍ਹਾਂ ਦੀ ਅਸੰਭਵ ਵਾਲੀ ਸੂਚੀ ਵਿਚ ਦਰਜ ਸੀ। ਮੈਂ ਉਨ੍ਹਾਂ ਨੂੰ ਦੱਸਿਆ ਕਿ,

> 'ਕੀੜ ਨਗਰ' ਵਾਲੀ ਸਾਖੀ, ਅਸਲ ਵਿਚ, ਕਾਂਗੜੇ ਜ਼ਿਲੇ ਦੇ ਇਕ ਨਗਰ 'ਬੈਜਨਾਥ' ਦੀ ਸਾਖੀ ਹੈ। ਇਸ ਨਗਰ ਦਾ ਪ੍ਰਾਚੀਨ ਨਾਂ 'ਕੀੜ ਗ੍ਰਾਮ' ਸੀ। ਜਨਮ ਸਾਖੀ ਦੇ ਲੇਖਕ ਨੇ 'ਕੀੜ ਗ੍ਰਾਮ' ਨੂੰ 'ਕੀੜ ਨਗਰ' ਬਣਾ ਲਿਆ ਹੈ। ਭਾਰਤ ਦੇ ਪੁਰਾਤਤ੍ਵ ਵਿਭਾਗ ਦੇ ਪਹਿਲੇ ਡਾਇਰੈਕਟਰ ਸ਼੍ਰੀ ਅਲੈਗਜ਼ੈਂਡਰ ਕਨਿੰਘਮ ਦੀ ਕਾਂਗੜੇ ਦੀ ਰਪੋਟ ਅਨੁਸਾਰ 'ਕੀੜ', ਆਰੀਆ ਨਸਲ ਦੇ ਪ੍ਰਵੇਸ਼ ਤੋਂ ਪਹਿਲਾਂ ਦੀ ਇਕ ਜਾਤੀ ਦਾ ਨਾਂ ਹੈ। ਕਿਸੇ ਵੀ ਗ਼ੈਰ-ਵਿਸ਼ੇਸ਼ੱਗ ਵੱਲੋਂ 'ਕੀੜ ਗ੍ਰਾਮ' ਨੂੰ 'ਕੀੜ ਨਗਰ' ਬਣਾ ਲੈਣਾ ਬਿਲਕੁਲ ਮਾਮੂਲੀ ਘਟਨਾ

ਸਮਝਣੀ ਚਾਹੀਦੀ ਹੈ। ਜਨਮ ਸਾਖੀ ਦੇ ਲੇਖਕ ਦਾ ਠੀਕ ਭੂਗੋਲਿਕ ਸਿਰਨਾਵਿਆਂ ਬਾਰੇ ਅਗਿਆਨ, ਅਨੇਕ ਥਾਵਾਂ ਤੋਂ ਸਿੱਧ ਹੋ ਜਾਂਦਾ ਹੈ। ਉਸ ਨੇ ਤਾਂ 'ਸ਼ਿਵਾਲਕ' ਪਰਬਤ ਦਾ 'ਸਵਾ ਲਾਖ' ਪਰਬਤ ਬਣਾ ਧਰਿਆ ਹੈ। ਇਸ ਲਈ 'ਗ੍ਰਾਮ' ਦਾ 'ਨਗਰ' ਬਣ ਜਾਣਾ ਅਸਾਧਾਰਨ ਤਬਦੀਲੀ ਨਹੀਂ ਸੀ। ਇਹ ਤਾਂ ਹੋਈ ਇਕ ਗੱਲ ਜੋ ਇਸ ਸਾਖੀ ਨੂੰ ਅਸੰਭਾਵਨਾ ਦੇ ਘੇਰੇ ਤੋਂ ਬਾਹਰ ਕੱਢਦੀ ਹੈ, ਪਰ ਇਕ ਹੋਰ ਨੁਕਤਾ ਵੀ ਹੈ, ਜਿਸ ਨੇ ਇਸ ਘਟਨਾ ਦੇ ਜਨਮ-ਸਾਖੀ ਵਾਲੇ ਰੂਪ ਦੀ ਘਾੜਤ ਘੜਨ ਵਿਚ ਮਦਦ ਕੀਤੀ ਹੋਵੇਗੀ :

ਮੁਗ਼ਲ ਕਾਲ ਵਿਚ ਸਿੱਖਿਆ ਤੇ ਰਾਜ-ਪ੍ਰਬੰਧ ਦਾ ਮਾਧਿਅਮ ਫ਼ਾਰਸੀ ਭਾਸ਼ਾ ਸੀ ਤੇ ਫ਼ਾਰਸੀ ਸਾਹਿੱਤ ਵਿਚ ਹਜ਼ਰਤ ਸੁਲੇਮਾਨ ਦੀ ਉਸ ਕਹਾਣੀ ਦੇ ਹਵਾਲੇ ਬਹੁਤ ਮਿਲਦੇ ਹਨ, ਜਿਸ ਅਨੁਸਾਰ 'ਸ਼ਿਬਾ' ਦੇਸ ਦੀ ਰਾਣੀ ਦੇ ਸੱਦੇ ਉੱਤੇ ਆਪ ਆਪਣੇ ਤਖ਼ਤ ਉੱਤੇ ਸਵਾਰ ਹੋ ਕੇ ਉਸ ਦੇ ਦੇਸ ਪਹੁੰਚੇ ਸਨ। ਹਵਾ ਉੱਤੇ ਉਨ੍ਹਾਂ ਦਾ ਰਾਜ ਸੀ, ਸੋ ਜਿੱਥੋਂ ਦਾ ਵੀ ਹੁਕਮ ਦੇਂਦੇ, ਹਵਾ ਉਨ੍ਹਾਂ ਨੂੰ ਉਡਾ ਕੇ ਓਥੇ ਲੈ ਜਾਂਦੀ। ਰਾਣੀ ਦੇ ਦੇਸ ਵਿਚ ਪਹੁੰਚ ਕੇ ਹਜ਼ਰਤ ਸੁਲੇਮਾਨ ਜੀ ਨੇ ਕੀ ਵੇਖਿਆ ਕਿ ਚਾਰੇ ਪਾਸੇ ਕੀੜੀਆਂ ਹੀ ਕੀੜੀਆਂ ਸਨ। ਰੋਟੀ ਵੇਲੇ ਆਪ ਦੇ ਸਾਹਮਣੇ ਮੱਕੜੀ ਦਾ ਪੱਟ ਪਰੋਸਿਆ ਗਿਆ। ਕੀੜਾ-ਪ੍ਰਧਾਨ ਦੇਸ ਦੀ ਇਸ ਕਹਾਣੀ ਨੇ ਵੀ, ਜੋ ਓਦੋਂ ਦੀ ਹਵਾ ਵਿਚ ਘੁਲੀ ਹੋਈ ਸੀ, 'ਕੀੜ ਨਗਰ' ਵਾਲੀ ਸਾਖੀ ਦੀ ਨੁਹਾਰ ਕਾਇਮ ਕਰਨ ਵਿਚ ਹਿੱਸਾ ਪਾਇਆ ਹੋਵੇਗਾ। ਕਿਸੇ ਨੇ, ਜੋ ਜਾਣਦਾ ਸੀ, ਕਿਸੇ ਹੋਰ ਨੂੰ ਗੁਰੂ ਸਾਹਿਬ ਦੇ 'ਕੀੜ ਗ੍ਰਾਮ' ਜਾਣ ਦੀ ਸਾਖੀ ਸੁਣਾਈ ਹੋਵੇਗੀ। ਜਦੋਂ ਇਹ ਸਾਖੀ ਜਨਮ-ਸਾਖੀਕਾਰ ਕੋਲ ਪਹੁੰਚੀ ਤਾਂ ਉਸ ਲਈ 'ਕੀੜ' ਦਾ ਇੱਕੋ-ਇੱਕ ਅਰਥ 'ਕੀੜਾ' ਰਹਿ ਗਿਆ ਸੀ, ਅੱਗੋਂ ਹਜ਼ਰਤ ਸੁਲੇਮਾਨ ਦੀ ਕਹਾਣੀ ਉਸ ਦੇ ਅਰਥਾਂ ਦੀ ਪ੍ਰੋੜ੍ਹਤਾ ਲਈ ਹਾਜ਼ਰ ਸੀ, ਸੋ ਬਣ ਗਈ 'ਕੀੜ ਨਗਰ' ਦੀ ਸਾਖੀ, ਜਿਸ ਨੂੰ ਤੁਸੀਂ ਹੀ ਨਹੀਂ, ਸਾਰੇ ਪਾਠਕ ਅਸੰਭਵ ਕਹਿਣਗੇ।

ਜਿੱਥੋਂ ਤਕ ਮੈਨੂੰ ਪਤਾ ਹੈ, ਕਿਸੇ ਜਨਮ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਬੈਜਨਾਥ ਪਹੁੰਚਣ ਦਾ ਜ਼ਿਕਰ ਨਹੀਂ ਮਿਲਦਾ ਪਰ ਬੈਜਨਾਥ ਨਗਰ ਦੀ ਆਪਣੀ ਮੂੰਹੋਂ-ਮੂੰਹ ਚੱਲਦੀ ਪਰੰਪਰਾ ਅਨੁਸਾਰ, ਗੁਰੂ ਜੀ ਓਥੇ ਤਸ਼ਰੀਫ਼ ਲੈ ਗਏ ਸਨ। ਕਾਲਜ ਦੇ ਦਿਨਾਂ ਵਿਚ ਜਦੋਂ ਮੇਰਾ ਓਥੇ ਜਾਣ ਦਾ ਸਬੱਬ ਬਣਿਆ ਸੀ, ਓਦੋਂ ਮੈਨੂੰ ਇਕ ਗੁਰਦੁਆਰਾ ਵਿਖਾਇਆ ਗਿਆ ਸੀ, ਜੋ ਗੁਰੂ ਸਾਹਿਬ ਦੀ ਨਗਰ-ਫੇਰੀ ਦੀ ਯਾਦ ਵਿਚ ਬਣਿਆ ਦੱਸਿਆ ਗਿਆ ਸੀ।

ਮੇਰਾ ਖ਼ਿਆਲ ਹੈ, ਇਹ ਸਾਰੀਆਂ ਗੱਲਾਂ ਰਲ-ਮਿਲ ਕੇ ਇਸ ਸਾਖੀ ਨੂੰ ਸੰਭਵ ਬਣਾਉਂਦੀਆਂ ਹਨ।

ਮਕਲਾਊਡ ਸਾਹਿਬ ਓਦੋਂ ਕੁੱਝ ਨਾ ਬੋਲੇ, ਪਰ ਲੱਗਦਾ ਸੀ ਕਿ ਉਨ੍ਹਾਂ ਦੇ ਅੰਦਰ 'ਕੀੜ ਨਗਰ' ਦੀ ਸਾਖੀ ਬਾਰੇ ਆਪਣੀ ਧਾਰਨਾ ਉੱਤੇ ਕੋਈ ਕਿੰਤੂ-ਪਰੰਤੂ ਜ਼ਰੂਰ ਖੜਾ ਹੋਇਆ ਹੋਵੇਗਾ। ਅਖ਼ੀਰ ਉਹ ਬੋਲੇ,

"ਤੁਸੀਂ ਇਹ ਵਿਆਖਿਆ ਕਿਤੇ ਛਾਪੀ ਹੋਈ ਹੈ ?"

ਮੈਂ ਕਿਹਾ, "ਜੀ ਅਜੇ ਛਾਪੀ ਤਾਂ ਨਹੀਂ।"

ਉਹ ਚੁੱਪ ਰਹੇ। ਪਰ ਜਦੋਂ ਉਨ੍ਹਾਂ ਦਾ ਥੀਸਿਸ, ਡਿਗਰੀ ਲਈ ਪਰਵਾਨ ਹੋ ਕੇ 1968 ਵਿਚ ਔਕਸਫ਼ਰਡ ਯੂਨੀਵਰਸਿਟੀ ਪ੍ਰੈਸ ਵੱਲੋਂ ਛਪ ਕੇ ਆਇਆ ਤਾਂ ਉਸ ਵਿਚ ਇਸ ਸਾਖੀ ਬਾਰੇ ਇਉਂ ਲਿਖਿਆ ਹੋਇਆ ਸੀ :

> ...a legend from an external source, the Persian story of Hazrat Suleiman and a town of ants, may have come to be linked with a suggestive place-name. In Kangra District of the Panjab there is a village which is now called Baijnath, but which was formerly known as Kirgram (literally 'insect-village') and which was, for a period, a centre of pilgrimage. It is at least possible that a tradition concerning a visit to the village by Guru Nanak came to be associated with the Persian legend, and that the sakhi entitled Kir nagar is the result. The slok which the sakhi incorporates must also have participated in the evolution of the story.

'ਕੀੜ ਨਗਰ' ਵਾਲੀ ਸਾਖੀ ਬਾਰੇ ਉਪਰੋਕਤ ਟੂਕ 1998 ਵਿਚ ਇਸ ਕਿਤਾਬ ਦੀ ਦੂਜੀ ਛਾਪ ਔਕਸਫ਼ਰਡ ਯੂਨੀਵਰਸਿਟੀ ਪ੍ਰੈਸ, ਨਵੀਂ ਦਿੱਲੀ ਦੇ ਸਫ਼ਾ 78 ਉੱਤੇ ਛਪੀ ਹੋਈ ਹੈ ਤੇ ਇਸ ਦੇ ਅੰਤ ਵਿਚ ਫ਼ੁਟਨੋਟ-ਸੂਚਕ 2 ਅੰਕ ਪਿਆ ਹੋਇਆ ਹੈ। 2 ਨੰਬਰ ਦੇ ਫ਼ੁਟਨੋਟ ਵਿਚ ਛਪਿਆ ਹੈ :

> The writer owes this suggestion to Professor Pritam Singh of Government College, Ludhiana.

ਇਸ ਫ਼ੁਟਨੋਟ ਨੇ ਮੈਨੂੰ ਉਮਰ ਭਰ ਲਈ ਡਾ. ਮਕਲਾਊਡ ਦੀ ਈਮਾਨਦਾਰੀ ਦਾ ਪ੍ਰਸੰਸਕ ਬਣਾ ਦਿੱਤਾ।

# ਮੇਰਾ ਮਹਿੰਦਰ ਕਾਲਜ ਨਾਲ ਸੰਬੰਧ

ਪ੍ਰੋ. ਤੇਜਾ ਸਿੰਘ ਜੀ ਨੇ ਮਹਿੰਦਰ ਕਾਲਜ ਦੀ ਪ੍ਰਿੰਸੀਪਲੀ ਸਾਂਭਦੇ ਸਾਰ ਪੰਜਾਬੀ ਦੀ ਐਮ.ਏ. ਕਲਾਸ ਚਾਲੂ ਕਰਵਾ ਲਈ ਸੀ। ਜਿੰਨਾ ਚਿਰ ਪਬਲਿਕ ਸਰਵਿਸ ਕਮਿਸ਼ਨ ਵੱਲੋਂ ਪੰਜਾਬੀ ਵਿਭਾਗ ਦੇ ਮੁਖੀ ਦੀ ਅਸਾਮੀ ਉੱਤੇ ਮੇਰੀ ਚੋਣ ਨਾ ਹੋਈ, ਓਨਾ ਚਿਰ ਅਮਲੀ ਤੌਰ ਉਤੇ, ਐਮ.ਏ. ਦੀ ਪਹਿਲੀ ਜਮਾਤ ਦੇ ਸਾਰੇ ਪਰਚੇ ਉਹ ਆਪ ਪੜ੍ਹਾਉਂਦੇ ਰਹੇ। ਜੂਨ 1950 ਦੀ ਪਹਿਲੀ ਤਾਰੀਖ਼ ਨੂੰ ਉਨ੍ਹਾਂ ਦਾ ਹੱਥ ਵੰਡਾਉਣ ਲਈ ਮੈਂ ਹਾਜ਼ਰ ਹੋ ਗਿਆ ਤਾਂ ਉਨ੍ਹਾਂ ਕਲਾਸ ਦੀ ਵਾਗਡੋਰ ਮੇਰੇ ਹੱਥ ਫੜਾ ਦਿੱਤੀ। ਕੁੱਝ ਚਿਰ ਉਨ੍ਹਾਂ ਆਪ ਇਕ ਪਰਚੇ ਦੀ ਜ਼ਿੰਮੇਦਾਰੀ ਸਾਂਭੀ ਰੱਖੀ ਪਰ ਸਮੁੱਚੇ ਤੌਰ ਉਤੇ ਵਿਭਾਗ ਮੈਨੂੰ ਸੰਭਾਲ ਕੇ ਆਪ ਜਿਵੇਂ ਨਿਸਚਿੰਤ ਹੋ ਗਏ। ਉਨ੍ਹਾਂ ਦੇ ਵੇਲੇ ਮੈਨੂੰ ਇਕ ਵਾਰੀ ਵੀ ਉਨ੍ਹਾਂ ਦੇ ਦਫ਼ਤਰ ਜਾਣ ਦੀ ਲੋੜ ਨਹੀਂ ਸੀ ਪਈ। ਸ਼ੁਰੂ ਵਿਚ ਹੀ ਕੁੱਝ ਇਹੋ ਜਿਹਾ ਮਾਹੌਲ ਬਣ ਗਿਆ, ਜਿਵੇਂ ਐਮ.ਏ. ਪੰਜਾਬੀ ਦੀ ਕਲਾਸ ਮੇਰੀ ਜ਼ਾਤੀ ਜ਼ਿੰਮੇਵਾਰੀ ਹੋਵੇ। ਉਨ੍ਹਾਂ ਦਿਨਾਂ ਵਿਚ ਐਮ.ਏ. ਪੰਜਾਬੀ ਵਿਚ ਦਾਖ਼ਲਾ ਕੇਵਲ ਮੁਲਾਜ਼ਮਾਂ ਨੂੰ ਮਿਲਦਾ ਸੀ। ਨੌਕਰੀਪੇਸ਼ਾ ਲੋਕ ਨੌਂ ਵਜੇ ਤੋਂ ਪੰਜ ਵਜੇ ਤਕ ਦਫ਼ਤਰਾਂ ਵਿਚ ਬੱਝੇ ਹੁੰਦੇ ਹਨ, ਇਸ ਲਈ ਸਾਡੀ ਕਲਾਸ ਹੁਨਾਲ ਸਿਆਲ, ਮੌਸਮ ਦੇ ਹਿਸਾਬ ਨਾਲ ਜਾਂ ਤਾਂ ਸਵੇਰੇ ਸਾਢੇ ਪੰਜ ਵਜੇ ਲੱਗਦੀ ਤੇ ਜਾਂ ਇਸੇ ਸਮੇਂ ਸ਼ਾਮ ਨੂੰ। ਪਹਿਲਾ ਪੀਰੀਅਡ ਮੈਂ ਆਪ ਲੈਂਦਾ। ਦੋ ਲਗਾਤਾਰ ਪੀਰੀਅਡ ਜੋੜ ਕੇ ਮੇਰਾ ਪੀਰੀਅਡ ਬਣਦਾ ਸੀ। ਮੈਂ ਪੱਛੜ ਕੇ ਆਉਣ ਵਾਲੇ ਨੂੰ ਆਪਣੀ ਕਲਾਸ ਵਿਚ ਦਾਖ਼ਲ ਨਹੀਂ ਸਾਂ ਹੋਣ ਦੇਂਦਾ ਤੇ ਕਿਉਂਕਿ ਬਹੁਤੇ ਵਿਦਿਆਰਥੀ ਮੇਰਾ ਪੀਰੀਅਡ ਖੁੰਝਾਉਣਾ ਨਹੀਂ ਸਨ ਚਾਹੁੰਦੇ, ਇਸ ਲਈ ਉਹ ਸਿਰਤੋੜ ਕੋਸ਼ਿਸ਼ ਕਰਦੇ ਸਨ, ਕਮਰੇ ਦਾ ਦਰਵਾਜ਼ਾ ਬੰਦ ਹੋਣ ਤੋਂ ਪਹਿਲਾਂ ਪਹਿਲਾਂ ਆਪਣੀ ਸੀਟ ਮੱਲਣ ਦੀ। ਮੇਰੀ ਇਸ ਸਖ਼ਤੀ ਨਾਲ ਮੇਰੇ ਵਿਦਿਆਰਥੀਆਂ ਨੂੰ ਔਖ ਤਾਂ ਹੁੰਦੀ ਸੀ ਕਿਉਂਕਿ ਉਹ, ਤਕਰੀਬਨ ਸਾਰੇ ਟੱਬਰਦਾਰ ਹੁੰਦੇ ਸਨ ਤੇ ਘਰ ਵਾਲੀਆਂ ਭਾਗਵਾਨਾਂ ਵੱਲੋਂ ਲੂਣ, ਤੇਲ, ਅਦਰਕ, ਆਦਿ ਦੀ ਘਰੋਗੀ ਮੰਗ ਵੀ ਉਨ੍ਹਾਂ ਨੇ ਹੀ ਪੂਰੀ ਕਰਨੀ ਹੁੰਦੀ ਸੀ, ਪਰ ਓਦੋਂ ਮੇਰਾ ਹੁਕਮ ਲਿਫਣਾ ਨਹੀਂ ਸੀ ਜਾਣਦਾ। ਸੁਭਾਗ ਵੱਸ, ਮੇਰਾ ਵਰਤਾਉ ਸਾਰੇ ਵਿਦਿਆਰਥੀਆਂ ਨਾਲ ਆਦਰ ਵਾਲਾ ਹੁੰਦਾ ਸੀ। ਹਰ ਇਕ ਨੂੰ ਜੀ ਕਰ ਕੇ ਬੁਲਾਉਂਦਾ ਸਾਂ ਤੇ ਵਿਤਕਰਾ ਬਿਲਕੁਲ ਨਹੀਂ ਸਾਂ ਕਰਦਾ। ਮੈਂ ਜਿਸ ਮਜ਼ਮੂਨ ਉੱਤੇ ਅੱਜ ਲੈਕਚਰ ਦੇਂਦਾ, ਉਸ ਨੂੰ ਅਗਲੇ ਦਿਨ ਕਾਪੀ ਉੱਤੇ ਲਿਖ ਕੇ ਲਿਆਉਣ ਲਈ ਕਹਿੰਦਾ। ਹਰ ਇਕ ਦਾ ਲਿਖਿਆ ਹੋਇਆ ਮੈਂ ਕਲਾਸ ਵਿਚ ਸੁਣਦਾ ਤੇ ਨਾਲੋ ਨਾਲ ਹਰ ਕਿਸੇ ਦੀ ਭਾਸ਼ਾ ਤੇ ਪੇਸ਼ਕਾਰੀ, ਆਦਿ ਦੀ ਸੋਧ-ਸੁਧਾਈ ਕਰੀ ਜਾਂਦਾ। ਇਸ ਤੋਂ ਸਾਰੀ ਕਲਾਸ ਨੂੰ ਲਾਭ ਪਹੁੰਚਦਾ ਜੇ ਕਿਸੇ ਦੀ ਹਉਮੈ ਉਸ ਨੂੰ ਲਿਖਣ ਤੋਂ ਰੋਕੀ ਰੱਖਦੀ ਜਾਂ ਹੋਰ ਕਿਸੇ ਵੀ ਕਾਰਨ ਉਹ ਲਿਖ ਨਾ ਸਕਦਾ/ਸਕਦੀ ਤਾਂ ਉਸ ਨੂੰ ਪਤਾ ਹੁੰਦਾ ਸੀ ਕਿ ਅੱਜ ਮੇਰੇ ਲਈ ਕਮਰੇ ਵਿਚ ਪ੍ਰਵੇਸ਼ ਦੀ ਆਗਿਆ ਨਹੀਂ ਹੈ। ਹੁਕਮਅਦੂਲੀ ਦੀ ਸਜ਼ਾ ਜੋ ਹਰ ਇੱਕ ਛੋਟੇ ਵੱਡੇ/ਛੋਟੀ ਵੱਡੀ ਉੱਤੇ ਇਕਸਾਰ

ਲਾਗੂ ਹੁੰਦੀ ਸੀ, ਇਹ ਸੀ ਕਿ ਸਾਰੀ ਕਲਾਸ ਦੇ ਸਾਹਮਣੇ ਕਮਰੇ ਵਿੱਚੋਂ ਬਾਹਰ ਜਾਣਾ ਪੈਂਦਾ ਸੀ। ਕੌਣ ਨਹੀਂ ਜਾਣਦਾ ਕਿ ਜਦੋਂ ਉਸਤਾਦ ਇਸ ਤਰ੍ਹਾਂ ਦੀ ਸਖ਼ਤੀ ਵਰਤਦਾ ਹੈ ਤਾਂ ਜਾਂ ਜੁਆਨਾਂ ਦਾ ਤੱਤਾ ਲਹੂ ਬਗ਼ਾਵਤ ਉੱਤੇ ਉਤਰ ਆਉਂਦਾ ਹੈ ਜਾਂ ਪਾੜ੍ਹੇ, ਮਿੱਟੀ ਦੇ ਮਾਧੋਆਂ ਵਾਂਗ ਗੁੰਗ ਵੱਟ ਕੇ ਬੈਠੇ, ਪ੍ਰੋਫ਼ੈਸਰ ਦੀ ਬਕਬਕ ਨੂੰ ਸੁਣ ਕੇ ਅਣਸੁਣੀ ਕਰ ਕੇ, ਕੱਸੇ-ਵੱਟੇ ਬਾਹਰ ਨਿਕਲਦੇ ਹਨ। ਪਰ ਮੇਰੀ ਖ਼ੁਸ਼ਕਿਸਮਤੀ ਕਹਿ ਲਓ ਜਾਂ ਵਿਦਿਆਰਥੀਆਂ ਦੀ ਸ਼ਰਾਫ਼ਤ ਕਿ ਉਨ੍ਹਾਂ ਦੇ ਹਰ ਪੂਰ ਨਾਲ ਮੇਰੇ ਸੰਬੰਧ ਬੜੇ ਹੀ ਸੁਖਾਵੇਂ ਬਲਕਿ ਮਿੱਠੇ ਰਹੇ। ਇਸ ਦੇ ਕਈ ਕਾਰਨ ਹੋਣਗੇ, ਪਰ ਕੁੱਝ ਦੀ ਮੈਨੂੰ ਥੋੜੀ ਥੋੜੀ ਸੋਝੀ ਹੈ, ਮਸਲਨ :

1. ਮੇਰਾ ਜਤਨ ਹੁੰਦਾ ਸੀ ਕਿ ਮੈਂ ਆਪਣੇ ਲੈਕਚਰ ਦੀ ਚੰਗੀ ਤਰ੍ਹਾਂ ਤਿਆਰੀ ਕਰ ਕੇ ਜਾਵਾਂ। ਉਚੇਰੀ ਪ੍ਰਕਾਰ ਦੀਆਂ ਸਹਾਇਕ ਪੁਸਤਕਾਂ ਦੀ ਓਦੋਂ ਤਕਰੀਬਨ ਅਣਹੋਂਦ ਹੁੰਦੀ ਸੀ, ਇਸ ਲਈ ਜੋ ਕੁੱਝ ਵੀ ਪੜ੍ਹਾਉਣਾ ਪੈਂਦਾ ਸੀ, ਉਹ ਮੇਰੇ ਆਪਣੇ ਲਈ ਵੀ ਇਕ ਤਰ੍ਹਾਂ ਦੀ ਨਵੀਂ ਪ੍ਰਾਪਤੀ ਹੁੰਦੀ ਸੀ, ਵਿਦਿਆਰਥੀਆਂ ਲਈ ਤਾਂ ਹੋਣੀ ਹੀ ਸੀ।

2. ਮੈਂ ਹਰ ਕਲਾਸ ਦੇ ਇਕ ਦੋ ਸਹਿੰਦੜ ਮੁੰਡਿਆਂ ਦੀ ਕਿਸੇ ਉੱਘੜਵੀਂ ਵਿਲੱਖਣਤਾ ਦੀ ਸੁਖਾਵੀਂ ਜਿਹੀ ਛੇੜ ਬਣਾ ਲੈਂਦਾ, ਜਿਵੇਂ ਅਤਰ ਸਿੰਘ ਦਾ ਨਾਂ "ਗੁਲਾਬਜ਼ਾਦਾ" (ਗੁਲਾਬ ਦਾ ਜਾਇਆ) ਰੱਖਿਆ ਹੋਇਆ ਸੀ, ਸੰਗਤ ਸਿੰਘ ਮੇਰੇ ਵਾਸਤੇ ਸੰਤ ਸੰਗਤ ਸਿੰਘ ਜੀ ਤੇ ਗੁਰਮੁਖ ਸਿੰਘ ਸਹਿਗਲ ਗੁਰਮੁਖ ਸਿੰਘ ਮੁਸਾਫ਼ਰ। ਕਲ਼ਾਸ ਦੇ ਚਿਹਰਿਆਂ ਉੱਤੇ ਖੇੜਾ ਲਿਆਉਣ ਲਈ ਪੀਰੀਅਡ ਦੇ ਪਹਿਲੇ ਪੰਜ-ਚਾਰ ਮਿੰਟ ਮਜ਼ਾਕੀਆ ਸੁਰ ਵਿਚ ਉਨ੍ਹਾਂ ਦੀ ਸੁਖਸਾਂਦ ਪੁੱਛਣ ਵਿਚ ਲਾਉਂਦਾ। ਸਾਰੀ ਕਲਾਸ ਨੂੰ ਇਸ ਮੌਕੇ ਦੀ ਉਡੀਕ ਹੁੰਦੀ, ਇਸ ਲਈ ਸਾਰੀ ਕਲਾਸ ਇਸ ਹੁਲਾਸੀ ਅਵਸਰ ਦੀ ਭਾਗੀਦਾਰ ਬਣ ਜਾਂਦੀ। ਅੱਛੀ ਗੱਲ ਇਹ ਸੀ ਕਿ ਮੇਰੀ ਸੇਧ ਕਰਕੇ ਇਸ ਮੌਕੇ ਦਾ ਨਾਜਾਇਜ਼ ਲਾਭ ਕੋਈ ਵੀ ਨਹੀਂ ਸੀ ਉਠਾਉਂਦਾ ਤੇ ਨਾ ਕੋਈ ਕਿਸੇ ਉਤੇ ਦੁਖਾਵੀਂ ਚੋਟ ਲਾਉਂਦਾ ਸੀ ਪਰ ਖਿੜ ਸਾਰੇ ਜਾਂਦੇ ਸਨ ਤੇ ਹਰ ਤਰ੍ਹਾਂ ਦਾ ਤਣਾਉ ਲੋਪ ਹੋ ਜਾਣ ਨਾਲ ਕਲਾਸ ਦੀ ਲਿਵ ਮੇਰੇ ਵਿਚ ਲੱਗ ਜਾਂਦੀ।

3. ਮੈਂ ਔਖੇ ਸ਼ਬਦ ਵਰਤ ਕੇ ਆਪਣੀ ਲਿਆਕਤ ਛਾਂਟਣ ਦੀ ਲੋੜ ਕਦੀ ਨਹੀਂ ਸਮਝੀ, ਇਸ ਲਈ ਮੇਰੀ ਹਰ ਗੱਲ ਮੇਰੇ ਵਿਦਿਆਰਥੀਆਂ ਦੇ ਪਿੜ ਪੱਲੇ ਪੈ ਜਾਂਦੀ ਸੀ।

4. ਮੈਂ ਜੋ ਪੜ੍ਹਾਉਂਦਾ, ਉਸ ਬਾਰੇ, ਵਿਚ ਵਿਚ, ਕਲਾਸ ਨੂੰ ਸਵਾਲ ਪੁੱਛਦਾ ਰਹਿੰਦਾ ਤਾਂ ਜੋ ਪਤਾ ਲੱਗਦਾ ਰਹੇ ਕਿ ਕਲਾਸ ਵਿਚ ਬੈਠਿਆਂ ਦਾ ਧਿਆਨ ਆਪਣੀਆਂ ਦਫ਼ਤਰੀ ਫ਼ਾਈਲਾਂ ਜਾਂ ਪਰਿਵਾਰਿਕ ਝਮੇਲਿਆਂ ਵਿਚ ਨਹੀਂ ਉਲਝਿਆ ਹੋਇਆ।

5. ਮੈਨੂੰ ਅੜ ਅੜ ਕੇ, ਵਕਫ਼ੇ ਪਾ ਪਾ ਕੇ ਬੋਲਣ ਦੀ ਥਾਂ ਨਿਰੰਤਰ ਬੋਲਣ ਦਾ ਤਜਰਬਾ ਹੋ ਗਿਆ ਸੀ, ਜਿਸ ਕਰਕੇ ਸਰੋਤੇ ਕੀਲੇ ਰਹਿੰਦੇ ਸਨ, ਤੇ ਸਭ ਤੋਂ ਵੱਡੀ ਗੱਲ, ਜੋ ਮੈਂ ਪਹਿਲਾਂ ਵੀ ਦੱਸ ਆਇਆ ਹਾਂ, ਇਹ ਸੀ ਕਿ

6. ਮੇਰਾ ਵਿਹਾਰ, ਹਰ ਮਾਮਲੇ ਵਿਚ, ਹਰ ਇਕ ਨਾਲ ਇਨਸਾਫ਼ ਤੇ ਆਦਰ ਭਰਿਆ ਹੁੰਦਾ ਸੀ। ਮੈਂ ਸਮਝਦਾ ਸਾਂ ਕਿ ਵਿਦਿਆਰਥੀ ਕੁੱਝ ਪ੍ਰਾਪਤ ਕਰਨ ਲਈ ਮੇਰੇ ਪਾਸ ਆਉਂਦੇ ਹਨ, ਮੇਰੇ ਪਾਸੋਂ ਉਨ੍ਹਾਂ ਨੂੰ ਨਿਰਾਸ ਹੋ ਕੇ ਨਹੀਂ ਮੁੜਨਾ ਚਾਹੀਦਾ। ਮੈਂ ਆਪ ਪੰਜਾਬੀ ਸਕੂਲ ਜਾਂ ਕਾਲਜ ਵਿਚ ਨਹੀਂ ਸੀ ਪੜ੍ਹਿਆ ਇਸ ਲਈ ਜੋ ਵੀ ਪੜ੍ਹਾਉਣਾ ਹੁੰਦਾ, ਉਹ ਮੇਰੇ ਲਈ ਨਵਾਂ ਹੁੰਦਾ। ਮੈਨੂੰ ਮੇਰੇ ਅਗਿਆਨ ਦੀ ਸੂਝ ਨੇ ਗਿਆਨ ਦੀ [illegible]

ਦੇ ਰਾਹ ਪਾਇਆ ਤੇ ਜੋ ਕੁੱਝ ਮੈਨੂੰ ਪ੍ਰਾਪਤ ਹੁੰਦਾ, ਮੈਂ ਉਹੀ ਆਪਣੇ ਵਿਦਿਆਰਥੀਆਂ ਨਾਲ ਸਾਂਝਾ ਕਰ ਲੈਂਦਾ। ਇਹ ਕੁੱਝ ਕਰ ਕੇ ਮੈਂ ਕਿਸੇ ਉੱਤੇ ਇਹਸਾਨ ਨਹੀਂ ਸਾਂ ਕਰ ਰਿਹਾ, ਆਪਣਾ ਅਧਿਕਾਰੀ ਫ਼ਰਜ਼ ਨਿਭਾ ਰਿਹਾ ਸਾਂ। ਸਪਸ਼ਟ ਹੈ ਕਿ ਮੇਰੇ ਨਾਲ ਦੇ ਵਿਭਾਗੀ ਅਧਿਆਪਕ ਵੀ ਇਹੀ ਕੁੱਝ ਕਰਦੇ ਹੋਣਗੇ ਤੇ ਇਸ ਰਲਵੀਂ ਮਿਹਨਤ ਤੇ ਲਗਨ ਦਾ ਨਤੀਜਾ ਇਹ ਹੋਇਆ ਕਿ ਤਕਰੀਬਨ ਹਰ ਸਾਲ ਮਹਿੰਦਰ ਕਾਲਜ ਦਾ ਵਿਦਿਆਰਥੀ ਯੂਨੀਵਰਸਿਟੀ ਦੇ ਐਮ.ਏ. ਪੰਜਾਬੀ ਦੇ ਇਮਤਿਹਾਨ ਵਿਚ ਫ਼ਸਟ ਆਉਣ ਲੱਗ ਪਿਆ। ਹਰ ਸਾਲ ਇਕ ਸਾਲਾਨਾ ਇਮਤਿਹਾਨ ਹੁੰਦਾ ਤੇ ਦੂਜਾ ਸਪਲੀਮੈਂਟਰੀ। ਦੂਹਾਂ ਵਿਚ ਮਹਿੰਦਰ ਕਾਲਜ ਦੀ ਚੜ੍ਹਤ ਹੁੰਦੀ। ਕਈ ਇਮਤਿਹਾਨਾਂ ਵਿਚ ਤਾਂ ਪਹਿਲੀਆਂ ਚਾਰ ਚਾਰ ਪੋਜ਼ੀਸ਼ਨਾਂ ਮਹਿੰਦਰ ਕਾਲਜ ਦੀਆਂ ਹੁੰਦੀਆਂ। ਫ਼ਸਟ ਤੇ ਸੈਕਿੰਡ ਕਲਾਸਾਂ ਵੱਧ ਤੇ ਥਰਡ ਕਲਾਸਾਂ ਘੱਟ ਹੁੰਦੀਆਂ, ਫ਼ੇਲ ਕਦੀ ਕੋਈ ਨਹੀਂ ਸੀ ਹੁੰਦਾ। ਕਾਲਜ ਤੇ ਇਸ ਦੇ ਪੰਜਾਬੀ ਵਿਭਾਗ ਦੀ ਖ਼ੁਸ਼ਬੂ ਬਿਨਾਂ ਕੋਈ ਜ਼ੋਰ ਲਾਇਆਂ, ਆਪਣੇ ਆਪ ਚੁਪਾਸੀ ਹਵਾ ਵਿਚ ਘੁਲਣ ਲੱਗ ਪਈ। ਦੂਰੋਂ ਦੂਰੋਂ ਵਿਦਿਆਰਥੀ ਇਸ ਕਾਲਜ ਵਿਚ ਦਾਖ਼ਲਾ ਲੈਣ ਲਈ ਆਉਣੇ ਸ਼ੁਰੂ ਹੋ ਗਏ। ਪ੍ਰੋ. ਤੇਜਾ ਸਿੰਘ ਹੁਰਾਂ ਦਾ ਲਾਇਆ ਬੂਟਾ ਅਦੁੱਤੀ ਫਲ ਦੇਣ ਲੱਗ ਪਿਆ। ਦਰਜਨਾਂ ਨਾਂ ਹਨ ਜਿਨ੍ਹਾਂ ਨੇ ਅੱਗੇ ਜਾ ਕੇ ਜ਼ਿੰਦਗੀ ਦੇ ਵੱਡੇ ਮੈਦਾਨ ਵਿਚ ਢੇਰ ਜੱਸ ਖੱਟਿਆ, ਪਰ ਇਸ ਗੱਲ ਨੂੰ ਜਗ ਜਾਣਦਾ ਹੈ ਕਿ ਉਨ੍ਹਾਂ ਦੀ ਸ਼ਖ਼ਸੀਅਤ ਦੀ ਨੋਕਪਲਕ ਸਵਾਰਨ ਵਿਚ ਮਹਿੰਦਰ ਕਾਲਜ ਦੇ ਪੰਜਾਬੀ ਵਿਭਾਗ ਦਾ ਕਿੰਨਾ ਵੱਡਾ ਹੱਥ ਸੀ। ਡਾ. ਅਤਰ ਸਿੰਘ, ਡਾ. ਵਿਸ਼ਵਾਨਾਥ ਤਵਾੜੀ, ਡਾ. ਦਲੀਪ ਕੌਰ ਟਿਵਾਣਾ, ਡਾ. ਆਤਮਜੀਤ ਸਿੰਘ, ਪੰਜਾਬੀ ਯੂਨੀਵਰਸਿਟੀ ਦੇ ਡਾ. ਗੁਰਭਗਤ ਸਿੰਘ, ਜੱਜ ਮਹਿੰਦਰ ਸਿੰਘ ਜੋਸ਼ੀ, ਸਾਬਕਾ ਵਾਈਸਚਾਂਸਲਰ ਸ੍ਰੀਮਤੀ ਇੰਦਰਜੀਤ ਕੌਰ, ਪ੍ਰਿੰਸੀਪਲ ਜੋਗਿੰਦਰ ਸਿੰਘ, ਡਾ. ਜੋਗਿੰਦਰ ਸਿੰਘ ਰਾਹੀ, ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ, ਪ੍ਰੋ. ਕਿਰਪਾਲ ਸਿੰਘ ਕੋਮਲ, ਡਾ. ਕਰਮਜੀਤ ਸਿੰਘ, ਡਾ. ਸੁਰਿੰਦਰ ਸਿੰਘ ਦੁਸਾਂਝ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਨੁਕ੍ਰਮਣਿਕਾ ਤਿਆਰ ਕਰਨ ਵਾਲੇ ਡਾ. ਗੁਰਚਰਨ ਸਿੰਘ, ਨਾਵਲਕਾਰ ਪ੍ਰੋ. ਗੁਰਮੁਖ ਸਿੰਘ ਸਹਿਗਲ, ਕੌਮੀ ਵੰਗਾਰ ਦਿੱਲੀ ਦੇ ਸੰਪਾਦਕ ਪ੍ਰੋ. ਸਵਰਨ ਸਿੰਘ, ਪੰਜਾਬੀ ਯੂਨੀਵਰਸਿਟੀ ਦੇ ਡਾ. ਬਲਕਾਰ ਸਿੰਘ, ਹਰਪਾਲ ਤੇ ਸ੍ਰੀਮਤੀ ਨੀਨਾ ਟਿਵਾਣਾ, ਪ੍ਰੋ. ਕੁਲਵੰਤ ਸਿੰਘ ਗਰੇਵਾਲ ਤੇ ਕੈਨੇਡਾ ਬੈਠੇ ਪੰਜਾਬੀ ਕਵੀ ਨਵਤੇਜ ਭਾਰਤੀ, ਗੱਲ ਕੀ ਬਥੇਰੇ ਅਜਿਹੇ ਨਾਂ ਹਨ, ਜੋ ਪੰਜਾਬੀ ਸਾਹਿੱਤ, ਸਭਿਆਚਾਰ ਤੇ ਅਧਿਆਪਨ, ਆਦਿ ਦੇ ਖੇਤਰਾਂ ਵਿਚ ਹੀ ਨਹੀਂ, ਹੋਰ ਬੜੇ ਖੇਤਰਾਂ ਵਿਚ ਆਪਣੀ ਲਿਆਕਤ ਦੀ ਧਾਕ ਜਮਾਈ ਬੈਠੇ ਹਨ।

ਅੱਜ ਮੈਨੂੰ ਖ਼ੁਸ਼ੀ ਹੈ ਤੇ ਮੈਂ ਇਹਸਾਨਮੰਦ ਹਾਂ ਕਿ ਮੈਨੂੰ ਪੰਜਾਬ ਦੇ ਇਸ ਸਭ ਤੋਂ ਪੁਰਾਣੇ ਇਤਿਹਾਸਿਕ ਕਾਲਜ ਨੇ ਯਾਦ ਕੀਤਾ ਹੈ। ਮੇਰਾ ਜੀ ਕਰਦਾ ਹੈ, ਮਹਿੰਦਰ ਕਾਲਜ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੇ ਤੇ ਇਸ ਦਾ ਪੰਜਾਬੀ ਵਿਭਾਗ ਵਿਰਸੇ ਵਿਚ ਮਿਲੀ ਇਸ ਸ਼ੁਹਰਤ ਦਾ ਫ਼ਾਇਦਾ ਉਠਾ ਕੇ ਅੱਗੇ ਤੋਂ ਅਗੇਰੇ ਜਾਣ ਲਈ ਜਤਨਸ਼ੀਲ ਹੁੰਦਾ ਰਹੇ। ਪੰਜਾਬੀ ਪਿਆਰਿਆਂ ਦੀਆਂ ਸ਼ੁਭ ਇੱਛਾਵਾਂ ਵਿਭਾਗ ਦੇ ਨਾਲ ਹੋਣਗੀਆਂ।

# ਭੋਤਵਿਅਮ ਦਾਤਵਿਅਮ

ਲੁਧਿਆਣੇ ਦੀਆਂ ਯਾਦਾਂ ਵਿੱਚੋਂ ਹੀ ਇਕ ਬੜੀ ਪਿਆਰੀ ਯਾਦ ਹੈ ਡਾ. ਬਹਾਦਰ ਚੰਦ ਛਾਬੜਾ ਨਾਲ ਬਿਤਾਏ ਕੁੱਝ ਸਮੇਂ ਦੀ। ਓਦੋਂ ਡਾ. ਸਾਹਿਬ ਭਾਰਤ ਸਰਕਾਰ ਦੇ ਪੁਰਾਤਤ੍ਵ ਵਿਭਾਗ ਦੇ ਸ਼ਾਇਦ ਸਹਿ-ਡਾਇਰੈਕਟਰ ਸਨ। ਬੜੇ ਠਰ੍ਹੰਮੇ ਨਾਲ ਘੱਟ ਪਰ ਮਿੱਠਾ ਬੋਲਣ ਵਾਲੇ; ਆਪਣੇ ਤੋਂ ਘੱਟ ਜਾਣਨ ਵਾਲੇ ਜਿਗਿਆਸੂ ਨਾਲ ਕਦੀ ਖਿੱਝ ਕੇ ਨਾ ਬੋਲਣ ਵਾਲੇ, ਬੜੇ ਹੀ ਸਾਦਾ ਤੇ ਸਰਲ ਪੁਰਸ਼ ਸਨ। ਅਫ਼ਸਰੀ ਦੀ ਫੂੰ-ਫਾਂ ਦੀ ਲੇਸ-ਮਾਤਰ ਤੋਂ ਵੀ ਪੂਰੀ ਤਰ੍ਹਾਂ ਮੁਕਤ। ਮੈਂ ਉਨ੍ਹਾਂ ਲਈ ਇਕ ਬਿਲਕੁਲ ਓਪਰਾ ਤੇ ਅਸਲੋਂ ਗੁਮਨਾਮ ਅਧਿਆਪਕ ਸਾਂ। ਹਿੰਦੀ, ਸੰਸਕ੍ਰਿਤ, ਜਾਂ ਅੰਗਰੇਜ਼ੀ ਮੀਡੀਆ ਵਿਚ ਮੇਰਾ ਕਦੀ ਕੋਈ ਜ਼ਿਕਰ ਨਹੀਂ ਸੀ ਛਿੜਿਆ। ਫੇਰ ਵੀ, ਮੇਰੀ ਇਕ ਚਿੱਠੀ ਰਾਹੀਂ ਕੀਤੀ ਬੇਨਤੀ ਕਿ ਪੰਜਾਬ ਦੇ ਪ੍ਰਾਚੀਨ ਇਤਿਹਾਸ ਨਾਲ ਪੂਰੀ ਤੇ ਪ੍ਰਮਾਣਿਕ ਜਾਣਕਾਰੀ ਲਈ, ਏਥੋਂ ਦੇ ਥੇਹਾਂ ਦੀ ਬਾਕਾਇਦਾ ਖੁਦਾਈ ਦਾ ਸਰਕਾਰੀ ਪ੍ਰੋਗਰਾਮ ਤਿਆਰ ਹੋਣਾ ਜ਼ਰੂਰੀ ਹੈ, ਉਨ੍ਹਾਂ ਨੇ ਮੇਰੇ ਦੱਸੇ ਥੇਹਾਂ ਦਾ ਜਾਇਜ਼ਾ ਲੈਣ ਲਈ ਪੰਜਾਬ ਦੇ ਦੋ ਦਿਨਾਂ ਦੇ ਸਰਕਾਰੀ ਦੌਰੇ ਦੇ ਨਿਸ਼ਚਿਤ ਕਾਰਜ-ਕ੍ਰਮ ਦੀ ਸੂਚਨਾ ਦੀ ਇਕ ਨਕਲ ਮੈਨੂੰ ਭੇਜ ਦਿੱਤੀ। ਅਸੀਂ ਆਪਣਾ ਥੇਹ-ਦਰਸ਼ਨ ਦਾ ਕਾਰਜ ਸਨੇਤ ਤੋਂ ਸ਼ੁਰੂ ਕਰਨਾ ਸੀ। ਸਰਦੀਆਂ ਦੇ ਦਿਨ ਸਨ। ਰੈਣ-ਬਸੇਰਾ ਉਨ੍ਹਾਂ ਨੇ ਲੁਧਿਆਣੇ ਦੇ ਕੈਨਾਲ ਰੈਸਟ ਹਾਊਸ (ਜਗਰਾਓਂ ਰੋਡ) ਵਿਚ ਕੀਤਾ, ਜੋ ਮੇਰੀ ਰਿਹਾਇਸ਼ ਦੇ ਨੇੜੇ ਹੀ ਸੀ। ਉਹ ਦਿੱਲੀਓਂ ਦੋ ਕਾਰਾਂ ਉੱਤੇ ਆਏ ਸਨ। ਇਕ ਕਾਰ ਵਿਚ ਉਨ੍ਹਾਂ ਦਾ ਡਰਾਈਵਰ ਤੇ ਉਹ ਆਪ ਸਨ ਤੇ ਦੂਜੀ ਵਿਚ ਖੋਜ ਲਈ ਲੋੜੀਂਦਾ ਸਾਮਾਨ ਤੇ ਉਨ੍ਹਾਂ ਦਾ ਅਮਲਾ। ਮੈਂ ਆਪਣੇ ਸਾਈਕਲ ਉੱਤੇ ਸਵੇਰੇ ਅੱਠ ਵਜੇ ਉਨ੍ਹਾਂ ਕੋਲ ਪਹੁੰਚ ਗਿਆ। ਉਹ, ਆਮ ਅਫ਼ਸਰਾਂ ਵਾਂਗ, ਆਪਣਾ ਸਰਕਾਰੀ ਕੰਮ ਦਸ-ਯਾਰਾਂ ਵਜੇ ਸ਼ੁਰੂ ਕਰਨ ਵਾਲੇ ਅਧਿਕਾਰੀ ਨਹੀਂ ਸਨ। ਉਹ ਚਾਹੁੰਦੇ ਸਨ ਕਿ ਜਿੰਨੀ ਛੇਤੀ ਹੋ ਸਕੇ ਆਪਣਾ ਕੰਮ ਮੁਕਾ ਲੈਣ। ਉਹ ਨਾਸ਼ਤਾ ਕਰ ਕੇ ਤਿਆਰ ਬੈਠੇ ਸਨ। ਮੈਂ ਆਪਣਾ ਸਾਈਕਲ ਇੱਕਲਵਾਂਝੇ ਜਿਹੇ ਟਿਕਾ ਕੇ ਡਾ. ਸਾਹਿਬ ਦੇ ਨਾਲ ਕਾਰ ਵਿਚ ਬੈਠ ਗਿਆ। ਸਾਨੂੰ ਸਨੇਤ ਪਹੁੰਚਣ ਵਿਚ ਬਹੁਤੀ ਦੇਰ ਨਾ ਲੱਗੀ। ਪਿੰਡ ਦੇ ਬਾਹਰਵਾਰ ਪਹਿਲਾਂ ਹੋ ਚੁੱਕੀ ਖੁਦਾਈ ਦੀਆਂ ਉਚਾਣਾਂ, ਨਿਵਾਣਾਂ ਸਾਫ਼ ਦਿੱਸ ਰਹੀਆਂ ਸਨ। ਜਿਵੇਂ ਸ਼ਹਿਰਾਂ ਵਿਚ ਬਿਜਲੀ ਜਾਂ ਪਾਣੀ ਵਾਲਾ ਅਮਲਾ ਆਪਣਾ ਕੰਮ ਮੁਕਾ ਕੇ ਸੜਕਾਂ ਦੀ ਤੋੜ-ਭੰਨ ਦੀ ਮੁਰੰਮਤ ਕਰਨ ਨੂੰ ਆਪਣਾ ਫ਼ਰਜ਼ ਨਹੀਂ ਸਮਝਦਾ, ਖੁਦਾਈ ਵਾਲੇ ਸਰਕਾਰੀ ਬੰਦੇ ਤਾਂ ਉਨ੍ਹਾਂ ਤੋਂ ਵੀ ਟੱਪੇ ਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਤਾਂ ਕਈ ਵਾਰੀ ਪੰਦਰਾਂ ਪੰਦਰਾਂ, ਵੀਹ ਵੀਹ ਫ਼ੁਟ ਡੂੰਘੀਆਂ ਖਾਈਆਂ ਪੁੱਟਣੀਆਂ ਪੈਂਦੀਆਂ ਹਨ। ਉਹ ਕੰਮ ਮੁੱਕਣ ਉੱਤੇ ਆਪਣੇ ਪਿੱਛੇ ਵਾਦੀਆਂ ਤੇ ਪਹਾੜ ਬਣਾ ਕੇ ਆਪ ਪੱਤਰਾ ਵਾਚ ਜਾਂਦੇ ਹਨ। ਖੁਦਾਈ ਦੀ ਮਿੱਟੀ ਨਾਲ ਬਣੇ ਪਹਾੜਾਂ ਉੱਤੇ ਅਸੀਂ ਇਕ ਸਰਸਰੀ ਜਿਹਾ ਗੇੜਾ ਲਾਇਆ। ਡਾਕਟਰ ਛਾਬੜਾ, ਜਿਵੇਂ ਬੋਲ ਦੇ ਧੀਮੇ ਸਨ, ਤਿਵੇਂ ਚਾਲ ਦੇ ਵੀ ਬੜੇ ਸੰਜਮੀ ਸਨ। ਉਹ ਬੱਚ

ਬੋਚ ਕੇ ਕਦਮ ਧਰਦੇ ਤੇ ਆਪਣੀ ਸੁਸਿੱਖਿਅਤ ਨਜ਼ਰ ਨਾਲ ਸੱਜੇ ਖੱਬੇ ਧਰਤੀ ਉੱਤੇ ਪਈ ਹਰ ਨਿੱਕੀ ਤੋਂ ਨਿੱਕੀ ਵਸਤ ਨੂੰ ਘੋਖ ਘੋਖ ਕੇ ਨਿਹਾਰਦੇ ਤੁਰ ਰਹੇ ਸਨ। ਅਜੇ ਪਿੰਡ ਦੇ ਬਹੁਤੇ ਬੰਦੇ ਘਰਾਂ ਤੋਂ ਬਾਹਰ ਨਹੀਂ ਸਨ ਨਿਕਲੇ। ਫਿਰਦੇ-ਫਿਰਾਉਂਦੇ ਅਸੀਂ ਇਕ ਕੋਠੜੀ ਕੋਲ ਜਾ ਖੜੇ ਹੋਏ, ਜਿੱਥੇ ਇਕ ਬੰਦਾ ਪਹਿਲਾਂ ਹੀ ਖੜਾ ਸੀ ਜਾਂ ਖ਼ਬਰੇ ਸਾਡੇ ਪਹੁੰਚਣ ਤੋਂ ਪਿੱਛੋਂ ਪਹੁੰਚਿਆ ਸੀ—ਪੂਰੀ ਤਰ੍ਹਾਂ ਚੇਤੇ ਨਹੀਂ। ਉਸ ਤੋਂ ਪਤਾ ਲੱਗਾ ਕਿ ਜਿਹੜੀ ਨਿੱਕੀ ਜਿਹੀ ਕੋਠੜੀ ਕੋਲ ਅਸੀਂ ਖੜੇ ਸਾਂ, ਉਹ ਪਿੰਡ ਦਾ ਪ੍ਰਾਇਮਰੀ ਸਕੂਲ ਸੀ ਤੇ ਉਹ ਆਪ ਓਥੇ ਟੀਚਰ ਲੱਗਾ ਹੋਇਆ ਸੀ। ਮੈਨੂੰ ਇਹ ਜਾਣ ਕੇ ਬੜੀ ਖ਼ੁਸ਼ੀ-ਭਰੀ ਹੈਰਾਨੀ ਹੋਈ ਕਿ ਪੰਜਾਬ ਦੇ ਸਿੱਖਿਆ ਵਿਭਾਗ ਵਿਚ ਇਹੋ ਜਿਹੇ ਉਸਤਾਦ ਵੀ ਮੌਜੂਦ ਹਨ, ਜੋ ਮੁੰਡਿਆਂ-ਕੁੜੀਆਂ ਤੋਂ ਪਹਿਲਾਂ ਹੀ ਸਕੂਲੇ ਪਹੁੰਚ ਜਾਂਦੇ ਹਨ! ਡਾਕਟਰ ਸਾਹਿਬ ਨੇ ਉਸ ਨੂੰ ਮੀਹਾਂ ਤੋਂ ਬਾਅਦ ਧਰਤੀ ਵਿੱਚੋਂ ਨਿਕਲਦੀਆਂ ਵਸਤਾਂ ਦਾ ਵੇਰਵਾ ਪੁੱਛਿਆ। ਉਸ ਨੇ ਦੱਸਿਆ ਕਿ ਟੁੱਟੇ ਘੜਿਆਂ ਤੇ ਹੋਰ ਭਾਂਡਿਆਂ ਦੀਆਂ ਬਿੱਕਰੀਆਂ, ਮਣਕੇ, ਪਕਾਈ ਹੋਈ ਮਿੱਟੀ ਦੇ ਖਿਡੌਣੇ ਤੇ ਹੋਰ ਬਥੇਰਾ ਨਿਕ-ਸੁੱਕ ਦਿੱਸਣ ਲੱਗ ਪੈਂਦਾ ਹੈ। ਬੱਚਿਆਂ ਨੂੰ ਮੌਜ ਲੱਗ ਜਾਂਦੀ ਹੈ। ਡਾਕਟਰ ਸਾਹਿਬ ਨੇ ਪੁੱਛਿਆ, "ਕੋਈ ਸਿੱਕੇ ਵੀ ਲੱਭਦੇ ਨੇ ?" ਮਾਸਟਰ ਜੀ ਬੋਲੇ, "ਪਿੰਡ ਦੇ ਇਕ ਬੰਦੇ ਨੂੰ ਸੋਨੇ ਦਾ ਸਿੱਕਾ ਵੀ ਲੱਭਿਆ ਸੀ। ਅਜੇ ਵੀ ਉਸ ਕੋਲ ਹੈਗਾ।"

ਉਹ ਕੁੱਝ ਠਹਿਰ ਕੇ ਫੇਰ ਬੋਲਿਆ, "ਇਹ ਜਿੱਥੇ ਤੁਸੀਂ ਖੜੇ ਹੋ, ਏਥੇ ਕਿਸੇ ਵੇਲੇ ਰਾਜਿਆਂ ਦੀ ਟਕਸਾਲ ਹੁੰਦੀ ਸੀ।"

ਡਾਕਟਰ ਸਾਹਿਬ ਦੇ ਕੰਨ ਖੜੇ ਹੋ ਗਏ। ਮੈਨੂੰ ਵੀ ਮਾਸਟਰ ਜੀ ਦੀ ਗੱਲ ਬੜੀ ਅਨੋਖੀ ਲੱਗੀ।

ਮੈਂ ਪੁੱਛ ਲਿਆ, "ਤੁਹਾਨੂੰ ਕਿਵੇਂ ਪਤੈ ?"

"ਮੈਂ ਤੁਹਾਨੂੰ ਹੁਣੇ ਮੁਹਰਾਂ ਕੱਢ ਕੇ ਵਿਖਾ ਦੇਨਾਂ।"

ਏਨੇ ਨੂੰ ਆਪਣਾ ਬਸਤਾ ਚੁੱਕੀ ਇਕ ਬੱਚਾ ਆ ਗਿਆ। ਮਾਸਟਰ ਜੀ ਨੇ ਉਸ ਦਾ ਬਸਤਾ ਫੜਦਿਆਂ ਉਸ ਨੂੰ ਦੌੜ ਕੇ ਆਪਣੇ ਘਰੋਂ ਕਹੀ ਫੜ ਲਿਆਉਣ ਲਈ ਕਿਹਾ। ਬੱਚਾ ਸ਼ੂਟ ਵੱਟ ਕੇ ਉੱਡ ਗਿਆ ਤੇ ਬਿੰਦ ਕੁ ਪਿੱਛੋਂ ਕਹੀ ਲੈ ਆਇਆ। ਮਾਸਟਰ ਜੀ ਨੇ ਡਾਕਟਰ ਸਾਹਿਬ ਨੂੰ ਥੋੜਾ ਪਰੇ ਕਰ ਕੇ ਦੋ ਹੀ ਟੱਕ ਮਾਰੇ ਤੇ ਥੱਲਿਓਂ ਦੋ "ਮੁਹਰਾਂ" ਕੱਢ ਕੇ ਡਾਕਟਰ ਸਾਹਿਬ ਦੀ ਤਲੀ ਉੱਤੇ ਧਰ ਦਿੱਤੀਆਂ। ਜਿਨ੍ਹਾਂ ਨੂੰ ਉਹ "ਮੁਹਰਾਂ" ਦੱਸ ਰਿਹਾ ਸੀ, ਉਹ ਠੱਪੇ ਸਨ, ਜਿਨ੍ਹਾਂ ਵਿਚ ਢਲੀ ਹੋਈ ਕੋਈ ਵੀ ਧਾਤ ਪਾ ਕੇ ਸਿੱਕੇ ਬਣਾਏ ਜਾਂਦੇ ਸਨ। ਡਾਕਟਰ ਸਾਹਿਬ ਨੇ ਇਨ੍ਹਾਂ ਠੱਪਿਆਂ ਵਿਚ ਉੱਕਰੇ ਅੱਖਰਾਂ ਨੂੰ ਚਾਨਣ ਵੱਲ ਕਰ ਕੇ ਪੜ੍ਹਨ ਦੀ ਕੋਸ਼ਿਸ਼ ਕੀਤੀ। ਠੱਪਿਆਂ ਵਿਚ ਅੱਖਰ ਪੁੱਠੇ ਉੱਕਰੇ ਹੁੰਦੇ ਹਨ। ਥੋੜੇ ਹੀ ਜਤਨ ਨਾਲ ਉਨ੍ਹਾਂ ਨੇ ਲਿਖਤ ਪੜ੍ਹ ਲਈ। ਲਿਖਿਆ ਸੀ, "ਭੋਤਵਿਅਮ ਦਾਤਵਿਅਮ"। ਇਹ ਸ਼ਬਦ ਮੈਂ ਡਾਕਟਰ ਸਾਹਿਬ ਦੇ ਬੋਲੇ ਹੋਏ ਲਿਖ ਰਿਹਾ ਹਾਂ, ਠੱਪਿਆਂ ਵਿਚ ਉੱਕਰੇ ਪਦ-ਜੋੜਾਂ ਦਾ ਮੈਨੂੰ ਪਤਾ ਨਹੀਂ। ਡਾ. ਸਾਹਿਬ ਨੇ ਅਰਥ ਦੱਸੇ "ਭੋਗੋ ਤੇ ਦਿਓ"। ਮੈਂ ਹੱਸ ਕੇ ਕਿਹਾ, "ਡਾਕਟਰ ਸਾਹਿਬ! ਇਹ ਤਾਂ ਪੰਜਾਬੀਆਂ ਦਾ ਮਨ-ਪਸੰਦ ਨਾਅਰਾ ਹੈ-"ਛਕੋ ਤੇ ਛਕਾਓ।" ਕਿਸੇ ਪੁਰਾਣੇ ਕਵੀ ਦੀ ਤੁਕਬੰਦੀ ਹੈ:

*ਦਮੜਾ ਤਿਸੀ ਕਾ ਜੋ ਖਰਚੇ ਅਰ ਖਾਏ।*
*ਖਾਵੇ, ਖਿਲਾਵੇ, ਰਜਾਏ ਖੁਦਾਏ।*

ਉਹ ਬੋਲੇ, "ਏਥੇ ਕੋਈ ਮੰਦਰ ਹੋਵੇਗਾ। ਯਾਤਰੀਆਂ ਨੂੰ ਦਰਸ਼ਨਾਂ ਦੀ ਯਾਦ ਵਜੋਂ ਪੁਜਾਰੀਆਂ ਵੱਲੋਂ ਇਹ ਸਿੱਕੇ ਦਿੱਤੇ ਜਾਂਦੇ ਹੋਣਗੇ।" ਮੰਦਰ ਵਾਲਿਆਂ ਨੇ ਆਪਣੀ ਟਕਸਾਲ ਬਣਾਈ ਹੋਈ ਸੀ। ਇਹ ਕੋਈ ਸਰਕਾਰੀ ਸਿੱਕਾ ਨਹੀਂ ਹੈ। ਮੈਂ ਉੱਕ ਗਿਆ, ਡਾਕਟਰ ਸਾਹਿਬ ਪਾਸੋਂ ਇਕ ਠੱਪਾ ਮੰਗ ਕੇ ਸਾਂਭ ਲੈਂਦਾ। ਉਹ ਦੋਵੇਂ ਠੱਪੇ ਆਪਣੇ ਨਾਲ ਲੈ ਗਏ।

ਇਸ ਨਿੱਕੀ ਜਿਹੀ ਘਟਨਾ ਨੇ ਮੇਰੇ ਵੱਲੋਂ ਪੁਰਾਤਤ੍ਵ ਵਿਭਾਗ ਨੂੰ ਪੰਜਾਬ ਦੇ ਥੇਹਾਂ ਦੀ ਖੁਦਾਈ ਕਰਨ ਉੱਤੇ ਜ਼ੋਰ ਪਾਉਣ ਨੂੰ ਸਾਰਥਕ ਬਣਾ ਦਿੱਤਾ। ਮੇਰੀ ਰਹਿ ਆਈ, ਪਰ ਨਾਲ ਹੀ ਮੈਨੂੰ ਸਨੇਤ ਦੀ ਪ੍ਰਾਚੀਨਤਾ ਦੀ ਸਾਰੀ ਕਹਾਣੀ ਜੋ ਮੈਂ ਪੁਰਾਤਤ੍ਵ ਵਿਭਾਗ ਦੀਆਂ ਰਪੋਟਾਂ ਤੋਂ ਪੜ੍ਹੀ ਸੀ, ਮੇਰੇ ਸਾਹਮਣੇ ਸਾਕਾਰ ਹੋ ਖਲੋਤੀ :

ਇਹ ਪਿੰਡ ਅੱਜ ਤੋਂ 1500 ਜਾਂ 1800 ਵਰ੍ਹੇ ਪਹਿਲਾਂ ਇਕ ਬੜੇ ਵੱਡੇ ਤੇ ਜ਼ੋਰਦਾਰ ਗਣ ਦੀ ਰਾਜਧਾਨੀ ਸੀ। ਇਸ ਦਾ ਨਾਂ ਸੀ 'ਸੁਨੇਤ੍ਰ'। ਜਿਸ ਗਣ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ ਸੀ, ਉਸ ਦਾ ਨਾਂ ਸੀ 'ਯੌਧੇਅ ਗਣ'। ਇਨ੍ਹਾਂ ਦਾ ਰਾਜ ਇਕ ਪਾਸੇ ਰੁਹਤਕ (ਹਰਿਆਣਾ) ਤੇ ਦੂਜੇ ਪਾਸੇ ਬਹਾਵਲ ਨਗਰ (ਪਾਕਿਸਤਾਨ) ਤਕ ਫੈਲਿਆ ਹੋਇਆ ਸੀ। ਹੁਣ ਵੀ ਰੁਹਤਕ ਵੱਲ ਜਿਹੜੇ 'ਜੋਹੀਏ' ਵੱਸਦੇ ਹਨ, ਉਹ ਅਸਲ ਵਿਚ ਬਚੇ ਖੁਚੇ 'ਯੌਧੇਅ' ਹੀ ਹਨ।

ਜਿਹੜੀ ਖੁਦਾਈ ਪਹਿਲਾਂ ਹੋ ਚੁੱਕੀ ਸੀ, ਡਾ. ਸਾਹਿਬ ਨੇ ਉਸ ਦਾ ਇਕ ਗੇੜਾ ਹੋਰ ਕੱਢਿਆ। ਪਿੰਡ ਦੇ ਕਾਫ਼ੀ ਲੋਕ, 'ਦਿੱਲੀ ਤੋਂ ਆਏ ਅਫ਼ਸਰ' ਦੇ ਪਿੱਛੇ ਪਿੱਛੇ ਤੁਰ ਪਏ ਤੇ ਡਾ. ਸਾਹਿਬ ਦੀਆਂ ਪੁੱਛਾਂ ਦੇ ਉੱਤਰ ਵੀ ਦੇਂਦੇ ਗਏ। ਜਿਸ ਨੂੰ ਸੋਨੇ ਦਾ ਸਿੱਕਾ ਲੱਭਿਆ ਸੀ, ਉਹ ਵੀ ਭੱਜ ਕੇ 'ਲੱਭੀ ਚੀਜ਼ ਖ਼ੁਦਾ ਦੀ' ਲੈ ਆਇਆ। ਗੁਪਤ ਕਾਲ ਦਾ ਸਿੱਕਾ ਸੀ। ਡਾਕਟਰ ਸਾਹਿਬ ਦੀ ਪੁੱਛ ਦੇ ਉੱਤਰ ਵਿਚ ਉਸ ਨੇ ਉਹ ਥਾਂ ਦੱਸੀ ਜਿੱਥੋਂ ਉਸ ਨੂੰ ਸਿੱਕਾ ਲੱਭਿਆ ਸੀ। ਡਾਕਟਰ ਸਾਹਿਬ ਦੇ ਅਮਲੇ ਦੇ ਇਕ ਬੰਦੇ ਨੇ ਫੀਤੇ ਨਾਲ ਮਿਣਿਆ, 20 ਕਿ 22 ਫ਼ੁਟ ਦੀ ਡੂੰਘਾਈ ਬਣਦੀ ਸੀ। ਹੋਰ ਜਿਸ ਤਰ੍ਹਾਂ ਦਾ ਨਿਕ-ਸੁਕ ਬਾਰਸ਼ਾਂ ਵੇਲੇ ਨਿਕਲਦਾ ਸੀ, ਉਹ ਵੀ ਲੋਕਾਂ ਨੇ ਬੁੱਕ ਭਰ ਭਰ ਕੇ ਵਿਖਾਇਆ। ਅਖ਼ੀਰ ਡਾ. ਸਾਹਿਬ ਨੇ ਲੋਕਾਂ ਤੋਂ ਛੁੱਟੀ ਲੈ ਲਈ ਤੇ ਅਸੀਂ ਸਾਰੇ ਆਪੋ-ਆਪਣੀਆਂ ਸਵਾਰੀਆਂ ਵਿਚ ਜਾ ਬੈਠੇ।

ਕਾਫ਼ਲਾ ਤੁਰਿਆ ਹੀ ਸੀ ਕਿ ਦੋ ਤਿੰਨ ਆਦਮੀ ਰੌਲਾ ਪਾਉਂਦੇ ਕਾਰਾਂ ਦੇ ਮਗਰ ਭੱਜੇ ਆਉਂਦੇ ਦਿੱਸੇ। ਉਹ ਹੱਥਾਂ ਨਾਲ ਠਹਿਰਨ ਦੇ ਇਸ਼ਾਰੇ ਕਰ ਰਹੇ ਸਨ। ਕਾਫ਼ਲਾ ਖੜਾ ਹੋ ਗਿਆ। ਡਾ. ਸਾਹਿਬ ਦੇ ਨਾਲ ਮੈਂ ਵੀ ਕਾਰ ਤੋਂ ਉਤਰ ਖਲੋਤਾ। ਦੋ ਬੰਦਿਆਂ ਨੇ ਇਕ ਇਕ ਟਿੰਡ ਫੜੀ ਹੋਈ ਸੀ। ਬੋਲੇ ਜਿੱਥੋਂ ਸਿੱਕਾ ਲੱਭਿਆ ਸੀ। ਓਥੋਂ ਇਹ ਮੱਖਣ ਦੀਆਂ ਟਿੰਡਾਂ ਵੀ ਲੱਭੀਆਂ ਸਨ।

ਅਸੀਂ ਪੁੱਛਿਆ, "ਤੁਹਾਨੂੰ ਕਿਵੇਂ ਪਤੈ, ਇਨ੍ਹਾਂ ਵਿਚ ਮੱਖਣ ਸੀ ?"

ਉਨ੍ਹਾਂ ਵਿੱਚੋਂ ਵੱਡੇ ਸਰਦਾਰ ਨੇ ਕਿਹਾ, "ਤੁਸੀਂ ਆਪ ਵੇਖ ਲਓ।"

ਦੋਵੇਂ ਟਿੰਡਾਂ ਸਾਡੀਆਂ ਅੱਜ ਦੀਆਂ ਟਿੰਡਾਂ ਵਰਗੀਆਂ ਸਨ ਪਰ ਸੁੱਕੀ ਮਿੱਟੀ ਨਾਲ ਲੱਥ-ਪੱਥ। ਇਕ ਟਿੰਡ ਕਿਸੇ ਚੀਜ਼ ਨਾਲ ਨਕਾ-ਨਕ ਭਰੀ ਹੋਈ ਸੀ। ਉਹ ਛੂਣੀ ਨਾਲ ਕੱਜੀ ਹੋਈ ਸੀ ਪਰ ਉਸ ਦੇ ਅੰਦਰ ਜੋ ਕੁੱਝ ਵੀ ਸੀ, ਉਸ ਦੇ ਉੱਤੇ ਕਾਲੀ ਜਿਹੀ ਉੱਲੀ ਦੀ ਤਹਿ ਜੰਮੀ ਹੋਈ ਸੀ। ਡਾ. ਸਾਹਿਬ ਨੇ ਇਕ ਤੀਲੇ ਨਾਲ ਇਕ ਪਾਸਿਓਂ ਉੱਲੀ ਹਟਾਈ

ਤਾਂ ਥੱਲਿਓਂ ਮੈਲੀ-ਤੇ ਧੁੰਦਲੀ ਜਿਹੀ ਚਿਟਿਆਸ ਨੇ ਭਾਹ ਮਾਰੀ। ਸੁੰਘਿਆ, ਮੱਖਣ ਦੀ ਗੰਧ ਸੀ। ਦੂਜੀ ਟਿੰਡ ਸਾਰੀ ਮਿੱਟੀ ਦੀ ਭਰੀ ਹੋਈ ਲੱਗੀ, ਪਰ ਖ਼ਾਲੀ ਕੀਤੀ ਤਾਂ ਥੱਲੇ ਦੇ ਨੇੜੇ ਉਹੀ ਕਾਲੀ ਜਿਹੀ ਉੱਲੀ ਦੀ ਤਹਿ ਲੱਗੀ ਦਿੱਸੀ ਸੀ। ਅਸੀਂ ਸਮਝ ਗਏ ਕਿ ਕਿਸੇ ਮਾਈ ਨੇ ਛਿੱਕੇ ਉੱਤੇ ਪਹਿਲਾਂ ਮੱਖਣ ਨਾਲ ਭਰੀ ਟਿੰਡ ਰੱਖੀ ਤੇ ਉਸ ਦੇ ਉੱਤੇ ਨਿੱਤ ਵਰਤਣ ਵਾਲੇ ਮੱਖਣ ਦੀ ਟਿੰਡ ਟਿਕਾਈ ਹੋਈ ਸੀ ਕਿ ਸਭ ਕੁੱਝ ਛੱਡ ਛਡਾ ਕੇ ਭੱਜਣਾ ਪੈ ਗਿਆ। ਸ਼ਾਇਦ ਹੜ੍ਹ ਸੀ। ਡਾਕਟਰ ਸਾਹਿਬ ਨੇ ਕਿਹਾ, ਜੇ ਇਹ ਸਿੱਕੇ ਵਾਲੀ ਥਾਂ ਦੇ ਨੇੜਿਓਂ-ਤੇੜਿਓਂ ਮਿਲੀਆਂ ਹਨ ਤਾਂ ਇਹ ਵੀ 15-18 ਸੌ ਸਾਲ ਪੁਰਾਣੀਆਂ ਹਨ ਤੇ ਇਨ੍ਹਾਂ ਵਿਚਲਾ ਮੱਖਣ ਦੁਨੀਆ ਦੇ ਸਭ ਤੋਂ ਪੁਰਾਣੇ ਮੱਖਣ ਦਾ ਨਮੂਨਾ ਹੈ। ਜਿਹੜਾ ਟਿੰਡਾਂ ਲਿਆਇਆ ਸੀ, ਉਸ ਵੱਲ ਮੂੰਹ ਕਰ ਕੇ ਆਪ ਨੇ ਕਿਹਾ, "ਦੇਖੋ ਭਾਈ ਸਾਹਿਬ, ਇਹ ਮੱਖਣ ਹੈ, ਜਾਂ ਕੁੱਝ ਹੋਰ, ਤੁਹਾਡੇ ਕਿਸੇ ਕੰਮ ਦਾ ਨਹੀਂ। ਜੇ ਤੁਸੀਂ ਇਜਾਜ਼ਤ ਦਿਓ ਤਾਂ ਅਸੀਂ ਇਹ ਦੋਵੇਂ ਟਿੰਡਾਂ ਲੈ ਜਾਈਏ। ਇਨ੍ਹਾਂ ਨੂੰ ਅਸੀਂ ਆਪਣੀ ਡਿਹਰਾਦੂਨ ਵਾਲੀ ਲੈਬਾਰੇਟਰੀ ਵਿਚ ਭੇਜ ਕੇ ਪਤਾ ਲਵਾਵਾਂਗੇ ਕਿ ਇਹ ਹੈ ਕੀ ਤੇ ਜੇ ਇਹ ਮੱਖਣ ਨਿਕਲਿਆ, ਜਿਵੇਂ ਕਿ ਲੱਗਦਾ ਹੈ ਤਾਂ ਇਹ ਮੱਖਣ ਦਾ ਸਾਰੀ ਦੁਨੀਆ ਵਿਚ ਸਭ ਤੋਂ ਪੁਰਾਣਾ ਨਮੂਨਾ ਹੋਵੇਗਾ।"

ਉਸ ਭਲੇ ਲੋਕ ਨੇ ਦੋਵੇਂ ਟਿੰਡਾਂ ਡਾਕਟਰ ਸਾਹਿਬ ਨੂੰ ਸੌਂਪ ਦਿੱਤੀਆਂ।

ਧੰਨਵਾਦ ਤੋਂ ਬਾਅਦ ਕਾਫ਼ਲਾ ਫੇਰ ਆਪਣੇ ਰਾਹ ਪੈ ਗਿਆ।

ਗੰਗਾ ਗਈਆਂ ਹੱਡੀਆਂ ਕਦੇ ਮੁੜਦੀਆਂ ਨਹੀਂ।

ਡਾਕਟਰ ਸਾਹਿਬ ਵੱਲੋਂ ਨਾ ਸਨੇਤ ਦੇ ਠੱਪਿਆਂ ਬਾਰੇ, ਨਾ ਪੌਣੇ ਦੋ ਹਜ਼ਾਰ ਵਰ੍ਹੇ ਪੁਰਾਣੇ ਮੱਖਣ ਦੀ ਕੋਈ ਖ਼ਬਰ, ਕੋਈ ਉੱਘ ਸੁੱਘ ਮੇਰੇ ਤਕ ਪਹੁੰਚੀ, ਹੋਰ ਕਿਸੇ ਕੋਲ ਤਾਂ ਕੀ ਪਹੁੰਚਣੀ ਸੀ। ਡਾ. ਸਾਹਿਬ ਛੇਤੀ ਹੀ ਸੇਵਾ-ਮੁਕਤ ਹੋ ਗਏ ਸਨ।

ਸਾਡੇ ਅਗਲੇ ਪੜਾ ਦੇ ਰਾਹ ਵਿਚ ਡਾ. ਸਾਹਿਬ ਨੇ ਕੁੱਝ ਦੇਰ ਦੜ ਵੱਟੀ ਰੱਖੀ। ਮੈਂ ਸਮਝਿਆ ਥੱਕ ਗਏ ਹੋਣਗੇ, ਪਰ ਜਦੋਂ ਬੋਲੇ ਤਾਂ ਸਮਝ ਆਈ ਕਿ ਉਹ ਤਾਂ ਅੰਦਰੇ-ਅੰਦਰ ਪੰਜਾਬ ਵਿਚ ਹੋਏ ਬੇਹਿਸਾਬ ਇਤਿਹਾਸਿਕ ਤੇ ਸਭਿਆਚਾਰਕ ਨੁਕਸਾਨਾਂ ਦਾ ਜਜ਼ਬਾਤੀ ਸੰਤਾਪ ਹੰਢਾ ਰਹੇ ਸਨ।

ਉਹ ਬੜੀ ਗੰਭੀਰ ਮੁਦਰਾ ਵਿਚ ਬੋਲੇ, "ਤੁਸੀਂ ਸਾਡੇ ਵਿਭਾਗ ਦੀਆਂ ਰਪੋਟਾਂ ਪੜ੍ਹੀਆਂ ਹੋਈਆਂ ਨੇ, ਤੁਹਾਨੂੰ ਤਾਂ ਪਤਾ ਹੀ ਹੈ ਕਿ ਸਨੇਤ ਸਾਡੇ ਵਿਭਾਗ ਦੇ ਨਕਸ਼ੇ ਉੱਤੇ ਕਿਵੇਂ ਆਇਆ ਸੀ। ਉਹ ਮੇਰਾ ਜਵਾਬ ਉਡੀਕੇ ਬਿਨਾਂ ਦੱਸਦੇ ਗਏ, "ਕਨਿੰਘਮ, ਜੋ ਸਾਡੇ ਪੁਰਾਤਤ੍ਵ ਵਿਭਾਗ ਦਾ ਪਹਿਲਾ ਡਾਇਰੈਕਟਰ ਸੀ, ਇਸ ਪਾਸਿਓਂ ਲੰਘਿਆ ਤਾਂ ਉਸ ਨੇ ਖੋਤਿਆਂ ਤੇ ਖੱਚਰਾਂ ਦੀਆਂ ਲੰਮੀਆਂ ਲੰਮੀਆਂ ਡਾਰਾਂ ਪੁਰਾਣੀਆਂ ਇੱਟਾਂ ਨਾਲ ਲੱਦੀਆਂ ਹੋਈਆਂ ਵੇਖੀਆਂ। ਪੁੱਛਣ ਉੱਤੇ ਪਤਾ ਲੱਗਾ ਕਿ ਲੁਧਿਆਣੇ ਵੱਲ ਜਿਹੜੀ ਰੇਲਵੇ ਲਾਈਨ ਵਿਛਾਈ ਜਾ ਰਹੀ ਹੈ, ਉਸ ਦੀਆਂ ਨੀਹਾਂ ਭਰਨ ਤੇ ਪਟੜੀ ਨੂੰ ਉੱਚਾ ਕਰਨ ਲਈ ਠੇਕੇਦਾਰਾਂ ਨੂੰ ਸਨੇਤ ਤੋਂ ਪੁਰਾਣੀਆਂ ਇੱਟਾਂ ਦਾ ਖ਼ਜ਼ਾਨਾ ਲੱਭ ਪਿਆ ਹੈ, ਉਹ ਮਿੱਟੀ ਦੀ ਥਾਂ ਇੱਟਾਂ ਦੇ ਅਖੁੱਟ ਸੋਮੇਂ ਨੂੰ ਖ਼ਾਲੀ ਕਰੀ ਜਾ ਰਹੇ ਹਨ। ਮੀਲਾਂ ਵਿਚ ਫੈਲੀ ਇਸ ਪ੍ਰਾਚੀਨ ਰਾਜਧਾਨੀ ਨੂੰ ਅੰਨ੍ਹੇਵਾਹ ਇਤਿਹਾਸ ਦੇ ਨਕਸ਼ੇ ਤੋਂ ਲੋਪ ਕੀਤਾ ਜਾ ਰਿਹਾ ਸੀ। ਹੁਣ ਤੁਸੀਂ ਆਪਣੀਆਂ ਅੱਖਾਂ ਨਾਲ ਵੇਖ ਆਏ ਹੋ ਕਿ ਵੀਰ ਵੀਹ, ਪੰਝੀ ਪੰਝੀ ਫ਼ੁਟ ਦੀ ਡੂੰਘਾਈ ਤਕ ਸਾਡੇ ਆਪਣੇ ਠੇਕੇਦਾਰਾਂ ਨੇ ਸਾਡੇ ਆਪਣੇ ਜੀਉਂਦੇ ਜਾਗਦੇ

ਇਤਿਹਾਸ ਦੇ ਨਾਂ ਨਿਸ਼ਾਨ ਨੂੰ ਕਿਵੇਂ ਮਿਟਾਇਆ ਹੈ। ਅਸੀਂ ਪੰਜਾਬ ਵਾਲੇ ਆਪਣੇ ਪੁਰਾਣੇ ਇਤਿਹਾਸ ਦੀਆਂ ਪੈੜਾਂ ਜਿਸ ਬੇਦਰਦੀ ਨਾਲ ਮਿਟਾਉਂਦੇ ਹਾਂ, ਉਸ ਦਾ ਮੁਕਾਬਲਾ ਭਾਰਤ ਦੇ ਬਾਕੀ ਸੂਬਿਆਂ ਨਾਲ ਕਰੀਏ ਤਾਂ ਸਖ਼ਤ ਹੈਰਾਨੀ ਹੁੰਦੀ ਹੈ। ਜਨਤਾ ਤਾਂ ਭਾਰਤ ਦੇ ਹਰ ਸੂਬੇ ਦੀ ਅਨਪੜ੍ਹ ਹੈ, ਪਰ ਕਿਸੇ ਪ੍ਰਾਂਤ ਦੀ ਜਨਤਾ ਨੂੰ ਆਪਣੇ ਇਤਿਹਾਸ ਦੇ ਪੁਰਾਣੇ ਸਬੂਤ ਨਸ਼ਟ ਕਰਨ ਦਾ ਖ਼ਿਆਲ ਕਦੀ ਨਹੀਂ ਆਇਆ ਪਰ ਸਾਡੀ ਜਨਤਾ ਏਸ ਪਾਸੇ ਵੱਲੋਂ ਬਿਲਕੁਲ ਕੋਰੀ ਹੈ।”

ਡਾਕਟਰ ਸਾਹਿਬ ਦੇ ਅੰਦਰ ਵੱਸਦਾ ਪੰਜਾਬੀ, ਦਰਦ ਦੀ ਪਟਾਰੀ ਇਉਂ ਖੋਲ੍ਹ ਬੈਠਾ ਸੀ, ਜਿਵੇਂ ਨਸ਼ਟ ਹੋਏ ਇਤਿਹਾਸ ਨੂੰ ਵਿਭਾਗ ਦਾ ਨੁਕਸਾਨ ਨਹੀਂ, ਆਪਣਾ ਜ਼ਾਤੀ ਵਿਗੋਚਾ ਮੰਨ ਰਿਹਾ ਹੋਵੇ।

ਸਾਡਾ ਅਗਲਾ ਪੜਾ ਛੋਟਾ ਜਿਹਾ ਪਿੰਡ ‘ਘੁਲਾਲ’ ਸੀ, ਜਿੱਥੋਂ ਦੇ ਸਰਦਾਰ ਹਰਬੰਸ ਸਿੰਘ ਪਾਸ ਪੁਰਾਣੇ ਸਿੱਕਿਆਂ ਦਾ ਵੱਡਾ ਭੰਡਾਰ ਸੀ। ਪਿੰਡ ਵਿਚ ਹਰਬੰਸ ਸਿੰਘ ਦਾ ਲੱਭਣਾ ਬਿਲਕੁਲ ਔਖਾ ਨਹੀਂ ਸੀ। ਉਹ ਪਿੰਡ ਦੇ ਗੁਰਦੁਆਰੇ ਵਿਚ ਪਹੀਆਂ ਵਾਲੀ ਕੁਰਸੀ ਉੱਤੇ ਬੈਠੇ ਹੋਏ ਸਨ। ਸ਼ਾਇਦ ਪੋਲੀਓ ਨੇ ਲੱਤਾਂ ਮਾਰ ਦਿੱਤੀਆਂ ਸਨ। ਉਨ੍ਹਾਂ ਨੂੰ ਸਾਡੇ ਆਉਣ ਦੀ ਕੋਈ ਖ਼ਬਰ ਨਹੀਂ ਸੀ। ਉਨ੍ਹਾਂ ਨੇ ਸਾਨੂੰ ਆਪਣੇ ਇਕੱਠੇ ਕੀਤੇ ਸਿੱਕੇ ਖੁੱਲ੍ਹੇ ਦਿਲ ਨਾਲ ਵਿਖਾਏ। ਹਰ ਕਾਲ, ਸ਼ਕਲ, ਚਿਤਰ ਤੇ ਲਿਖਤ ਵਾਲੇ ਸਿੱਕੇ ਸਨ। ਹਰਬੰਸ ਸਿੰਘ ਹੁਰੀਂ ਸਿੱਕਿਆਂ ਦੇ ਮਾਮਲੇ ਵਿਚ ਬੜੇ ਜਾਣਕਾਰ ਵਿਦਵਾਨ ਸਾਬਤ ਹੋਏ। ਉਹ ਭਾਰਤ ਦੀ ਨਿਊਮਿਸਮੈਟਿਕ ਸੋਸਾਇਟੀ ਦੇ ਬਾਕਾਇਦਾ ਮੈਂਬਰ ਸਨ ਤੇ ਹਰ ਸਿੱਕੇ ਦਾ ਇਤਿਹਾਸ ਦੱਸ ਸਕਦੇ ਸਨ। ਪਿੰਡ ਵਿਚ ਕੋਈ ਇਤਿਹਾਸਿਕ ਖੰਡਰ ਡਾ. ਸਾਹਿਬ ਨੂੰ ਖਿੱਚ ਪਾਉਣ ਵਾਲਾ ਨਹੀਂ ਸੀ, ਸੋ ਸ. ਹਰਬੰਸ ਸਿੰਘ ਦੇ ਸ਼ੌਕ ਨੂੰ ਸਲਾਹੁੰਦੇ ਹੋਏ ਅਸੀਂ ਓਥੋਂ ਵਿਦਾ ਹੋਏ।

ਸਾਡਾ ਅਗਲਾ ਟੇਸ਼ਨ ਸੀ ‘ਉੱਚਾ ਪਿੰਡ ਸੰਘੋਲ’। ਜਦੋਂ ਅਸੀਂ ਲੁਧਿਆਣਾ-ਚੰਡੀਗੜ੍ਹ, ਸੜਕ ਤੋਂ ਇਸ ਪਿੰਡ ਵੱਲ ਪਾਟਦੀ ਛੋਟੀ ਸੜਕ ਉੱਤੇ ਪਏ ਤਾਂ ਪਿੰਡ ਦੂਰੋਂ ਹੀ ਦਿੱਸਣਾ ਸ਼ੁਰੂ ਹੋ ਗਿਆ। ਬੇਸ਼ੱਕ ਇਹ ਪਿੰਡ ‘ਉੱਚਾ’ ਅਖਵਾਉਣ ਦਾ ਹੱਕਦਾਰ ਸੀ। ਉਚਾਈ ਉੱਤੇ ਚੜ੍ਹਨ ਤੋਂ ਪਹਿਲਾਂ ਹੀ ਅਸੀਂ ਮੋਟਰਾਂ ਤੋਂ ਉਤਰ ਪਏ। ਬੇਸ਼ੁਮਾਰ ਬਿੱਕਰੀਆਂ ਖਿੱਲਰੀਆਂ ਪਈਆਂ ਸਨ ਤੇ ਹੋਕਾ ਦੇ ਰਹੀਆਂ ਸਨ ਕਿ ਇਹ ਬੜਾ ਪੁਰਾਣਾ ਇਤਿਹਾਸਿਕ ਥੇਹ ਹੈ। ਡਾ. ਸਾਹਿਬ ਬੋਲੇ, “ਏਸ ਪਿੰਡ ਵਿਚ ਸਨੇਤ ਦੀ ਤਰ੍ਹਾਂ ਬੇਕਾਇਦਾ ਖੁਦਾਈ ਨਹੀਂ ਹੋਈ। ਬਾਕਾਇਦਾ ਖੁਦਾਈ ਹੋਣੀ ਚਾਹੀਦੀ ਹੈ। ਪਿੰਡ ਤੋਂ ਥੱਲੇ ਠੀਕਰੀਆਂ ਵਾਲੀ ਥਾਂ ਵੀ ਖੁਦਾਈ ਹੋਣੀ ਚਾਹੀਦੀ ਹੈ। ਪਿੰਡ ਥੇਹ ਦੇ ਉੱਤੇ ਵੱਸਿਆ ਹੋਇਆ ਹੈ।”

ਉਨ੍ਹਾਂ ਨੇ ਨੋਟ ਕਰ ਲਿਆ ਕਿ ਇਸ ਪਿੰਡ ਤੋਂ ਇਤਿਹਾਸਿਕ ਸਾਮੱਗਰੀ ਮਿਲ ਸਕਦੀ ਹੈ। ਇਹ ਦਿੱਸ ਹੀ ਰਿਹਾ ਸੀ ਕਿ ਪਿੰਡ ਸਨੇਤ ਜਿੰਨਾ ਹੀ ਪੁਰਾਣਾ ਹੈ। ਕਿਸੇ ਵੇਲੇ ਦਰਿਆ ਦੇ ਕੰਢੇ ਉੱਤੇ ਵੱਸੀ ਨਗਰੀ ਹੋਵੇਗੀ। ਹੇਠੋਂ ਵਿਹਲੇ ਹੋ ਕੇ ਅਸੀਂ ਉੱਪਰ, ਪਿੰਡ ਵਿਚ ਪੁਹੰਚੇ। ਆਪਣਾ ਪੁੱਛ-ਪੁਛਾਈ ਦਾ ਦੌਰ ਸ਼ੁਰੂ ਕੀਤਾ। ਅਫ਼ਸੋਸ, ਮੇਰੇ ਮਿੱਤਰ ਪੰਡਿਤ ਤਾਰਾ ਚੰਦ ਜੀ, ਜੋ ਆਪਣੇ ਇਸ ਪਿੰਡ ਦੇ ਪ੍ਰਾਚੀਨ ਇਤਿਹਾਸ ਬਾਰੇ ਜਾਣਕਾਰੀ ਇਕੱਠੀ ਕਰਨ ਦੇ ਬੜੇ ਸ਼ੌਕੀਨ ਸਨ ਤੇ ਮੈਨੂੰ, ਘੱਟੋ-ਘੱਟ ਇਕ ਵਾਰੀ, ਆਪਣਾ ਪਿੰਡ ਵਿਖਾਉਣ ਦੇ ਇੱਛਕ ਸਨ, ਓਦੋਂ ਓਥੇ ਹਾਜ਼ਰ ਨਹੀਂ ਸਨ। ਸੰਘੋਲ ਦੇ ਥੇਹ ਵਿੱਚੋਂ ਵੀ ਪਿੰਡ ਦੇ ਇਕ ਵਸਨੀਕ ਨੂੰ ਸੋਨੇ ਦਾ ਸਿੱਕਾ ਲੱਭਾ ਸੀ। ਜਦੋਂ ਉਸ ਨੂੰ ਸਾਡੇ ਪੇਸ਼ ਕੀਤਾ ਗਿਆ

ਤਾਂ ਉਹ ਸਾਫ਼ ਮੁੱਕਰ ਗਿਆ, ਪਰ ਹੌਲੀ ਹੌਲੀ ਜਦੋਂ ਉਸ ਨੂੰ ਵਿਸ਼ਵਾਸ ਹੋ ਗਿਆ ਕਿ ਅਸੀਂ ਪੁਲਸੀਏ ਨਹੀਂ ਸਾਂ ਤਾਂ ਖੁਦਾਈ ਤੋਂ ਮਿਲਦੀਆਂ ਵਸਤਾਂ ਬਾਰੇ ਖੁੱਲ੍ਹ ਕੇ ਪਟਾਕਣ ਲੱਗ ਪਿਆ। ਉਹ ਦੱਸਦਾ ਗਿਆ ਕਿ ਫ਼ਲਾਣੀ ਚੀਜ਼ ਫ਼ਲਾਣੇ ਨੂੰ ਕਿੱਥੋਂ ਲੱਭੀ ਸੀ। ਉਹ ਸਾਨੂੰ ਇਕ ਹਟਵਾਣੀਏ ਦੇ ਘਰ ਲੈ ਗਿਆ ਜਿੱਥੇ ਉਸ ਦੀ ਗਾਂ ਪੱਥਰ ਦੇ ਇਕ ਵੱਡੇ ਸਾਰੇ ਕੂੰਡੇ ਜਾਂ ਦੌਰੇ ਦੀ ਬਣਾਈ ਹੋਈ ਬੜੀ ਮੈਲੀ ਖੁਰਲੀ ਵਿਚ ਮੂੰਹ ਮਾਰ ਮਾਰ ਕੇ ਆਪਣੇ ਢਿੱਡ ਨੂੰ ਧੋਖਾ ਦੇ ਰਹੀ ਸੀ। "ਇਹ ਦੌਰਾ ਵੀ ਥੇਹ ਵਿੱਚੋਂ ਲੱਭਾ ਸੀ।" ਬਾਣੀਆ ਘਰ ਵਿਚ ਹੀ ਸੀ। ਜਦੋਂ ਉਸ ਦਾ ਡਰ ਲੱਥ ਗਿਆ ਤਾਂ ਉਸ ਨੇ ਦੱਸਿਆ, "ਹਜ਼ੂਰ, ਇਹ ਮਿੱਟੀ ਦਾ ਭਰਿਆ ਕੂੰਡਾ ਜਦੋਂ ਮਿਲਿਆ ਸੀ, ਓਦੋਂ ਇਸ ਦੇ ਕੰਢਿਆਂ ਉੱਤੇ ਕੋਈ ਕਾਲਾ ਇਲਮ ਉੱਕਰਿਆ ਹੋਇਆ ਸੀ, ਸੋ ਅਸੀਂ ਇਸ ਨੂੰ ਸਿੱਧਾ ਘਰ ਵਿਚ ਨਹੀਂ ਸਾਂ ਲਿਆਏ। ਕਈ ਮਹੀਨੇ, ਅਸੀਂ ਸਾਰਾ ਟੱਬਰ, ਕਾਲੇ ਇਲਮ ਨੂੰ ਰਗੜ ਰਗੜ ਕੇ ਸਾਫ਼ ਕਰਦੇ ਰਹੇ ਤੇ ਜਦੋਂ ਬਿਲਕੁਲ ਸਾਫ਼ ਹੋ ਗਿਆ, ਫੇਰ ਹੀ ਇਸ ਨੂੰ ਘਰ ਵਾੜਿਆ। ਦਸ ਬੰਦੇ ਲੱਗੇ ਸਨ, ਪੱਥਰ ਦੇ ਏਡੇ ਭਾਰੇ ਦੌਰੇ ਨੂੰ ਰੇੜ੍ਹ-ਰਾੜ੍ਹ ਕੇ ਏਥੋਂ ਤਕ ਲਿਆਉਣ ਵੇਲੇ। ਪਹਿਲਾਂ ਤਾਂ ਸਾਨੂੰ ਸਮਝ ਨਹੀਂ ਸੀ ਆ ਰਹੀ ਕਿ ਏਸ ਦੌਰੇ ਦਾ ਕਰੀਏ ਕੀ ? ਮੇਰੇ ਕਾਕੇ ਨੂੰ ਸੁੱਝੀ ਕਿ ਗਾਂ ਦੀ ਖੁਰਲੀ ਬਣਾ ਲਈਏ, ਸੋ ਹੁਣ ਇਹ ਦੌਰਾ ਖੁਰਲੀ ਦਾ ਬੜਾ ਵਧੀਆ ਕੰਮ ਸਾਰ ਰਿਹੈ।"

ਇਹ ਦੌਰਾ ਮਿੱਟੀਓ-ਮਿੱਟੀ ਹੋਇਆ ਪਿਆ ਸੀ, ਫੇਰ ਵੀ ਇਸ ਦਾ ਬਾਹਰਲਾ ਪਾਸਾ ਬੇਹੱਦ ਖ਼ੂਬਸੂਰਤ ਅੱਧਖਿੜੇ ਕੰਵਲ ਦੀਆਂ ਪੱਤੀਆਂ ਨਾਲ ਸਜਾਇਆ ਦਿੱਸ ਰਿਹਾ ਸੀ। ਉਸ ਦੀ ਗੋਲਾਈ ਪਰਕਾਰ ਨਾਲ ਮਿਣ ਕੇ ਬਣਾਈ ਹੋਈ ਸੀ ਤੇ ਛਿਲਾਈ-ਘੜਾਈ ਬੜੀ ਸਫ਼ਾਈ ਨਾਲ ਹੋਈ ਹੋਈ ਸੀ। ਨਵੇਂ ਉੱਤੇ ਹੋਈ ਪਾਲਸ਼ ਤਾਂ ਲਿਸ਼ਕਾਂ ਮਾਰਦੀ ਹੋਵੇਗੀ। ਡਾਕਟਰ ਸਾਹਿਬ ਨੇ ਦੱਸਿਆ ਕਿ ਇਹ ਦੌਰਾ ਦਾਨ-ਪਾਤਰ ਹੋਵੇਗਾ, ਜੋ ਬੌਧ ਲੋਕ ਆਪਣੇ ਧਰਮ-ਅਸਥਾਨਾਂ ਦੇ ਦੁਆਰਾਂ ਦੇ ਬਾਹਰ ਰੱਖ ਛੱਡਦੇ ਸਨ। ਸ਼ਰਧਾਲੂ ਆਪਣੀ ਸ਼ਰਧਾ ਅਨੁਸਾਰ ਜੋ ਅੰਨ ਚੜ੍ਹਾਵੇ ਲਈ ਲਿਆਉਂਦੇ ਸਨ, ਉਹ ਇਸ ਵਿਚ ਪਾਈ ਜਾਂਦੇ ਸਨ। ਸ਼ਾਮ ਨੂੰ ਇਹ ਚੜ੍ਹਾਵਾ ਵਰਤੋਂ ਲਈ ਕੱਢ ਲਿਆ ਜਾਂਦਾ ਸੀ। ਸਪਸ਼ਟ ਹੈ ਕਿ ਇਸ ਖ਼ੂਬਸੂਰਤ ਦਾਨ-ਪਾਤਰ ਦੇ ਕੰਢਿਆਂ ਉੱਤੇ ਦਾਨੀ ਸੱਜਨ ਦਾ ਵੇਰਵਾ ਖੁਣਿਆ ਹੋਇਆ ਹੋਵੇਗਾ। ਉਹ ਸ਼ੁੰਗ ਲਿਪੀ ਵਿਚ ਸੀ ਕਿ ਗੁਪਤ ਲਿਪੀ ਵਿਚ, ਅਸੀਂ ਅੰਦਾਜ਼ੇ ਹੀ ਲਾ ਸਕਦੇ ਸਾਂ। ਬੜਾ ਮੁੱਲਵਾਨ ਪੁਰਾਲੇਖ ਅਗਿਆਨ ਕਰ ਕੇ ਨਸ਼ਟ ਹੋ ਚੁੱਕਾ ਸੀ।

ਸੋਨੇ ਦੇ ਸਿੱਕੇ ਵਾਲਾ ਭਾਈ ਆਪਣਾ ਸਿੱਕਾ ਵੀ ਲੈ ਆਇਆ, ਉਹ ਗੁਪਤ ਕਾਲ ਦਾ ਸੀ।

ਮੈਂ ਡਾਕਟਰ ਸਾਹਿਬ ਨੂੰ ਦੱਸਿਆ ਕਿ ਪਿੰਡ ਦੇ ਮੇਰੇ ਵਿਦਵਾਨ ਮਿੱਤਰ ਪੰਡਿਤ ਤਾਰਾ ਚੰਦ ਦਾ ਵਿਚਾਰ ਹੈ ਕਿ ਜਿਸ ਪ੍ਰਾਚੀਨ 'ਸ਼ਾਕਲ' ਨੂੰ 'ਸਿਆਲਕੋਟ' ਨਾਲ ਜੋੜਿਆ ਜਾਂਦਾ ਹੈ, ਅਸਲ ਵਿਚ ਉਹ 'ਸੰਘੋਲ' ਸੀ, ਸਿਆਲਕੋਟ ਨਹੀਂ। ਡਾਕਟਰ ਸਾਹਿਬ ਬੋਲੇ, "ਤੁਹਾਡੇ ਮਿੱਤਰ ਲਈ ਤਾਂ ਲੱਗਦਾ ਹੈ ਹਰ ਪੁਰਾਣਾ ਰਸਤਾ ਸੰਘੋਲ ਉੱਤੇ ਆ ਕੇ ਹੀ ਮੁੱਕਦਾ ਹੋਵੇਗਾ! ਪਰ ਹਿਊਨ ਸਾਂਗ ਵਾਲਾ 'ਸ਼ਾਕਲ' ਅੱਜ ਦਾ ਸਿਆਲਕੋਟ ਹੀ ਹੈ।"

ਪਿੰਡ ਵਾਲਿਆਂ ਨੇ ਚਾਹ ਤਾਂ ਪਹਿਲਾਂ ਹੀ ਪਿਆ ਦਿੱਤੀ ਸੀ। ਹੁਣ ਰੋਟੀ ਲਈ ਜ਼ੋਰ ਦੇਣ ਲੱਗੇ, ਪਰ ਡਾਕਟਰ ਸਾਹਿਬ ਨੇ ਇਹ ਦੱਸ ਕੇ ਚੁੱਪ ਕਰਾ ਦਿੱਤੇ ਕਿ ਮੈਂ ਰੋਟੀ ਲਈ ਚੰਡੀਗੜ੍ਹ ਫ਼ੋਨ ਕੀਤਾ ਹੋਇਆ ਹੈ।

ਪਿੰਡ ਵਾਲਿਆਂ ਨੂੰ ਢਾਰਸ ਦੇ ਕੇ ਕਿ ਖੁਦਾਈ ਜ਼ਰੂਰ ਕਰਾਵਾਂਗੇ, ਡਾਕਟਰ ਸਾਹਿਬ ਮੋਟਰਾਂ ਵੱਲ ਤੁਰ ਪਏ।

ਚੰਡੀਗੜ੍ਹ ਦੇ ਰਾਹ ਵਿਚ ਥੋੜੀ ਦੇਰ 'ਮੁੰਡੀ ਖਰੜ' ਦਾ ਮੁਆਇਨਾ ਕੀਤਾ ਪਰ ਖ਼ਾਸ ਧਿਆਨਜੋਗ ਨਾ ਸਮਝ ਕੇ ਚੰਡੀਗੜ੍ਹ ਜਾ ਸਾਹ ਲਿਆ।

ਮੈਂ ਤਾਂ ਕਾਲਜ ਤੋਂ ਇਕ ਹਫ਼ਤੇ ਦੀ ਛੁੱਟੀ ਲਈ ਹੋਈ ਸੀ, ਪਰ ਡਾਕਟਰ ਸਾਹਿਬ ਨੇ ਆਪਣਾ ਪ੍ਰੋਗਰਾਮ ਇੱਕੋ ਦਿਨ ਵਿਚ ਭੁਗਤਾ ਦਿੱਤਾ। ਉਨ੍ਹਾਂ ਨੇ ਅਗਲਾ ਦਿਨ ਚੰਡੀਗੜ੍ਹ ਵਿਚ ਲਾ ਕੇ ਦਿੱਲੀ ਮੁੜ ਜਾਣਾ ਸੀ। ਮਾਲਵੇ ਤੇ ਮਾਝੇ ਦੇ ਬਾਕੀ ਥੇਹਾਂ ਦੀ ਮੇਰੀ ਸੂਚੀ ਧਰੀ-ਧਰਾਈ ਰਹਿ ਗਈ।

ਇਸ ਫੇਰੀ ਨੇ ਇਕ ਤਾਂ ਮੈਨੂੰ ਪੁਰਾਣੇ ਪੰਜਾਬ ਦੇ ਸਭਿਆਚਾਰ ਦੇ ਕੁੱਝ ਪੱਖਾਂ ਦੇ ਸਿੱਧੇ ਦਰਸ਼ਨ ਕਰਵਾ ਦਿੱਤੇ। ਪੁਰਾਤਤ੍ਵ ਵਿਭਾਗ ਦੀਆਂ ਰਪੋਟਾਂ ਵਿੱਚੋਂ ਜੋ ਕੁੱਝ ਪੜ੍ਹਿਆ ਹੋਇਆ ਸੀ, ਉਸ ਦੇ ਠੋਸ ਰੂਪ ਨੂੰ ਆਪਣੀਆਂ ਅੱਖਾਂ ਨਾਲ ਵੇਖ ਲਿਆ। ਦੂਜੇ, ਇਹ ਗਿਆਨ ਹੋਇਆ ਕਿ ਜਿਸ ਗਹਿਗਾਈ ਉੱਤੇ ਕੋਈ ਸਿੱਕਾ ਮਿਲਿਆ ਹੋਵੇ, ਉਸ ਦੇ ਆਸ-ਪਾਸ ਮਿਲਣ ਵਾਲੀਆਂ ਵਸਤਾਂ ਦੀ ਉਮਰ ਦਾ ਆਪਣੇ ਆਪ ਅੰਦਾਜ਼ਾ ਲਾ ਲਈਦਾ ਹੈ। ਪੁਰਾਤਤ੍ਵ ਵਿਗਿਆਨੀਆਂ ਲਈ ਤਾਂ ਇਹ ਕੱਚੀ ਪਹਿਲੀ ਵਾਲਾ ਸਬਕ ਹੁੰਦਾ ਹੋਵੇਗਾ, ਪਰ ਮੇਰੇ ਲਈ ਬੜਾ ਕੀਮਤੀ ਸਬਕ ਸੀ। ਸਭ ਤੋਂ ਵੱਡੀ ਗੱਲ ਇਹ ਹੋਈ ਕਿ ਡਾ. ਬਹਾਦਰ ਚੰਦ ਛਾਬੜਾ ਵਰਗੇ ਸੁਸ਼ੀਲ ਵਿਦਵਾਨ ਨਾਲ ਸਿੱਧੇ ਸੰਪਰਕ ਦਾ ਰਾਹ ਖੁੱਲ੍ਹ ਗਿਆ। ਇਹ ਵੱਖਰੀ ਗੱਲ ਹੈ ਕਿ ਮੈਂ ਇਸ ਸੰਪਰਕ ਨੂੰ ਕਾਇਮ ਨਹੀਂ ਰੱਖ ਸਕਿਆ।

# ਹੁਸ਼ਿਆਰਪੁਰ

ਗਿਆ ਤਾਂ ਸਾਂ ਪਾਜ ਉਘੇੜਨ ਪਰ ਆਪ ਫਸ ਗਿਆ, ਉਹ ਵੀ ਬੁਰੀ ਤਰ੍ਹਾਂ।

ਬੜੇ ਚਿਰ ਤੋਂ, ਬੜੀਆਂ ਧਿਰਾਂ ਤੋਂ, ਹੁਸ਼ਿਆਰਪੁਰ ਦੇ ਇਕ ਬ੍ਰਾਹਮਣ ਖ਼ਾਨਦਾਨ ਪਾਸ ਪਈ *ਭ੍ਰਿਗੂ ਸੰਹਿਤਾ* ਦੀਆਂ ਭੂਤ, ਭਵਾਨ ਤੇ ਭਵਿੱਖ ਦੀਆਂ ਠੀਕ ਦੱਸਾਂ ਦੀ ਚਰਚਾ ਸੁਣ ਰਿਹਾ ਸਾਂ। ਉਨ੍ਹਾਂ ਉੱਤੇ ਇਤਬਾਰ ਕਰਨ ਨੂੰ ਮੇਰਾ ਵੱਢਿਆ ਰੂਹ ਨਹੀਂ ਸੀ ਕਰਦਾ। ਮੇਰਾ ਨਿੱਤ ਦਾ ਵਿਹਾਰ, ਦਲੀਲ ਜਾਂ ਤਰਕ ਨਾਲ ਤੁਰਨ ਵਾਲਾ ਸੀ ਤੇ ਜੋ ਦੱਸਣ ਵਾਲੇ ਦੱਸਦੇ ਸਨ, ਉਹ ਦਲੀਲੋਂ-ਬਾਹਰਾ ਜਾਂ ਪਰੇਡਾ ਸੀ। ਦਸੇਰਿਆਂ ਦਾ ਮੂੰਹ ਕਿਵੇਂ ਬੰਦ ਕਰਾਂ ? ਚਾਹੁੰਦਾ ਸਾਂ ਕਿ ਕਿਸੇ ਤਰ੍ਹਾਂ ਪੰਡਿਤ ਜੀ ਦਾ ਪਾਜ ਉਘੇੜਨ ਜੋਗਾ ਹੋ ਸਕਾਂ। ਮੈਨੂੰ ਯਕੀਨ ਸੀ ਕਿ ਪੰਡਿਤ ਜੀ ਦੀ ਕਾਰਵਾਈ ਦੇ ਪਿੱਛੇ ਕੋਈ ਵੱਡੀ ਚਤਰਾਈ ਕੰਮ ਕਰ ਰਹੀ ਸੀ ਤੇ ਭਰਮ ਤੋੜਨ ਲਈ ਉਸ ਚਤਰਾਈ ਦਾ ਫੜਨਾ ਜ਼ਰੂਰੀ ਸੀ। ਸੋ ਸੋਚਿਆ ਕਿ ਕਿਸੇ ਦਿਨ ਹਰ ਤਰ੍ਹਾਂ ਦੀ ਚੌਕਸੀ ਵਰਤ ਕੇ, ਬਿਨਾਂ ਕਿਸੇ ਨੂੰ ਆਪਣੇ ਇਰਾਦੇ ਬਾਰੇ ਦੱਸੇ, ਆਪ ਹੁਸ਼ਿਆਰਪੁਰ ਜਾਇਆ ਜਾਏ ਤੇ ਪੰਡਿਤ ਜੀ ਦੀ ਚਤਰਾਈ ਦਾ ਸਾਰਾ ਪਾਜ ਉਘੇੜਿਆ ਜਾਏ।

ਸਬਬ ਨਾਲ ਮੇਰੇ ਇਕ ਭੇਤੀ ਮਿੱਤਰ ਪ੍ਰੋ. ਕੁਲਦੀਪ ਸਿੰਘ ਦੀ ਬਦਲੀ ਮਹਿੰਦਰ ਕਾਲਜ, ਪਟਿਆਲੇ ਤੋਂ ਗੌਰਮਿੰਟ ਕਾਲਜ, ਹੁਸ਼ਿਆਰਪੁਰ ਦੀ ਹੋ ਗਈ। ਇਸ ਨਾਲ ਮੇਰਾ ਮਨ ਹੁਸ਼ਿਆਰਪੁਰ ਜਾ ਕੇ ਪੰਡਿਤਾਂ ਦੀਆਂ ਪੇਸ਼ੀਨਗੋਈਆਂ ਦੇ ਸਾਰੇ ਜੁਗਾੜ ਦਾ ਪਿਛੋਕੜ ਲੱਭਣ ਲਈ ਹੋਰ ਵੀ ਉਤਸੁਕ ਹੋ ਗਿਆ।

ਪੰਜਾਬ ਯੂਨੀਵਰਸਿਟੀ ਦੀ ਕਿਸੇ ਮੀਟਿੰਗ ਦੇ ਸਿਲਸਿਲੇ ਵਿਚ ਇਕ ਸਨਿੱਚਰਵਾਰ ਮੈਨੂੰ ਚੰਡੀਗੜ੍ਹ ਜਾਣਾ ਪੈ ਗਿਆ। ਇਤਵਾਰ ਦਾ ਦਿਨ ਵਿਹਲਾ ਸੀ। ਮੈਂ ਮੀਟਿੰਗ ਦੇ ਬਾਅਦ ਹੁਸ਼ਿਆਰਪੁਰ ਜਾਣ ਦਾ ਪ੍ਰੋਗਰਾਮ ਬਣਾ ਲਿਆ। ਪਟਿਆਲਿਓਂ ਤੁਰਨ ਲੱਗਿਆਂ ਮੈਂ ਆਪਣੀ ਸੁਪਤਨੀ ਪਾਸੋਂ ਪੁੱਛ ਕੇ ਆਪਣੇ ਪੰਜਾਂ ਹੀ ਬੱਚਿਆਂ ਦੀਆਂ ਜਨਮ-ਮਿਤੀਆਂ ਤੇ ਜਨਮ ਦੇ ਸਮੇਂ ਨੋਟ ਕਰ ਕੇ ਆਪਣੇ ਪਾਸ ਰੱਖ ਲਏ ਸਨ। ਹੁਸ਼ਿਆਰਪੁਰ ਤੋਂ ਹੋ ਕੇ ਆਏ ਸਾਰੇ ਮਿੱਤਰਾਂ ਨੂੰ ਇਨ੍ਹਾਂ ਦੀ ਲੋੜ ਪਈ ਸੀ।

ਮੀਟੰਗ ਦੇ ਬਾਅਦ ਮੈਂ ਬਸ ਅੱਡੇ ਵੱਲ ਜਾਣ ਲਈ ਯੂਨੀਵਰਸਿਟੀ ਦੇ ਸੈਕਟਰ 15 ਵੱਲ ਖੁੱਲ੍ਹਦੇ ਗੇਟ ਦੇ ਬਾਹਰ ਨਿਕਲਿਆ ਹੀ ਸਾਂ ਕਿ ਸਾਈਕਲ ਉੱਤੇ ਆਉਂਦੇ ਮੇਰੇ ਮਿੱਤਰ ਗਿਆਨੀ ਗੁਰਦਿੱਤ ਸਿੰਘ ਜੀ ਮਿਲ ਪਏ। ਉਹ ਸਾਈਕਲ ਤੋਂ ਉਤਰ ਖਲੋਤੇ ਤੇ ਪੁੱਛਿਆ,

"ਕਿੱਧਰ ਦੀ ਤਿਆਰੀ ਐ ?"

"ਹੁਸ਼ਿਆਰਪੁਰ ਦੀ," ਮੈਂ ਕਿਹਾ।

"ਓਥੇ ਕੀ ਐ ?"

"ਭ੍ਰਿਗੂ ਵਾਲੇ ਪੰਡਤਾਂ ਦਾ ਪਾਜ ਉਘੇੜਨ ਦਾ ਇਰਾਦੈ।"

"ਮੈਨੂੰ ਵੀ ਲੈ ਚੱਲੋ।"

"ਚੱਲੋ।"

"ਓਥੇ ਕਿੱਥੇ ਠਹਿਰੋਗੇ ?"

ਮੈਂ ਪ੍ਰੋ. ਕੁਲਦੀਪ ਸਿੰਘ ਦਾ ਪੂਰਾ ਪਤਾ ਲਿਖ ਕੇ ਉਨ੍ਹਾਂ ਦੇ ਹੱਥ ਫੜਾਇਆ।

"ਮੈਂ ਤੁਹਾਨੂੰ ਐਨੇ ਵਜੇ ਜਲੰਧਰ ਵਿਚ *ਅਕਾਲੀ ਪਤ੍ਰਿਕਾ* ਅਖ਼ਬਾਰ ਦੇ ਦਫ਼ਤਰ ਦੇ ਸਾਹਮਣੇ ਮਿਲਾਂਗਾ। ਓਥੋਂ ਹੁਸ਼ਿਆਰਪੁਰ ਇਕੱਠੇ ਚਲੇ ਚੱਲਾਂਗੇ।"

ਮੈਂ ਕਿਹਾ, "ਠੀਕ ਐ।"

ਜਲੰਧਰ ਵਿਚ ਮੈਂ ਦੱਸੀ ਥਾਂ ਉੱਤੇ ਇਕ ਘੰਟਾ ਉਡੀਕ ਉਡੀਕ ਕੇ ਹੁਸ਼ਿਆਰਪੁਰ ਦੀ ਬਸ ਫੜ ਲਈ। ਕੁਲਦੀਪ ਸਿੰਘ ਹੁਰਾਂ ਦੇ ਘਰ ਪਹੁੰਚਿਆ ਤਾਂ ਅੱਗੋ ਗਿਆਨੀ ਗੁਰਦਿੱਤ ਸਿੰਘ ਹੁਰੀਂ ਪਹਿਲਾਂ ਹੀ ਸਜੇ ਵੇਖੇ। ਅਸੀਂ ਰੋਟੀ ਖਾ ਕੇ ਸੌਂ ਗਏ। ਸਵੇਰੇ ਨਾਸ਼ਤੇ ਦੇ ਬਾਅਦ ਪੰਡਿਤ ਜੀ ਵੱਲ ਜਾਣ ਦਾ ਪ੍ਰੋਗ੍ਰਾਮ ਤੈ ਹੋ ਗਿਆ ਸੀ।

ਸਵੇਰੇ ਨਹਾ ਧੋ ਕੇ ਨਾਸ਼ਤਾ ਕੀਤਾ ਤੇ ਅਸੀਂ ਪੰਡਿਤ ਜੀ ਵੱਲ ਚਾਲੇ ਪਾ ਦਿੱਤੇ। ਕੁਲਦੀਪ ਸਿੰਘ ਹੁਰਾਂ ਦਾ ਮਕਾਨ ਪੰਡਿਤ ਜੀ ਦੇ ਮਕਾਨ ਦੇ ਲਾਗੇ ਹੀ ਸੀ। ਅਜੇ ਅੱਧ ਵਿਚ ਹੀ ਪਹੁੰਚੇ ਸਾਂ ਕਿ ਪਿੱਛੋਂ ਸਾਈਕਲ-ਸਵਾਰ ਡਾ. ਕਿਰਨ ਚੰਦਰ ਹੁਰੀਂ ਆ ਮਿਲੇ। ਉਹ ਪ੍ਰੋ. ਕੁਲਦੀਪ ਸਿੰਘ ਦੇ ਘਰੋਂ ਪਤਾ ਲੈ ਕੇ ਸਾਡੇ ਮਗਰ ਆ ਗਏ ਸਨ। ਪ੍ਰੋ. ਕੁਲਦੀਪ ਸਿੰਘ ਮਹਿੰਦਰ ਕਾਲਜ ਵਿਚ ਅੰਗਰੇਜ਼ੀ ਵਿਭਾਗ ਦੇ ਮੁਖੀ ਹੁੰਦੇ ਸਨ ਤੇ ਡਾ. ਕਿਰਨ ਚੰਦਰ ਹੁਰੀਂ ਹਿੰਦੀ ਵਿਭਾਗ ਦੇ ਮੁਖੀ ਸਨ ਤੇ ਮੈਂ ਓਥੇ ਹੀ ਪੰਜਾਬੀ ਮਹਿਕਮੇ ਦਾ ਮੁਖੀ ਸਾਂ। ਉਹ ਦੋਵੇਂ ਬਦਲ ਕੇ ਹੁਸ਼ਿਆਰਪੁਰ ਦੇ ਕਾਲਜ ਵਿਚ ਪਹੁੰਚ ਚੁੱਕੇ ਸਨ। ਕਿਰਨ ਚੰਦਰ ਹੁਰੀਂ ਪੰਡਿਤ ਜੀ ਦੀ ਬੈਠਕ ਤਕ ਸਾਡੇ ਨਾਲ ਗਏ। ਪ੍ਰੋ. ਕੁਲਦੀਪ ਸਿੰਘ ਦੀ ਪੱਤਰੀ ਪਹਿਲਾਂ ਨਿਕਲ ਚੁੱਕੀ ਸੀ। ਉਨ੍ਹਾਂ ਨੇ ਵੱਡੇ ਪੰਡਿਤ ਜੀ ਨੂੰ ਕਿਹਾ,

"ਇਹ ਮੇਰੇ ਮਿੱਤਰ ਆਪਣੀ ਪੱਤਰੀ ਕਢਾਉਣ ਆਏ ਨੇ।"

ਪੰਡਿਤ ਜੀ ਨੇ ਹੱਥ ਜੋੜ ਕੇ ਮੈਨੂੰ ਨਮਸਕਾਰ ਕੀਤੀ ਤੇ ਮੁਸਕਰਾ ਕੇ ਜੀ-ਆਇਆਂ ਕਿਹਾ। ਮੇਰੇ ਪਾਸੋਂ ਜਨਮ-ਪੱਤਰੀ ਮੰਗੀ। ਮੈਂ ਦੱਸ ਦਿੱਤਾ ਕਿ ਸਾਡੇ ਖ਼ਾਨਦਾਨ ਵਿਚ ਜਨਮ-ਪੱਤਰੀਆਂ ਬਣਾਉਣ ਦਾ ਰਿਵਾਜ ਨਹੀਂ ਸੀ। ਉਨ੍ਹਾਂ ਕਿਹਾ, ਕੋਈ ਗੱਲ ਨਹੀਂ ਤੇ ਮੇਰੇ ਪਾਸੋਂ ਪੰਜ ਰੁਪੈ ਲੈ ਕੇ ਆਪਣੇ ਕਿਸੇ ਬੰਦੇ ਨੂੰ ਓਸ ਵੇਲੇ ਦਾ ਟਾਈਮ ਦੱਸ ਕੇ, ਕਿਸੇ ਹੋਰ ਪੰਡਿਤ ਜੀ ਵੱਲ ਭੇਜ ਦਿੱਤਾ। ਵੀਹ-ਪੰਝੀ ਮਿੰਟਾਂ ਬਾਅਦ ਉਹ ਬੰਦਾ ਨਵੀਂ ਪੱਤਰੀ ਬਣਵਾ ਕੇ ਲੈ ਆਇਆ, ਜਿਸ ਵਿਚ ਉਸ ਸਮੇਂ ਦੇ ਗ੍ਰੈਹਾਂ ਦੀ ਇਸਥਿਤੀ ਦੀ ਦੱਸ ਪਾਈ ਹੋਈ ਸੀ। ਪੰਡਿਤ ਜੀ ਨੇ ਸਾਨੂੰ ਉਹ ਪੱਤਰੀ ਫੜਾ ਦਿੱਤੀ ਤੇ ਛੋਟੇ ਪੰਡਿਤ ਜੀ ਨੇ ਅੰਦਰੋਂ ਇਕ ਥੱਬਾ ਆਮ ਚਿੱਟੇ ਕਾਗ਼ਜ਼ਾਂ ਉੱਤੇ ਬਣੀਆਂ ਪੱਤਰੀਆਂ ਦਾ ਲਿਆ ਕੇ ਸਾਡੇ ਸਾਹਮਣੇ ਟਿਕਾ ਦਿੱਤਾ ਤੇ ਬੋਲੇ,

"ਜਿਹੜੀ ਨਵੀਂ ਪੱਤਰੀ ਤੁਹਾਨੂੰ ਪਹਿਲਾਂ ਫੜਾਈ ਸੀ, ਤੁਸੀਂ ਉਸ ਦੇ ਬਿਲਕੁਲ ਨਾਲ ਦੀ ਪੱਤਰੀ ਏਸ ਥੱਬੇ ਵਿੱਚੋਂ ਲੱਭਣੀ ਹੈ।"

ਅਸੀਂ ਚਾਰ ਜਣੇ ਬੈਠੇ ਹੋਏ ਸਾਂ। ਪਹਿਲੀ ਪੱਤਰੀ ਵਿਚਕਾਰ ਰੱਖ ਲਈ ਤੇ ਥੱਬੇ ਵਿੱਚੋਂ ਥੋੜੇ ਥੋੜੇ ਪੱਤਰੇ ਚਾਰਾਂ ਨੇ ਹੱਥਾਂ ਵਿਚ ਫੜ ਲਏ। ਸਾਰਿਆਂ ਦੇ ਵਾਰ ਖ਼ਾਲੀ ਗਏ ਤੇ ਪ੍ਰੋ. ਕੁਲਦੀਪ ਸਿੰਘ ਨੇ ਪੰਡਿਤ ਜੀ ਨੂੰ ਰਪੋਟ ਦੇ ਦਿੱਤੀ ਕਿ ਥੱਬੇ ਵਿੱਚੋਂ ਨਵੀਂ ਪੱਤਰੀ ਵਰਗੀ ਕੋਈ ਪੁਰਾਣੀ ਪੱਤਰੀ ਨਹੀਂ ਨਿਕਲੀ। ਪੰਡਿਤ ਜੀ ਦੇ ਸਹਾਇਕ ਨੇ ਉਹ ਥੱਬਾ ਸਾਂਭ ਲਿਆ ਤੇ ਇਕ ਹੋਰ ਥੱਬਾ ਸਾਡੇ ਸਾਹਮਣੇ ਲਿਆ ਧਰਿਆ। ਅਸੀਂ ਚਾਰੇ ਫੇਰ ਲੋੜੀਂਦੀ ਪੱਤਰੀ ਦੀ ਭਾਲ ਵਿਚ ਜੁੱਟ ਗਏ। ਏਸ ਥੱਬੇ ਵਿੱਚੋਂ ਵੀ ਕੁੱਝ ਨਾ ਨਿਕਲਿਆ। ਜੇ

ਪ੍ਰੋ. ਕੁਲਦੀਪ ਸਿੰਘ ਥੱਬਾ ਮੋੜਨ ਗਏ ਤਾਂ ਪੰਡਿਤ ਜੀ ਵੱਲੋਂ ਸਨੇਹਾ ਲੈ ਆਏ ਕਿ ਸਾਡੇ ਪਾਸ੍ ਪ੍ਰੋ. ਪ੍ਰੀਤਮ ਸਿੰਘ ਨਾਂ ਵਾਲੇ ਬੰਦੇ ਦੀ ਪੱਤਰੀ ਹੈ ਨਹੀਂ।

ਮੈਂ ਆਪਣੀ ਵੱਡੀ ਬੇਟੀ ਡਾ. ਪੁਸ਼ਪਿੰਦਰ ਕੌਰ ਦੀ ਜਨਮ-ਮਿਤੀ ਦਿੱਤੀ, ਅੱਗੇ ਵਾਂਗ ਪੰਜ ਰੁਪੈ ਦੇ ਕੇ ਸਮੇਂ ਅਨੁਸਾਰ ਗ੍ਰੈਹਾਂ ਨੂੰ ਵੱਖ ਵੱਖ ਘਰਾਂ ਵਿਚ ਬਿਠਾ ਕੇ ਜਨਮ-ਪੱਤਰੀ ਦਾ ਬਦਲ ਤਿਆਰ ਕਰਵਾਇਆ ਗਿਆ ਪਰ ਲਿਆਂਦੇ ਥੱਬਿਆਂ ਵਿੱਚੋਂ ਉਸ ਦੀ ਪੱਤਰੀ ਵੀ ਨਾ ਨਿਕਲੀ।

ਅਗਲੀ ਵਾਰੀ ਜੈ ਰੂਪ ਸਿੰਘ ਦੀ ਸੀ। ਉਸ ਦੀ ਵੀ ਉਸ ਵਕਤ ਅਨੁਸਾਰ ਸੱਜਰੀ ਪੱਤਰੀ ਤਿਆਰ ਕਰਵਾਉਣੀ ਪਈ।

ਅਸੀਂ ਚਾਰਾਂ ਨੇ ਜੈ ਰੂਪ ਦਾ ਇਕ ਥੱਬਾ ਮੁਕਾਇਆ। ਪੱਤਰੀ ਨਾ ਨਿਕਲੀ। ਇਕ ਵੱਜ ਗਿਆ ਸੀ, ਸੋ ਅਸੀਂ ਦੂਜਾ ਥੱਬਾ ਰੋਟੀ ਦੇ ਬਾਅਦ ਵੇਖਣ ਦੀ ਆਗਿਆ ਲੈ ਲਈ ਤੇ ਥੱਬਾ ਪੰਡਿਤ ਜੀ ਨੂੰ ਵਿਖਾ ਕੇ ਪ੍ਰੋ. ਕੁਲਦੀਪ ਸਿੰਘ ਬੱਤਰਾ ਜੀ ਦੇ ਘਰ ਪਹੁੰਚ ਗਏ।

ਓਦੋਂ ਤਕ ਨਾ ਤਾਂ ਪੰਡਿਤ ਜੀ ਨੇ ਮੇਰਾ ਕੋਈ ਅਤਾ-ਪਤਾ ਪੁੱਛਿਆ ਸੀ ਤੇ ਨਾ ਅਸੀਂ ਹੀ ਦੱਸਿਆ ਸੀ। ਗਿਆਨੀ ਗੁਰਦਿੱਤ ਸਿੰਘ ਦਾ ਤਾਂ ਓਥੇ ਨਾਂ ਵੀ ਕੋਈ ਨਹੀਂ ਸੀ ਜਾਣਦਾ।

ਰੋਟੀ ਖਾ ਕੇ ਜਦੋਂ ਅਸੀਂ ਪੰਡਿਤ ਜੀ ਦੀ ਬੈਠਕ ਵਿਚ ਪਹੁੰਚੇ ਤਾਂ ਜੈ ਰੂਪ ਸਿੰਘ ਵਾਲਾ ਥੱਬਾ ਜਿੱਥੇ ਛੱਡਿਆ ਸੀ, ਓਥੇ ਦਾ ਓਥੇ ਖੁੱਲ੍ਹਾ ਪਿਆ ਸੀ। ਅਸੀਂ ਹੁਣ ਚਾਰਾਂ ਦੀ ਥਾਂ ਤਿੰਨ ਰਹਿ ਗਏ ਸਾਂ ਕਿਉਂਕਿ ਕਿਰਨ ਚੰਦਰ ਹੁਰੀਂ ਮੁੜ ਕੇ ਨਹੀਂ ਸਨ ਆਏ। ਕੁੱਝ ਦੇਰ ਅਸੀਂ ਪੱਤਰੀ ਲੱਭਦੇ ਰਹੇ ਪਰ ਸਫਲਤਾ ਨਾ ਹੋਈ। ਬੈਠਕ ਵਿਚ ਪੁੱਛਾਂ ਪੁੱਛਣ ਵਾਲਿਆਂ ਦੀ ਭੀੜ ਬੜੀ ਹੋ ਗਈ ਸੀ ਤੇ ਖੱਪ ਵੀ ਓਸੇ ਹਿਸਾਬ ਨਾਲ ਦੂਣੀ-ਤੀਣੀ ਹੋ ਗਈ ਸੀ। ਪ੍ਰੋ. ਕੁਲਦੀਪ ਸਿੰਘ ਨੇ ਇਸ਼ਾਰੇ ਨਾਲ ਛੋਟੇ ਪੰਡਿਤ ਜੀ ਨੂੰ ਬੁਲਾ ਕੇ ਪੁੱਛਿਆ,

"ਕੋਈ ਏਕਾਂਤ ਵਾਲੀ ਥਾਂ ਨਹੀਂ ਮਿਲ ਸਕਦੀ ? ਏਥੇ ਤਾਂ ਰੌਲਾ-ਰੱਪਾ ਬੜਾ ਹੈ ਤੇ ਧਿਆਨ ਨਹੀਂ ਜੰਮਦਾ।"

ਪੰਡਿਤ ਜੀ ਨੇ ਕੁੱਝ ਚਿਰ ਸੋਚ ਕੇ ਕਿਹਾ,

"ਔਹ ਸਾਹਮਣੇ ਗਲੀਓਂ ਪਾਰ ਵਾਲਾ ਕਮਰਾ ਇਸ ਵੇਲੇ ਵਿਹਲਾ ਹੈ। ਇਹ ਸਾਡੀ ਗਊ ਦਾ ਕਮਰਾ ਹੈ। ਇਸ ਵੇਲੇ ਗਊ ਬਾਹਰ ਬੰਨ੍ਹੀ ਹੋਈ ਹੈ। ਜੇ ਚਾਹੋ ਤਾਂ ਮੈਂ ਓਥੇ ਤਿੰਨ ਕੁਰਸੀਆਂ ਡਾਹ ਦੇਂਦਾ ਹਾਂ। ਹੋਰ ਤਾਂ ਕੋਈ ਥਾਂ ਸੁੱਝ ਨਹੀਂ ਰਹੀ। ਕਮਰਾ ਸਾਫ਼ ਸੁਥਰਾ ਹੈ।"

ਅਸੀਂ ਤਿੰਨੇ ਪੱਤਰੀਆਂ ਦਾ ਥੱਬਾ ਚੁੱਕ ਕੇ ਓਥੇ ਲੈ ਗਏ ਤੇ ਲੱਗੇ ਲੋੜੀਂਦੀ ਪੱਤਰੀ ਲੱਭਣ। ਅਚਾਨਕ, ਮੈਨੂੰ ਲੱਗਾ ਕਿ ਮੇਰੇ ਹੱਥ ਵਿਚ ਫੜੀ ਪੱਤਰੀ ਥੱਲੇ ਪਈ ਪੱਤਰੀ ਦੇ ਖ਼ਾਨਿਆਂ ਨਾਲ ਮੇਲ ਖਾਂਦੀ ਹੈ। ਮੈਂ ਵਾਰੀ ਵਾਰੀ, ਆਪਣੇ ਹੱਥ ਵਾਲਾ ਕਾਗ਼ਜ਼ ਦੁਹਾਂ ਸਾਥੀਆਂ ਨੂੰ ਵਿਖਾਇਆ। ਉਹ ਵੀ ਸੰਤੁਸ਼ਟ ਹੋ ਗਏ ਕਿ ਦੋਵੇਂ ਪੱਤਰੀਆਂ ਸਮਾਨ ਸਨ। ਫੇਰ ਕੀ ਸੀ ? ਪ੍ਰੋ. ਕੁਲਦੀਪ ਸਿੰਘ ਝੱਟ ਦੋਵੇਂ ਪੱਤਰੀਆਂ ਤੇ ਬਾਕੀ ਦਾ ਥੱਬਾ ਲੈ ਕੇ ਪੰਡਿਤ ਜੀ ਪਾਸ ਪਹੁੰਚ ਗਏ। ਉਨ੍ਹਾਂ ਨੇ ਦੋਵੇਂ ਪੱਤਰੀਆਂ ਤੇ ਬਾਕੀ ਦਾ ਥੱਬਾ ਫੜ ਕੇ ਪ੍ਰੋਫ਼ੈਸਰ ਸਾਹਿਬ ਨੂੰ ਆਪਣੀ ਥਾਂ ਉੱਤੇ ਜਾ ਕੇ ਕੁੱਝ ਚਿਰ ਉਡੀਕਣ ਲਈ ਕਿਹਾ। ਪ੍ਰੋ. ਸਾਹਿਬ ਵਾਪਸ ਆ ਗਏ ਤੇ ਵਿਹਲੇ ਬੈਠੇ ਲੱਗੇ ਗੱਪਾਂ ਮਾਰਨ।

ਤਕਰੀਬਨ ਵੀਹ ਕੁ ਮਿੰਟ ਲੰਘੇ ਹੋਣਗੇ ਜਦੋਂ ਛੋਟੇ ਪੰਡਿਤ ਜੀ ਪਲਾਸਟਿਕ ਦੇ ਮੈਲੇ ਜਿਹੇ ਲਿਫ਼ਾਫ਼ੇ ਵਿਚ ਕੁੱਝ ਪੁਰਾਣੀਆਂ ਪੱਤਰੀਆਂ ਪਾਈ ਆ ਹਾਜ਼ਰ ਹੋਏ। ਅਸੀਂ ਸਾਵਧਾਨ ਹੋ ਗਏ। ਉਨ੍ਹਾਂ ਲਿਫ਼ਾਫ਼ੇ ਵਿੱਚੋਂ ਪੱਤਰੀਆਂ ਕੱਢੀਆਂ। ਇਹ ਪੱਤਰੀਆਂ ਜਿਸ

ਆਦਮੀ ਦੇ ਹੱਥ ਦੇ ਸਾਈਜ਼ ਦੀਆਂ ਸਨ ਤੇ ਸਮਾਂ ਬੀਤਣ ਨਾਲ ਉਨ੍ਹਾਂ ਦਾ ਰੰਗ ਕੁਚੈਲਾ ਹੋ ਚੁੱਕਾ ਸੀ। ਪੰਡਿਤ ਜੀ ਨੇ ਪੱਤਰੀ ਦੀ ਸੰਸਕ੍ਰਿਤ ਭਾਸ਼ਾ ਨੂੰ ਸਰਲ ਹਿੰਦੀ-ਪੰਜਾਬੀ ਵਿਚ ਸੁਣਾਉਣਾ ਸ਼ੁਰੂ ਕੀਤਾ:

(ਅੱਗੋਂ ਮੈਂ ਜੋ ਕੁੱਝ ਏਥੇ ਲਿਖ ਰਿਹਾ ਹਾਂ, ਉਹ ਉਸ ਕਾਪੀ ਵਿੱਚੋਂ ਨਕਲ ਕੀਤਾ ਹੋਇਆ ਹੈ ਜੋ ਪ੍ਰੋ. ਕੁਲਦੀਪ ਸਿੰਘ ਨੇ, ਬਾਅਦ ਵਿਚ, ਆਪਣੇ ਹੱਥਾਂ ਨਾਲ ਉਰਦੂ ਅੱਖਰਾਂ ਵਿਚ ਪੰਡਿਤ ਜੀ ਪਾਸੋਂ ਸੁਣ ਕੇ ਲਿਖਿਆ ਸੀ ਤੇ ਬਾਅਦ ਵਿਚ ਉਹ ਕਾਪੀ ਉਨ੍ਹਾਂ ਨੇ ਮੇਰੇ ਵੱਲ ਭੇਜ ਦਿੱਤੀ ਸੀ। ਮੈਂ ਸਾਰੀ ਕਾਪੀ ਦੀ ਨਕਲ ਨਹੀਂ ਦੇ ਰਿਹਾ ਕਿਉਂਕਿ ਜਿਨ੍ਹਾਂ ਵੇਰਵਿਆਂ ਦਾ ਚਾਲੂ ਪ੍ਰਸੰਗ ਨਾਲ ਕੋਈ ਵਾਸਤਾ ਨਹੀਂ, ਜਾਂ ਬਿਲਕੁਲ ਜ਼ਾਤੀ ਹਨ, ਉਨ੍ਹਾਂ ਨੂੰ ਦੇਣ ਦਾ ਕੋਈ ਲਾਭ ਨਹੀਂ ਸਮਝਿਆ। ਇਹ ਸਾਰਾ ਕੁੱਝ ਉਹੀ ਹੈ ਜੋ ਪੰਡਿਤ ਜੀ ਨੇ ਸਾਨੂੰ ਤਿੰਨਾਂ ਨੂੰ ਕੋਠੜੀ ਵਿਚ ਸੁਣਾਇਆ ਸੀ। ਪ੍ਰੋਫ਼ੈਸਰ ਕੁਲਦੀਪ ਸਿੰਘ ਦਾ ਪੰਜਾਬੀ-ਗੁਰਮੁਖੀ ਲਿਖਣ ਦਾ ਅਭਿਆਸ ਬਹੁਤਾ ਨਹੀਂ ਸੀ, ਇਸ ਲਈ ਉਹ ਪੰਡਿਤ ਜੀ ਦੇ ਹਿੰਦੀ ਵਿਚ ਬੋਲੇ ਸ਼ਬਦਾਂ ਨੂੰ ਉਰਦੂ ਅੱਖਰਾਂ ਵਿਚ ਲਿਖੀ ਗਏ। ਮੈਂ ਉਨ੍ਹਾਂ ਨੂੰ ਪੰਜਾਬੀ ਵਿਚ ਪਰਤਾ ਕੇ ਪ੍ਰੋ. ਕੁਲਦੀਪ ਸਿੰਘ ਦੀ ਤਸਦੀਕ ਲਈ ਉਨ੍ਹਾਂ ਦੀ ਹੱਥ-ਲਿਖੀ ਕਾਪੀ, ਆਪਣੇ ਅਨੁਵਾਦ ਸਮੇਤ ਉਨ੍ਹਾਂ ਨੂੰ ਭੇਜ ਦਿੱਤੀ। ਏਥੇ ਉਨ੍ਹਾਂ ਦੇ ਹੱਥ ਦੀ ਸੋਧੀ ਕਾਪੀ ਵਿੱਚੋਂ ਨਕਲ ਦਿੱਤੀ ਜਾ ਰਹੀ ਹੈ। ਵਿਚ ਵਿਚ ਅੰਗਰੇਜ਼ੀ ਦੇ ਸ਼ਬਦ ਪੰਡਿਤ ਜੀ ਨੇ ਪ੍ਰੋ. ਕੁਲਦੀਪ ਸਿੰਘ ਨੂੰ ਅਰਥ ਸਮਝਾਉਣ ਲਈ ਬੋਲੇ ਸਨ। ਪ੍ਰੋਫ਼ੈਸਰ ਸਾਹਿਬ ਨੇ ਉਹ ਵੀ ਓਸੇ ਤਰ੍ਹਾਂ ਨੋਟ ਕਰ ਲਏ।)

ਸ੍ਰੀ ਸ਼ੁਕ੍ਰ ਜੀ ਨੇ ਪੁੱਛਿਆ,

"ਇਨ੍ਹਾਂ ਗ੍ਰਹਿਆਂ ਵਿਚ ਜਿਸ ਬਾਲਕ ਦਾ ਜਨਮ ਹੋਵੇਗਾ, ਉਸ ਦਾ ਕੀ ਫਲ ਹੋਵੇਗਾ ਤੇ ਇਸ ਗ੍ਰਹਿ-ਯੋਗ ਦਾ ਕੀ ਨਾਂ ਹੋ ? ਤੁਸੀਂ ਪਰਉਪਕਾਰ ਦੀ ਦ੍ਰਿਸ਼ਟੀ ਤੋਂ ਕਹੋ।"

ਸ੍ਰੀ ਭ੍ਰਿਗੂ ਜੀ ਨੇ ਕਿਹਾ,

"ਏਸ ਗ੍ਰਹਿ-ਯੋਗ ਦਾ ਨਾਂ 'ਪਰਮ ਵਤਸਲ' ਹੈ। ਇਹ ਬਾਲਕ ਪਿਛਲੇ ਜਨਮ ਵਿਚ ਖੱਤਰੀ ਬੰਸ ਵਿਚ ਪੈਦਾ ਹੋਇਆ ਸੀ, ਭਾਰਤ ਵਿਚ। ਇੰਦਰਪ੍ਰਸਥ ਵਿਚ ਆਪਣੇ ਪਰਿਵਾਰ ਨਾਲ ਰਹਿੰਦਾ ਸੀ। ਇਹ ਆਪਣਾ Independent ਕਾਰੋਬਾਰ ਕਰਦਾ ਸੀ। ਬੁੱਧੀਮਾਨ ਤੇ ਧਨੀ ਸੀ। ਉਸ ਦੇ ਘਰ ਵਿਚ ਲੱਖਾਂ ਦੀ ਸੰਪੱਤੀ ਸੀ ਤੇ ਲੱਖਾਂ ਦਾ ਕਾਰ ਵਪਾਰ ਸੀ। ਇਸ ਦੀ ਸੰਤਾਨ ਵਿਚ ਇਕ ਮੁੰਡਾ ਸੀ।

ਮੈਂ ਇਹ ਸਾਰੀਆਂ ਗੱਲਾਂ ਬ੍ਰਹਮ ਵਿਦਿਆ ਰਾਹੀਂ ਜਾਣ ਰਿਹਾ ਹਾਂ। ਬਿਨਾਂ ਬ੍ਰਹਮ ਵਿਦਿਆ ਦੇ ਇਹ ਕੁੱਝ ਨਹੀਂ ਜਾਣਿਆ ਜਾ ਸਕਦਾ। 70 ਵਰ੍ਹੇ ਦੀ ਉਮਰ ਵਿਚ ਉਸ ਦੀ ਮੌਤ ਹੋਈ। ਪੁੱਤ੍ਰ-ਪੋਤਰਿਆਂ ਦਾ ਸੁਖ ਇਸ ਨੂੰ ਪ੍ਰਾਪਤ ਹੋਇਆ ਸੀ।

ਵੇਖੋ, ਸ਼ੁਕ੍ਰ ! ਇਹ ਆਤਮਾ ਕਿੱਥੋਂ ਕਿੱਥੇ ਆ ਪਹੁੰਚੀ ਹੈ ? ਇਹ ਸਭ ਕਰਮ-ਚੱਕਰ ਗਤੀ (transformation) ਹੁੰਦੀ ਹੈ।

x x x x

ਮੈਂ ਏਸ ਆਤਮਾ ਦਾ ਜਨਮ ਆਤਮਯੋਗ (spiritual power) ਨਾਲ ਵੇਖ ਰਿਹਾ ਹਾਂ ਤੇ ਉਸ ਨੇ ਜੋ ਵੀ ਪਹਿਲੇ ਜਨਮ ਵਿਚ ਪੁੰਨ-ਪਾਪ ਕੀਤੇ ਨੇ, ਉਨ੍ਹਾਂ ਦਾ ਫਲ ਇਸ ਜਨਮ ਵਿਚ ਸਮੇਂ ਸਮੇਂ ਮਿਲਦਾ ਰਹੇਗਾ।

ਹੁਣ ਇਸ ਆਤਮਾ ਦੇ ਮੌਜੂਦਾ ਜਨਮ ਦਾ ਫਲ ਸੁਣੋ। ਜਿਸ ਵੇਲੇ ਕਲਯੁਗ 5064 ਵਰ੍ਹੇ ਜਾ ਰਿਹਾ ਹੋਵੇਗਾ ਉਸ ਵੇਲੇ ਮੇਰੇ ਬਚਨ ਮਿਲਣਗੇ। ਇਸ ਬਾਲਕ ਦਾ ਨਾਮ "ਜੈ" ਨਾਲ ਸ਼ੁਰੂ ਹੋਵੇਗਾ ਤੇ "ਪ੍ਰੀਤਮ" ਨਾਂ ਨਾਲ ਇਸ ਦਾ ਪਿਤਾ ਹੋਵੇਗਾ ਤੇ ਕੇਸਧਾਰੀ ਵੰਸ ਹੋਵੇਗਾ। ਉਸ ਦੇ ਪਿਤਾ ਰਾਜ-ਭਾਗ ਵਿਚ ਮਸ਼ਹੂਰ ਪ੍ਰਾਧਿਆਪਕ ਹੋਣਗੇ। ਜਿਸ ਵੇਲੇ ਏਸ ਬਾਲਕ ਦੇ ਲਈ ਪੁੱਛਿਆ ਜਾਵੇਗਾ ਓਸ ਵੇਲੇ ਪਿਤਾ ਪੁੱਛਣਗੇ ਤੇ ਨਾਲ "ਕੁਲ" ਨਾਂ ਵਾਲੇ ਮੇਰੇ ਯੋਗੀ (ਜਿਸ ਦੀ ਪੱਤਰੀ ਪਹਿਲਾਂ ਨਿਕਲ ਚੁੱਕੀ ਹੋਵੇ, ਉਸ ਨੂੰ ਭ੍ਰਿਗੂ ਜੀ 'ਯੋਗੀ' ਕਹਿੰਦੇ ਹਨ) ਹੋਣਗੇ ਤੇ "ਗੁਰੂ" ਨਾਂ ਵਾਲਾ ਵੀ ਇਕ ਪ੍ਰਾਣੀ ਹੋਵੇਗਾ। ਉਸ ਦਿਨ ਮਾਘ ਦਾ ਮਹੀਨਾ, ਕ੍ਰਿਸ਼ਨ ਪੱਖ ਦੀ ਸੱਤਵੀਂ, ਐਤਵਾਰ ਦਾ ਦਿਨ ਹੋਵੇਗਾ। ਇਹ ਬਾਲਕ ਆਪ ਨਹੀਂ ਪੁੱਛੇਗਾ, ਉਸ ਦੇ ਪਿਤਾ ਹੀ ਉਸ ਦੇ ਲਈ ਪੁੱਛਣਗੇ। 19ਵੇਂ ਵਰ੍ਹੇ ਵਿਚ ਜਾ ਰਿਹਾ ਹੋਵੇਗਾ।

ਏਸ ਬਾਲਕ ਦਾ ਜਨਮ ਰਾਜ-ਯੋਗ ਵਿਚ ਹੋਇਆ ਹੈ ਤੇ ਇਹ ਬਾਲਕ ਬੁੱਧੀਮਾਨ ਹੋਵੇਗਾ। ਭਾਗਸ਼ਾਲੀ ਹੋਵੇਗਾ ਤੇ ਪੂਰਨ ਸਿੱਖਿਆ ਨੂੰ ਪ੍ਰਾਪਤ ਕਰੇਗਾ। ਪਿਛਲੇ ਜਨਮ ਦੇ ਇਕ ਪਾਪ ਕਰਮ ਦੇ ਕਾਰਨ ਛੋਟੀ ਉਮਰ ਵਿਚ ਉਸ ਨੂੰ ਕੁੱਝ ਕਸ਼ਟ ਝੱਲਣੇ ਪੈਣਗੇ। ਜਨਮ ਦੇ ਬਾਅਦ ਪਹਿਲੇ ਸਾਲ, ਢਾਈ ਸਾਲ, ਚੌਥੇ, ਪੰਜਵੇਂ, ਨੌਂਵੇਂ ਤੇ ਯਾਰ੍ਹਵੇਂ ਸਾਲਾਂ ਵਿਚ ਵੀ ਕਸ਼ਟ ਆਵੇਗਾ ਪਰ ਪੁੰਨ ਕਰਮਾਂ ਦੇ ਕਾਰਨ ਉਸ ਦੀ ਰੱਖਿਆ ਹੁੰਦੀ ਰਹੇਗੀ।

ਜਨਮ ਦੇ ਬਾਅਦ ਤੀਜੇ, ਛੇਵੇਂ ਤੇ ਸੱਤਵੇਂ ਸਾਲ ਵਿਚ ਨਜ਼ਦੀਕੀ ਬੰਧੂ ਨੂੰ ਕਸ਼ਟ ਆਵੇਗਾ ਤੇ ਮਾਤਾ-ਪਿਤਾ ਦੇ ਪੱਖ ਵਿਚ ਵੀ ਕਸ਼ਟ ਆਵੇਗਾ। ਅਜਿਹਾ ਫਲ ਮੰਗਲ ਤੇ ਸੂਰਜ ਗ੍ਰਹਿਾਂ ਤੋਂ ਜ਼ਾਹਰ ਹੈ।

ਇਸ ਬਾਲਕ ਦੀ ਉੱਚ ਵਿਦਿਆ ਵਿਚ ਕੁੱਝ ਵਿਘਨ ਆਵੇਗਾ ਜੋ ਆਉਣ ਵਾਲੇ ਸਾਹਮਣੇ ਤਿੰਨ ਵਰ੍ਹੇ ਹੈਨ ਉਨ੍ਹਾਂ ਵਿਚ ਵਿਘਨ ਦਾ ਯੋਗ ਹੈ ਤੇ ਉਸ ਦੇ ਲਕਸ਼ (aim) ਵਿਚ ਅਸਫਲਤਾ ਹੋਣ ਦਾ ਯੋਗ ਦੇਖ ਰਿਹਾ ਹਾਂ ਤੇ ਜੋ ਉਸ ਦੇ ਮਾਤਾ-ਪਿਤਾ ਉਸ ਲਈ ਸੋਚਣਗੇ ਉਸ ਵਿਚ ਕੁੱਝ ਵਿਰੋਧ (ਉਲਟਾਪਨ) ਹੋਵੇਗਾ। ਏਸ ਲਈ ਉਸ ਨੂੰ ਮੰਤਰ ਜਾਪ ਕਰਨ ਨਾਲ ਵਿਦਿਆ ਵਿਚ ਵਿਘਨ ਨਹੀਂ ਆਵੇਗਾ ਤੇ ਅੱਗੋਂ ਪੂਰਨ ਸੁਖੀ ਹੋਵੇਗਾ ਤੇ ਵਿਦਿਆ ਵਿਚ ਵੀ ਪੂਰੀ ਸਫਲਤਾ ਪ੍ਰਾਪਤ ਕਰੇਗਾ। 17 ਵਰ੍ਹੇ ਤੋਂ 22 ਵਰ੍ਹੇ ਤਕ ਨਵੀਂ ਵਿਦਿਆ ਗ੍ਰਹਿਣ ਕਰੇਗਾ ਤੇ ਉਸ ਦੇ ਜੀਵਨ ਦਾ ਨਿਰਮਾਣ (Foundation) ਹੋਵੇਗਾ। ਫੇਰ ਅੱਗੇ 23 ਤੇ 24 ਵਰ੍ਹੇ ਵਿਚ ਭਾਗ ਵਧੇਗਾ, ਸਾਧਨ (Career) ਵਿਚ ਸਫਲਤਾ ਮਿਲੇਗੀ। ਰਾਜ-ਭਾਗ ਵਿਚ ਕਰਮਚਾਰੀ ਹੋਵੇਗਾ। ਉਸ ਵੇਲੇ ਉਸ ਦੇ ਜੀਵਨ ਦਾ ਨਵਾਂ ਦੌਰ ਸ਼ੁਰੂ ਹੋਵੇਗਾ ਜੋ ਉੱਨਤੀ ਵੱਲ ਹੋਵੇਗਾ। ਇਹ ਬਾਲਕ ਆਪ ਬੜਾ ਜਤਨਸ਼ੀਲ ਹੋਵੇਗਾ ਤੇ ਅੱਗੇ ਸਭ ਤੋਂ ਉੱਚਾ ਅਸਥਾਨ ਹਾਸਲ ਕਰੇਗਾ। ਉਸ ਨੂੰ ਏਸ ਮੰਤਰ ਦਾ ਜਾਪ ਕਰਨਾ ਚਾਹੀਦਾ ਹੈ ... ਜਲ, ਅਗਨੀ ਤੇ ਚੋਟ ਦੇ ਕਸ਼ਟ ਦਾ ਭੈਅ ਨਹੀਂ ਹੋਵੇਗਾ ਤੇ ਆਧਿ-ਵਿਆਧਿ (ਥੋੜੇ ਸਮੇਂ ਜਾਂ ਲੰਬੇ ਸਮੇਂ ਲਈ ਦੁੱਖ) ਦਾ ਡਰ ਵੀ ਨਹੀਂ ਰਹੇਗਾ।

ਪੁੱਛਣ ਦੇ ਬਾਅਦ ਤੀਜਾ ਤੇ ਪੰਜਵਾਂ ਵਰ੍ਹਾ ਉਸ ਦੇ ਲਈ ਸਰੀਰਕ ਕਸ਼ਟ-ਕਾਰਕ ਹਨ। ਇਸ ਵਿਚ ਬੁਖ਼ਾਰ ਨਾਲ ਕਸ਼ਟ ਆਉਣਾ ਜਾਂ ਚੋਟ ਨਾਲ ਕਸ਼ਟ ਆਉਣ ਦਾ ਯੋਗ ਹੈ। ਇਸ ਦੇ ਲਈ ਇਸ ਦਾ ਨਾਸ ਕਰਨ ਵਾਲੇ ਮੰਤਰ ਦਾ ਜਾਪ ਕਰਨਾ ਹੈ ਤੇ ਹੇਠਾਂ ਦਿੱਤੀ ਦਵਾਈ ਵੀ ਕਰਨੀ ਚਾਹੀਦੀ ਹੈ:

x x x x

ਇਸ ਦਵਾਈ ਨੂੰ ਰਿਸ਼ੀਆਂ ਨੇ ਅਜ਼ਮਾਇਆ ਹੈ; ਸ਼ਰਧਾ ਨਾਲ ਕਰਨੀ ਚਾਹੀਦੀ ਹੈ ਤਾਂ ਜੋ ਕਸ਼ਟਾਂ ਦਾ ਨਾਸ਼ ਹੋਵੇ ਤੇ ਰਾਜ-ਯੋਗ ਦਾ ਪੂਰਾ ਫਲ ਮਿਲੇ ਤੇ ਪੂਰੀ ਆਯੂ ਸੁਖ ਹੋਵੇਗਾ ਤੇ ਸਭ ਐਸ਼ਵਰਜ਼ ਪ੍ਰਾਪਤ ਹੋਵੇਗਾ ਤੇ ਅੱਗੇ ਤੋਂ ਅੱਗੇ ਭਾਗ-ਵ੍ਰਿੱਧੀ ਵਿਚ ਵਾਧਾ ਹੋਵੇਗਾ ਤੇ ਯਸ਼ ਵਧੇਗਾ। ਇਸ ਵਿਚ ਸ਼ੱਕ ਨਹੀਂ ਹੈ।

ਤੇ ਇਹ ਬਾਲਕ ਬਹੁਤ ਭਾਗਵਾਨ ਹੋਵੇਗਾ ਤੇ ਯਸ਼ਵਾਨ ਹੋਵੇਗਾ ਤੇ ਆਪਣੇ ਪ੍ਰਾਂਤ ਵਿਚ ਉੱਚ ਅਧਿਕਾਰੀ ਹੋਵੇਗਾ। 26, 28 ਤੇ 32ਵੇਂ ਵਰ੍ਹੇ ਉੱਨਤੀਕਾਰਕ ਹੋਣਗੇ ਤੇ 28 ਵਰਸ਼ ਦੀ ਉਮਰ ਵਿਚ ਇਸਤਰੀ ਸੁਖ ਮਿਲੇਗਾ ਤੇ ਉਸ ਦੀ ਇਸਤਰੀ ਉੱਚ ਕੁਲ ਦੀ ਹੋਵੇਗੀ ਤੇ ਸੁੰਦਰ ਤੇ ਬੁੱਧੀਮਾਨ ਹੋਵੇਗੀ। ਇਨ੍ਹਾਂ ਨੂੰ... ਸੰਤਾਨ ਦਾ ਸੁਖ ਮਿਲੇਗਾ। ... 2 ਲੜਕਿਆਂ ਵਿੱਚੋਂ ਇਕ ਦਾ ਸੁਖ ਸਭ ਤੋਂ ਜਿਆਦਾ ਮਿਲੇਗਾ। ਇਹ ਲੜਕਾ 'ਬਰਿਕ ਅਰੂੜ' ਲਗਨ ਵਿਚ ਪੈਦਾ ਹੋਵੇਗਾ ਤੇ ਉਸ ਦੀ ਪ੍ਰਾਪਤੀ 33 ਵਰਸ਼ ਦੀ ਉਮਰ ਦੇ ਬਾਅਦ (ਅੰਤ) ਵਿਚ ਹੋਵੇਗੀ।

ਸ਼ਾਦੀ ਤੋਂ ਪਿੱਛੋਂ ਦੂਜਾ, ਤੀਜਾ, ਪੰਜਵਾਂ, ਸੱਤਵਾਂ ਵਰ੍ਹਾ ਇਸਤਰੀ ਨੂੰ ਪੇਟ ਦੇ ਸੰਬੰਧਿਤ (relating to) ਕਸ਼ਟ ਆਉਣਗੇ। ਜਿਹੜੀ ਦਵਾਈ ਮੈਂ ਇਸ ਬਾਲਕ ਨੂੰ ਦੱਸੀ ਹੈ ਇਸਤਰੀ ਨੂੰ ਚਾਰ ਵਾਰ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਕਸ਼ਟਾਂ ਦਾ ਭੈਅ ਨਹੀਂ ਰਹੇਗਾ ਤੇ ਇਹ ਦੋਨੋਂ ਪੂਰਨ ਆਯੂ ਵਾਲੇ ਹੋਣਗੇ।

ਹੋਰ ਸੁਣੋ : 35 ਵਰ੍ਹੇ ਤੋਂ ਇਸ ਦਾ ਧਨ ਤੇ ਜਸ ਜ਼ਿਆਦਾ ਵਧਣਗੇ। 35-40 ਤੱਕ ਤੇ 45-50 ਤਕ ਧਨ ਤੇ ਜਸ ਬਹੁਤ ਵਧਣਗੇ ਤੇ ਫੇਰ ਇਸ ਦੇ ਬਾਅਦ ਧਨ ਦੇ ਲਈ ਕੋਈ ਚਿੰਤਾ ਨਹੀਂ ਆਏਗੀ ਤੇ ਅੱਗੇ ਜੀਵਨ ਦਾ ਹਿੱਸਾ ਸੁਖਦਾਇਕ ਹੋਵੇਗਾ।

x x x x

ਮੇਰੀ ਇਹ ਇੱਛਾ ਹੈ ਕਿ ਜਿੱਥੋਂ ਤਕ ਵੀ ਹੋ ਸਕੇ ਜੀਵ ਸੁਖ ਪਾਉਣ ਇਸ ਭਾਵ ਨੂੰ ਲੈ ਕੇ ਮੈਂ ਕਲਿਆਣ ਦੇ ਲਈ ਬਚਨ ਕਹੇ ਨੇ ਤੇ ਮੈਂ ਤਿੰਨ ਕਰਮਾਂ ਨੂੰ ਕਰਨ ਲਈ ਕਿਹਾ ਹੈ। ਮੰਤਰ-ਜਾਪ, ਦਵਾਈ ਤੇ ਹਿਰਦੇ ਦਾਨ। ਇਨ੍ਹਾਂ ਕਰਮਾਂ ਦੇ ਕਰਨ ਨਾਲ ਪਹਿਲੇ ਜਨਮ ਦੇ ਪਾਪ ਖ਼ਤਮ ਹੋਣਗੇ ਤੇ ਸੁਖ ਸ਼ਾਂਤੀ ਪ੍ਰਾਪਤ ਹੁੰਦੀ ਹੈ। ਇਹ ਕਰਮ ਨਾਂ ਕਰਨ ਨਾਲ ਅਫ਼ਸੋਸ (sorrow) ਦੁੱਖ ਦਾ ਫਲ ਹੁੰਦਾ ਹੈ।

ਹੁਣ ਹੋਰ ਸੁਣੋ ਇਸ ਨੂੰ ਭਰਾ ਦਾ ਸੁਖ ਨਹੀਂ ਮਿਲੇਗਾ। ... ਤੇ ਇਹ ਫਲ ਸ਼ਨੀ ਸੂਰਜ ਤੇ ਰਾਹੂ ਤੋਂ ਸਪਸ਼ਟ ਹੋ ਰਿਹਾ ਹੈ ਤੇ ਵੇਖੋ ਸ਼ੁਕ੍ਰ! ਇਸ ਪ੍ਰਾਣੀ ਦੇ ਦੁਆਰਾ ਬੰਸ ਵਿਚ ਵਾਧਾ ਹੋਵੇਗਾ ਤੇ ਅੱਗੋਂ ਪ੍ਰੰਪਰਾ ਕਾਇਮ ਰਹੇਗੀ। ਇਸ ਵਿਚ ਸ਼ੱਕ ਨਹੀਂ ਹੈ।

ਹੁਣ ਹੋਰ ਸੁਣੋ। ਪੁੱਛਣ ਵੇਲੇ ਪਿਤਾ ਦੇ ਮਨ ਵਿਚ ਕਈ ਤਰ੍ਹਾਂ ਦੇ ਭਾਵ ਹੋਣਗੇ ਤੇ ਆਪਣੀ ਤਰੱਕੀ ਦੇ ਲਈ ਭਾਵ ਹੋਵੇਗਾ ਤੇ ਸਾਧਨ (Career) ਦਾ ਭਾਵ ਹੋਵੇਗਾ। ਉਸ ਵੇਲੇ ਇਹ ਪ੍ਰਾਣੀ (i.e. father) ਸੀਮਾ ਇਸਥਿਤੀ (ਵਿਚਕਾਰ ਖੜਾ) ਹੈ (Border Line; ਪਤਾ ਨਹੀਂ ਏਧਰ ਹੋਵੇ ਜਾਂ ਓਧਰ)। ਮੇਰੇ ਕਹੇ ਹੋਏ ਬਚਨਾਂ ਉੱਤੇ ਚੱਲੇਗਾ ਤਾਂ ਅੱਗੇ ਯਸ਼ ਵਧੇਗਾ ਤੇ ਰਾਜ-ਕੇਂਦਰ (Capital) ਅਸਥਾਨ ਵਿਚ ਸੰਦਿਸ਼ਠਰਚੈਥ (adviser, one entrusted with a message, ਉਸ ਤੋਂ ਵੀ ਉੱਚੀ) ਪਦਵੀ ਪ੍ਰਾਪਤ ਹੋਵੇਗੀ ਤੇ ਬੜਾ ਜਸ ਮਿਲੇਗਾ ਤੇ ਜੋ ਮੈਂ ਉਪਾਅ ਕਹੇ ਨੇ ਉਨ੍ਹਾਂ ਨਾਲ ਬਹੁਤ ਤਰੱਕੀ ਹੋਵੇਗੀ ਤੇ ਜੇ ਉਪਾਅ ਨਾ ਕੀਤੇ ਜਾਣ ਤਾਂ ਸੰਭਵ ਹੈ ਕਿ ਇਹ ਸਾਰਾ ਕੁੱਝ ਨਾ ਹੋਵੇ ਤੇ ਜੇ ਮਿਲ ਵੀ ਜਾਏ ਤਾਂ ਰਾਜ (ਅਧਿਕਾਰ) (Govt. ਵੱਲੋਂ) ਖ਼ੁੱਸ (राज क्षोभ) ਜਾਣ

ਦਾ ਭੈਅ ਹੋਵੇਗਾ। ਇਨ੍ਹਾਂ ਨੂੰ ਉੱਪਰ ਕਿਹਾ ਹੋਇਆ ਜਪੁ ਸ਼ੁਰੂ ਕਰਨਾ ਚਾਹੀਦਾ ਹੈ, ਕਿਉਂਕਿ ਪੁੱਛਣ ਵੇਲੇ ਪੁੰਨ ਦੀ ਦਸ਼ਾ ਨਹੀਂ ਚੱਲ ਰਹੀ, ਸਗੋਂ ਇਕ ਖ਼ਰਾਬ ਦਸ਼ਾ ਹੈ। ਪਿਛਲੇ ਪਾਪ ਦੀ ਵਜਹ ਕਰ ਕੇ ਤੇ ਇਸ ਵਿਚ ਕੋਈ ਬਰਾਬਰ ਵਾਲਾ ਜਾਂ ਵਾਲੇ ਪਰਾਜਿਤ ਹੋਣ ਤੇ ਇਨ੍ਹਾਂ ਦੀ ਬਹੁਤ ਹਾਨੀ ਹੋਵੇ, ਏਸ ਲਈ ਏਸ ਪਾਪ ਦਸ਼ਾ ਨੂੰ ਨਾਸ ਕਰਨ ਲਈ ਮੰਤਰ ਜਾਪ ਹਿਰਦੇ ਨਾਲ ਕਰਨਾ ਚਾਹੀਦਾ ਹੈ ...

ਇਸ ਜਾਪ ਨੂੰ ਚੰਦਰਕਾ ਵਿਧੀ ਨਾਲ ਕਰਨਾ ਹੈ ਤੇ ਜੋ ਮੈਂ 55 ਸਲੋਕਾਂ ਵਿਚ ਅਲੱਗ ਵਿਧੀ ਕਹੀ ਹੈ ਉਸ ਦੇ ਅਨੁਸਾਰ ਕਰਨਾ ਚਾਹੀਦਾ ਹੈ। (ਸਾਨੂੰ ਇਹ ਵਿਧੀ ਨਹੀਂ ਸੀ ਦਿੱਤੀ ਗਈ)

ਇਸ ਨਾਲ ਪੁੰਨ ਕਰਨ ਦਾ ਫਲ ਮਿਲੇਗਾ। ਇਸ ਨਾਲ ਆਪਣੇ ਵਿਭਾਗ ਵਿਚ ਵੀ ਸਫਲਤਾ ਮਿਲੇਗੀ ਤੇ ਅੱਗੇ ਰਾਜਕੀ ਤੇ ਨੀਤੀ (diplomacy, politics) ਵਿਭਾਗ ਵਿਚ ਸਫਲਤਾ ਮਿਲੇਗੀ ਤੇ ਇੱਥੋਂ ਤਕ ਕਿ ਉਨ੍ਹਾਂ ਦੇ ਨਾਲ ਵਾਲੇ ਉਨ੍ਹਾਂ ਦੀ ਉੱਨਤੀ ਨੂੰ ਦੇਖ ਹਸਦ ਕਰਨਗੇ ਤੇ ਸਾਹਮਣੇ ਆਉਣ ਵਾਲੇ ਢਾਈ ਸਾਲ ਉਨ੍ਹਾਂ ਲਈ ਬਹੁਤ ਹੀ ਵਿਚਾਰਣੀਯ (ਸੋਚਣਯੋਗ ਵਕਤ) ਹੈ ਇਸ ਵਿਚ ਕਈ ਤਰ੍ਹਾਂ ਦੀ ਚਿੰਤਾ ਵੀ ਆਵੇਗੀ ਤੇ ਕੁੱਝ ਪਰਿਵਾਰ ਵਿਚ ਕਸ਼ਟ ਹੋਵੇਗਾ। ਇਸ ਲਈ ਮੇਰੇ ਦੱਸੇ ਹੋਏ ਉਪਾਅ ਕਰਨ ਨਾਲ ਦੁੱਖ ਦੀ ਥਾਂ ਸੁਖ ਪ੍ਰਾਪਤ ਹੋਵੇਗਾ, ਇਸ ਵਿਚ ਸ਼ੱਕ ਨਹੀਂ।

ਹੁਣ ਹੋਰ ਸੁਣੋ। ਇਸ ਬਾਲਕ (Son) ਨੂੰ ਕਦੇ ਜਦੋਂ ਇਹ ਪ੍ਰਸ਼ਨ ਕਰੇਗਾ ਉਸ ਨੂੰ ਹੋਰ ਫਲ ਮਿਲੇਗਾ...

ਹੁਣ ਸਭ ਤੋਂ ਪਹਿਲੇ ਮੰਤਰ ਜਾਪ ਸ਼ੁਰੂ ਕਰਨਾ ਚਾਹੀਦਾ ਹੈ ਇਸ ਨਾਲ ਸੁਖ ਪ੍ਰਾਪਤ ਹੋਵੇਗਾ ਤੇ ਪੁੰਨ ਦਾ ਫਲ ਮਿਲੇਗਾ। ਜਿਸ ਤਰ੍ਹਾਂ ਬੱਦਲਾਂ ਦੇ ਨਾਸ਼ ਹੋਣ ਨਾਲ ਸੂਰਜ ਚਮਕਦਾ ਹੈ ਓਸੇ ਤਰ੍ਹਾਂ ਪਾਪ ਨਾਸ਼ ਹੋਣ ਨਾਲ ਪੁੰਨ ਦਾ ਫਲ ਮਿਲੇਗਾ।

ਏਸ ਤਰ੍ਹਾਂ ਸ੍ਰੀ ਭ੍ਰਿਗੂ ਜੀ ਨੇ ਸ਼ੁਕ੍ਰ ਜੀ ਨੂੰ ਸੰਬਾਦ ਵਿਚ ਦੱਸਿਆ।

- ਇਤਿ -

x x x x

ਮੈਂ ਆਪਣੇ ਨਾਲ ਵਾਪਰੀ ਏਸ ਅਸਾਧਾਰਨ ਘਟਨਾ ਨੂੰ ਸ਼ੁਰੂ ਤੋਂ ਅਖ਼ੀਰ ਤਕ ਜਾਣ ਬੁੱਝ ਕੇ ਬੜੇ ਵਿਸਤਾਰ ਨਾਲ ਬਿਆਨ ਕਰਨ ਦਾ ਜਤਨ ਕੀਤਾ ਹੈ। ਮੈਂ ਨਹੀਂ ਸਾਂ ਚਾਹੁੰਦਾ ਕਿ ਮੇਰੀ ਪਾਜ-ਉਘੇੜੂ ਯੋਜਨਾ ਦਾ ਜਾਂ ਮੇਰੇ ਨਾਂ-ਪਤੇ ਦਾ ਜਾਂ ਬੀਤੇ ਜਾਂ ਬੀਤ ਰਹੇ ਹਾਲਾਤ ਦਾ ਕਿਸੇ ਅਜਿਹੇ ਬੰਦੇ ਨੂੰ ਪਤਾ ਲੱਗੇ ਜੋ ਮੇਰੇ ਪੰਡਿਤ ਜੀ ਪਾਸ ਪਹੁੰਚਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਸਾਰੀ ਖ਼ਬਰ ਪਹੁੰਚਾ ਸਕਦਾ ਸੀ। ਇਹਤਿਆਤ ਤਾਂ ਪੂਰੀ ਵਰਤੀ ਤੇ ਪੰਡਿਤ ਜੀ ਨੇ ਵੀ ਕੋਈ ਅਜਿਹੇ ਸਵਾਲ ਨਾ ਪੁੱਛੇ ਜਿਨ੍ਹਾਂ ਦਿਆਂ ਉੱਤਰਾਂ ਨੂੰ ਉਹ ਮੋੜ-ਤੋੜ ਕੇ ਮੇਰੀ ਤਸੱਲੀ ਲਈ ਵਰਤ ਸਕਦੇ। ਮੈਂ ਪੰਡਿਤਾਂ ਦੀ 'ਚਤਰਾਈ' ਦਾ ਪਾਜ ਉਘੇੜਨ ਦੀ ਨੀਅਤ ਨਾਲ ਗਿਆ ਸਾਂ, ਪਰ ਜਿਸ ਤਰ੍ਹਾਂ ਜੈ ਰੂਪ ਦੀ 'ਪੱਤਰੀ' ਨਿਕਲੀ ਤੇ ਜੋ ਕੁੱਝ ਉਸ ਵਿਚ ਉਸ ਬਾਰੇ ਤੇ ਮੇਰੇ ਬਾਰੇ ਲਿਖਿਆ ਹੋਇਆ ਮਿਲਿਆ, ਉਸ ਨੇ ਮੇਰੇ ਅਵਿਸ਼ਵਾਸ ਨੂੰ ਡੁਲਾ ਦਿੱਤਾ। ਮੇਰੇ ਪਾਸ ਕੋਈ ਦਲੀਲ ਨਹੀਂ ਸੀ ਰਹਿ ਗਈ, ਜਿਸ ਨਾਲ ਮੈਂ ਉਨ੍ਹਾਂ ਦੀ ਕਾਰਵਾਈ ਨੂੰ ਸੁਣੀ-ਸੁਣਾਈ ਉੱਤੇ ਆਧਾਰਿਤ ਨਵੀਂ ਘਾੜਤ ਸਾਬਤ ਕਰ ਸਕਦਾ। ਜਿਹੜੀਆਂ ਪੱਤਰੀਆਂ ਤੋਂ ਪੰਡਿਤ ਜੀ ਨੇ ਸਾਨੂੰ ਪੜ੍ਹ ਪੜ੍ਹ ਕੇ ਸੁਣਾਇਆ-ਸਮਝਾਇਆ, ਉਨ੍ਹਾਂ ਨੂੰ ਮੇਰੇ ਹੱਥ-ਲਿਖਤਾਂ ਦੇ ਤਜਰਬੇ ਨੇ ਤਕਰੀਬਨ ਤਿੰਨ ਸੌ ਵਰ੍ਹੇ ਪੁਰਾਣੀਆਂ ਮੰਨਿਆ ਸੀ। ਮੈਂ ਚਕਰਾਅ ਗਿਆ ਸਾਂ, ਬਿਲਕੁਲ ਬੌਂਦਲ ਗਿਆ ਸਾਂ,

ਡੌਰ-ਭੌਰ ਹੋ ਗਿਆ ਸਾਂ। ਤਿੰਨ ਜਾਂ ਖ਼ਬਰੇ ਕਿੰਨੇ ਸੌ ਵਰ੍ਹੇ ਪਹਿਲਾਂ ਕੋਈ "ਬ੍ਰਹਮ ਗਿਆਨੀ" ਇਹ ਵੇਖ ਰਿਹਾ ਸੀ ਕਿ ਫ਼ਲਾਣੇ ਨਾਵਾਂ ਵਾਲੇ ਬੰਦੇ ਫ਼ਲਾਣੀ ਥਾਂ ਬੈਠੇ ਹੋਣਗੇ ਜਦੋਂ ਉਹ ਪੱਤਰੀ ਨਿਕਲੇਗੀ ਜਿਸ ਨੂੰ ਉਹ ਭਾਲ ਰਹੇ ਹੋਣਗੇ! ਮੇਰੀ ਉਸ ਵੇਲੇ ਦੀ ਦਸ਼ਾ ਬਾਰੇ ਦੱਸਿਆ ਹੋਇਆ ਸੀ, ਉਹ ਐਨ ਯਥਾਰਥ ਸੀ। ਜੈ ਰੂਪ ਬਾਰੇ ਕੁੱਝ ਬਿਆਨ ਗ਼ਲਤ ਨਿਕਲੇ, ਪਰ ਠੀਕ ਏਨੇ ਜ਼ਿਆਦਾ ਸਨ ਕਿ ਗ਼ਲਤਾਂ ਨੂੰ ਨਜ਼ਰਅੰਦਾਜ਼ ਕੀਤਾ ਜਾ ਸਕਦਾ ਸੀ। ਮੇਰੇ ਸਾਹਮਣੇ ਮੇਰੇ ਜੀਵਨ ਦੀ ਸਭ ਤੋਂ ਵੱਡੀ ਵੰਗਾਰ ਆ ਖੜੀ ਹੋਈ ਸੀ, ਕੀ ਮੈਂ ਆਪਣੇ ਓਦੋਂ ਤਕ ਦੇ ਵਿਚਾਰ-ਪ੍ਰਬੰਧ ਨੂੰ ਤਿਲਾਂਜਲੀ ਦੇ ਕੇ ਜਿਸ ਜੀਵਨ-ਸ਼ੈਲੀ ਦਾ ਜ਼ੋਰਦਾਰ ਖੰਡਨ ਕਰਦਾ ਰਿਹਾ ਸਾਂ, ਓਸ ਦੀ ਸ਼ਰਨ ਵਿਚ ਜਾ ਪਵਾਂ ? ਮੇਰੇ ਲਈ ਇਕ ਬੇਹੱਦ ਵੱਡਾ ਧਰਮ-ਸੰਕਟ ਪੈਦਾ ਹੋ ਗਿਆ ਸੀ :

> ਪਿਛਲੇ ਜਨਮ-ਜਨਮਾਂਤਰਾਂ ਜਾਂ ਆਵਾਗੌਣ ਦੀ ਹੋਂਦ ਨੂੰ ਪੂਰੀ ਤਰ੍ਹਾਂ ਮੰਨਾਂ ?
>
> ਅੱਜ ਦੇ ਕਰਮਾਂ ਦੇ ਫਲ ਨੂੰ ਅਗਲੇ ਜਨਮ ਵਿਚ ਭੁਗਤਣ ਦੀ ਸਚਾਈ ਨੂੰ ਪਰਵਾਨ ਕਰਾਂ ?
>
> ਗ੍ਰੈਹਾਂ ਦੇ ਸ਼ੁਭ-ਅਸ਼ੁਭ ਪ੍ਰਭਾਵਾਂ ਦੀ ਜ਼ੋਰਦਾਰ ਵਕਾਲਤ ਕਰਾਂ ?
>
> ਮੰਤਰਾਂ ਦੇ ਜਾਪ ਨੂੰ, ਜਿਨ੍ਹਾਂ ਦੇ ਮੈਨੂੰ ਅਰਥ ਨਹੀਂ ਆਉਂਦੇ, ਅਗਲੇ ਪਿਛਲੇ ਦੁੱਖਾਂ ਦਾ ਟਾਲਣ ਵਾਲੀ ਇਤਬਾਰੀ ਚਾਬੀ ਮੰਨ ਲਵਾਂ ?
>
> ਦੇਸ-ਕਾਲ ਵਿਚ ਵਿਆਪਣ ਵਾਲੀ ਹਰ ਨਿੱਕੀ ਤੋਂ ਨਿੱਕੀ ਤੇ ਵੱਡੀ ਤੋਂ ਵੱਡੀ ਘਟਨਾ ਅਟੱਲ ਤੇ ਪੂਰਵ-ਨਿਸਚਿਤ ਹੋਣਾ ਮੰਨ ਕੇ ਤੁਰਾਂ ?
>
> ਜੋਤਿਸ਼, ਆਤਮਯੋਗ ਜਾਂ ਬ੍ਰਹਮ ਵਿਦਿਆ ਨਾਲ ਅਗਮ-ਨਿਗਮ ਦੇ ਭੇਤਾਂ ਦਾ ਗਿਆਤਾ ਹੋ ਸਕਣ ਦੀ ਨਿਰਵਿਘਨ ਸੰਭਾਵਨਾ ਨੂੰ ਸਵੀਕਾਰ ਕਰਾਂ ?
>
> ਆਪਣੇ ਆਪ ਨੂੰ ਕਿਸੇ ਅਦ੍ਰਿਸ਼ਟ ਤੇ ਅਨਜਾਣੀ ਦੰਡਾਵਲੀ ਦੇ ਅਕੱਟ ਨਿਯਮਾਂ ਦਾ ਕਠਪੁਤਲੀਆ ਪਾਤਰ ਮੰਨ ਲਵਾਂ ?
>
> —ਹੇ ਵਾਹਿਗੁਰੂ! ਮੈਂ ਇਹ ਕੈਸਾ ਪਾਜ ਉਘੇੜਨ ਦਾ ਝਮੇਲਾ ਛੇੜ ਬੈਠਾਂ!

ਮੈਂ ਹੁਸ਼ਿਆਰਪੁਰ ਤੋਂ ਹਾਰੇ ਹੋਏ ਜੁਆਰੀਏ ਵਾਂਗ ਆਪਣੇ ਘਰ ਪਟਿਆਲੇ ਪਹੁੰਚਿਆ। ਕਰਦਾ ਤਾਂ ਮੈਂ ਆਪਣੇ ਸਾਰੇ ਕਾਰਜ ਅੱਗੇ ਵਾਂਗ ਹੀ ਰਿਹਾ ਪਰ ਅੰਦਰੋਂ ਉੱਖੜਿਆ ਉੱਖੜਿਆ। ਦੁਚਿੱਤੀ ਦਾ ਸ਼ਿਕਾਰ ਹੀ ਸਾਂ ਜਦੋਂ ਸ. ਕਪੂਰ ਸਿੰਘ ਨਾਲ ਮੁਲਾਕਾਤ ਹੋ ਗਈ। ਮੈਂ ਉਨ੍ਹਾਂ ਨਾਲ, ਹੁਸ਼ਿਆਰਪੁਰ ਵਿਚ ਮੇਰੇ, ਕੁਲਦੀਪ ਸਿੰਘ, ਗੁਰਦਿੱਤ ਸਿੰਘ ਤੇ ਜੈ ਰੂਪ ਦੇ ਨਾਵਾਂ ਦੇ ਪੁਰਾਣੀ ਪੱਤਰੀ ਵਿਚ ਲਿਖੇ ਹੋਣ ਉੱਤੇ ਹੈਰਾਨੀ ਜਤਾਈ ਤਾਂ ਬੋਲੇ, "ਨਾਂ ਬੁੱਝ ਲੈਣ ਵਾਲਾ ਤਾਂ ਮਾਮੂਲੀ ਅਭਿਆਸ ਹੈ।"

ਮੈਨੂੰ ਪਤਾ ਸੀ ਕਿ ਉਨ੍ਹਾਂ ਨੂੰ ਜੋਤਿਸ਼ ਦਾ ਕਾਫ਼ੀ ਗਿਆਨ ਹੈ, ਪਰ ਇਹ ਅਭਿਆਸ ਕਿਵੇਂ ਸੰਭਵ ਹੁੰਦਾ ਹੈ, ਉਨ੍ਹਾਂ ਨੇ ਨਹੀਂ ਸੀ ਦੱਸਿਆ ਤੇ ਉਨ੍ਹਾਂ ਪਾਸੋਂ ਪੁੱਛਣ ਦੀ ਗੁਸਤਾਖ਼ੀ ਦਾ ਖ਼ਮਿਆਜ਼ਾ ਭੁਗਤਣ ਲਈ ਮੈਂ ਤਿਆਰ ਨਹੀਂ ਸਾਂ। ਸੋ ਗੱਲ ਅਣਸੁਲਝੀ ਵਿੱਚੇ ਰਹਿ ਗਈ।

x x x x

ਹੁਣ ਜਦੋਂ ਮੈਂ ਇਹ ਵਾਕਿਆ ਡਾ. ਜੈਰੂਪ ਸਿੰਘ ਦੀ ਇਜਾਜ਼ਤ ਨਾਲ, ਬਿਆਨ ਕਰ ਰਿਹਾ ਹਾਂ, ਇਸ ਨੂੰ ਵਾਪਰਿਆਂ ਤਕਰੀਬਨ 42 ਵਰ੍ਹੇ ਬੀਤ ਚੁੱਕੇ ਹਨ। ਮੈਂ ਇਨ੍ਹਾਂ ਵਰ੍ਹਿਆਂ ਵਿਚ ਪੰਡਿਤ ਜੀ ਦੀ ਪੱਤਰੀ ਨਾਲ ਜਿਸ ਤਰ੍ਹਾਂ ਦਾ ਸਮਝੌਤਾ ਕੀਤੀ ਰੱਖਿਆ ਹੈ ਤੇ ਹੁਣ ਵੀ ਕੀਤਾ ਹੋਇਆ ਹੈ, ਇਸ ਬਾਰੇ ਮੇਰੇ ਪਾਠਕ ਪਤਾ ਕਰਨ ਦੇ ਜ਼ਰੂਰ ਇੱਛਕ ਹੋਣਗੇ।

ਮੈਂ ਜੋਤਿਸ਼ ਸਿੱਖਣ ਵੱਲ ਨਹੀਂ ਪਿਆ; ਨਾ ਬ੍ਰਹਮ ਵਿਦਿਆ ਦੇ ਕਿਸੇ ਦਾਤੇ ਦੀ ਭਾਲ ਵੱਲ ਹੀ ਪਿਆ ਹਾਂ। ਮੈਂ ਕਰਮਕਾਂਡੀ ਬਣਨ ਤੋਂ ਪਰਹੇਜ਼ ਕੀਤੀ ਰੱਖਿਆ ਹੈ। ਪਰ ਜਿਸ ਕਰਾਮਾਤੀ ਢੰਗ ਨਾਲ ਪੱਤਰੀਆਂ ਵਿਚ ਸਾਡੀਆਂ ਪਿਉ-ਪੁੱਤਰ ਦੀਆਂ ਓਦੋਂ ਦੀਆਂ ਤੇ ਭਵਿੱਖ ਦੀਆਂ ਘਟਨਾਵਾਂ ਬੇਪੜਦ ਕੀਤੀਆਂ ਹੋਈਆਂ ਸਨ, ਮੇਰੇ ਪਾਸ ਉਨ੍ਹਾਂ ਨੂੰ ਝੁਠਿਆਉਣ ਦਾ ਕੋਈ ਸਾਮਾਨ ਨਹੀਂ ਸੀ। ਮੈਂ ਆਪਣੇ ਲਿਖਣ-ਪੜ੍ਹਨ ਦੇ ਪ੍ਰੋਗਰਾਮ ਨੂੰ ਠੱਪ ਕਰ ਕੇ ਭ੍ਰਿਗੂ ਜੀ ਦੀ ਵਿਦਿਆ ਨੂੰ ਸਮਝਣ ਵਾਲੇ ਪਾਸੇ ਪੈਣ ਦੀ ਥਾਂ, ਉਸ ਨੂੰ ਇਕ ਹੱਲ ਨਾ ਹੋਈ ਗੁੰਝਲ ਬਣਾ ਕੇ, ਆਪਣੇ ਦਿਮਾਗ਼ ਦੇ ਓਸ ਖ਼ਾਨੇ ਵਿਚ ਟਿਕਾ ਛੱਡਿਆ, ਜਿੱਥੇ ਹੋਰ ਵੀ ਕਈ ਹੱਲ ਨਾ ਹੋਈਆਂ ਗੁੰਝਲਾਂ ਟਿਕਾਈਆਂ ਹੋਈਆਂ ਸਨ।

ਮੈਨੂੰ ਪ੍ਰਬੀਨ ਡਾਕਟਰਾਂ ਵੱਲੋਂ ਸੱਤ ਅੱਠ ਸਾਲ ਹੋਏ ਦੱਸਿਆ ਗਿਆ ਸੀ ਕਿ ਮੇਰੇ ਪ੍ਰੋਸਟੇਟ ਵਿਚ ਕੈਂਸਰ ਉੱਗਿਆ ਹੋਇਆ ਹੈ। ਕੈਂਸਰ ਜਾਨ-ਲੇਵਾ ਵੈਰੀ ਹੈ ਪਰ ਕਿਉਂਕਿ ਡਾਕਟਰ ਉਸ ਨੂੰ ਛੇੜਨਾ ਨਹੀਂ ਸਨ ਚਾਹੁੰਦੇ, ਇਸ ਲਈ ਮੈਂ ਉਸ ਨੂੰ, ਕੁੱਛੜ ਚੁੱਕੇ ਬਾਲ ਵਾਂਗ, ਦੁਲਾਰਦਾ ਆ ਰਿਹਾ ਹਾਂ। ਮੈਂ ਓਦੋਂ ਤੋਂ ਹੀ ਆਪਣੇ ਸਾਰੇ ਰੋਜ਼ਾਨਾ ਕੰਮ, ਸੈਰ ਤੇ ਕਸਰਤ ਸਮੇਤ, ਬਾਕਾਇਦਗੀ ਨਾਲ ਕਰਦਾ ਆ ਰਿਹਾ ਹਾਂ ਪਰ ਮੇਰੇ ਅੰਦਰ ਲੁਕ ਕੇ ਬੈਠੇ ਘਾਤਕ ਵੈਰੀ ਦੇ ਖ਼ਤਰੇ ਬਾਰੇ ਮੈਂ ਕਦੀ ਇਕ ਪਲ ਵੀ ਨਹੀਂ ਸੋਚਿਆ। ਉਸ ਦੀ ਮੌਜੂਦਗੀ ਕਰਕੇ ਮੇਰੀ ਜੀਵਨ-ਸ਼ੈਲੀ ਵਿਚ ਰੱਤੀ ਭਰ ਫ਼ਰਕ ਨਹੀਂ ਪਿਆ ਕਿਉਂਕਿ ਮੈਂ ਇਸ ਅਸਾਧ ਰੋਗ ਦੇ ਹਮਲੇ ਦੇ ਠੀਕ ਸਮੇਂ ਬਾਰੇ ਆਪਣੀ ਸੋਚ ਨੂੰ ਆਪਣੇ ਦਿਮਾਗ਼ੀ ਕਬਾੜਖ਼ਾਨੇ ਵਿਚ ਸੁੱਟ ਛੱਡਿਆ ਹੈ। ਇਸ ਤਰ੍ਹਾਂ ਕਰਨ ਨਾਲ ਮੈਂ ਕੈਂਸਰ ਦੇ ਭੈ ਤੋਂ ਮੁਕਤ ਹੋਇਆ ਫਿਰਦਾ-ਤੁਰਦਾ ਹਾਂ। ਇਸੇ ਤਰ੍ਹਾਂ ਤਨ ਤੇ ਮਨ ਦੀਆਂ ਕੁੱਝ ਹੋਰ ਗੁੰਝਲਾਂ ਵੀ ਹਨ, ਜਿਨ੍ਹਾਂ ਦਾ ਹੱਲ ਮੈਨੂੰ ਅਜੇ ਤਕ ਨਹੀਂ ਲੱਭ ਸਕਿਆ, ਸੋ ਮੈਂ ਉਨ੍ਹਾਂ ਨੂੰ ਦਿਮਾਗ਼ ਦੇ ਕਬਾੜਖ਼ਾਨੇ ਵਿਚ ਸੁੱਟਿਆ ਹੋਇਆ ਹੈ। ਉਹ, ਹੋਰਨਾਂ ਜਮ੍ਹਾਂ ਹੋਈਆਂ ਗੁੰਝਲਾਂ ਵਾਂਗ ਉਡੀਕ ਰਹੀਆਂ ਹਨ ਓਸ ਸੁਲੱਖਣੇ ਪਲ ਨੂੰ ਜਦੋਂ ਕੋਈ ਹੱਲ ਲੱਭਣ ਵਾਲਾ ਬਹੁੜੇਗਾ। ਨਾ ਬਹੁੜਿਆ ਤਾਂ ਕੋਈ ਗੱਲ ਨਹੀਂ, ਮੇਰੇ ਨਾਲ ਉਹ ਵੀ ਪਹੁੰਚ ਜਾਣਗੀਆਂ ਸਿਵਿਆਂ ਵਿਚ। ਬਿਲਕੁਲ ਇਸੇ ਤਰ੍ਹਾਂ, ਮੈਂ ਹੁਸ਼ਿਆਰਪੁਰ ਦੀ ਪੱਤਰੀ ਵਿਚ ਕੀਤੇ ਅਵਿਸ਼ਕਾਰਾਂ ਨੂੰ, ਇਕ ਹੱਲ-ਤਲਬ ਗੁੰਝਲ ਮੰਨ ਕੇ, ਦਿਮਾਗ਼ ਦੇ ਕਬਾੜਖ਼ਾਨੇ ਵਿਚ ਟਿਕਾ ਲਿਆ ਹੋਇਆ ਹੈ ਤੇ ਆਪਣੀ ਜੀਵਨ-ਸ਼ੈਲੀ ਵਿਚ ਕੋਈ ਖ਼ਾਸ ਵਿਘਨ ਨਹੀਂ ਪੈਣ ਦਿੱਤਾ। ਜੇ ਕੋਈ ਇਹ ਕਹੇ ਕਿ ਮੈਂ ਇਉਂ ਕਰ ਕੇ ਆਪਣੀ ਬੁੱਧੀ ਨਾਲ ਧੋਖਾ ਕੀਤਾ ਹੈ, ਤਾਂ ਕੋਈ ਗੱਲ ਨਹੀਂ, ਕਹਿ ਲਵੇ, ਜਾਂ ਫੇਰ ਮੈਨੂੰ ਕੋਈ ਹੋਰ ਰਾਹ ਦੱਸ ਦੇਵੇ, ਜਿਸ ਨਾਲ ਮੇਰੀ ਗੁੰਝਲ, ਗੁੰਝਲ ਨਾ ਰਹੇ।

ਮੇਰੀ ਜ਼ਿੰਦਗੀ ਵਿਚ ਕੁੱਝ ਬੜੀਆਂ ਅਹਿਮ ਘਟਨਾਵਾਂ ਮੇਰੀ ਇੱਛਾ ਦੇ ਬਿਨਾਂ ਵਾਪਰਦੀਆਂ ਰਹੀਆਂ ਹਨ। ਉਨ੍ਹਾਂ ਤੋਂ ਮੈਂ ਇਹ ਸਿੱਖ ਲਿਆ ਹੈ ਕਿ ਸਭ ਕੁੱਝ ਮੇਰੇ ਵੱਸ ਵਿਚ ਰਹਿ ਕੇ ਨਹੀਂ ਵਾਪਰਦਾ। ਬਹੁਤ ਕੁੱਝ ਵਾਪਰਿਆ ਹੈ, ਮੇਰੇ ਵੱਸ ਤੋਂ ਕਿਸੇ ਬਾਹਰਲੀ ਸ਼ਕਤੀ ਦੇ ਅਦਿੱਖ ਆਦੇਸ਼ ਦੇ ਅਧੀਨ। ਇਸ ਲਈ ਮੈਂ ਜ਼ਿੰਦਗੀ ਨਾਲ ਸਮਝੌਤਾ ਕੀਤਾ ਹੋਇਆ ਹੈ—ਜੋ ਹੋ ਰਿਹਾ ਹੈ, ਜਿਸ ਤਰ੍ਹਾਂ ਹੋ ਰਿਹਾ ਹੈ, ਮੈਨੂੰ ਉਹ ਮਨਜ਼ੂਰ ਹੈ। ਮੇਰੀ ਇੱਛਾ ਨਾਲ ਵਾਪਰਿਆ ਕਿ ਮੇਰੀ ਇੱਛਾ ਦੇ ਬਿਨਾਂ ਵਾਪਰ ਗਿਆ, ਮੈਨੂੰ ਪਰਵਾਨ ਹੈ। ਹੋਰ ਕੋਈ ਰਾਹ ਮੈਨੂੰ ਆਪ-ਸਹੇੜੇ ਮਨ ਤੇ ਬੁੱਧੀ ਦੇ ਕਲੇਸ਼ਾਂ ਤੋਂ ਬਚਣ ਦਾ ਲੱਭਿਆ ਨਹੀਂ। ਮੇਰੇ ਇਸੇ ਭਾਵ ਨੂੰ ਧਾਰਮਿਕ ਭਾਸ਼ਾ ਵਿਚ ਇਉਂ ਵੀ ਪ੍ਰਗਟਾ ਲਈਦਾ ਹੈ :

**ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥**

# ਫ਼ਰੀਦਕੋਟ

ਫ਼ਰੀਦਕੋਟ ਦੀ ਕਹਾਣੀ ਭਾਰਤ ਦੇ ਸੁਪ੍ਰੀਮ ਕੋਰਟ ਦੇ ਸਾਬਕਾ ਜਸਟਿਸ ਸ੍ਰੀ ਮਿਹਰ ਚੰਦ ਮਹਾਜਨ ਦੇ ਦਿੱਲੀ ਵਾਲੇ ਘਰ ਤੋਂ ਸ਼ੁਰੂ ਹੁੰਦੀ ਹੈ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸਿੰਡੀਕੇਟ ਦੀ ਮੀਟਿੰਗ ਡਾ. ਮਹਾਜਨ ਦੇ ਜ਼ੋਰ ਦੇਣ ਉੱਤੇ ਉਨ੍ਹਾਂ ਦੇ ਘਰ ਹੋਣੀ ਨਿਸਚਿਤ ਹੋਈ ਸੀ। ਇਸ ਮੀਟਿੰਗ ਵਿਚ ਡਾ. ਕੋਠਾਰੀ ਜੀ ਵਾਲੇ ਐਜੂਕੇਸ਼ਨ ਕਮਿਸ਼ਨ ਦੀ ਰਪੋਟ ਵਿਚਾਰੀ ਜਾਣੀ ਸੀ। ਡਾ. ਮਹਾਜਨ ਪੰਜਾਬ ਯੂਨੀਵਰਸਿਟੀ ਸਿੰਡੀਕੇਟ ਦੇ ਧੜੱਲੇਦਾਰ ਮੈਂਬਰ ਸਨ ਤੇ ਆਮ ਤੌਰ ਉੱਤੇ ਉਨ੍ਹਾਂ ਦੀ ਰਾਏ ਅੱਗੇ ਸਾਰੇ ਮੈਂਬਰ ਸਿਰ ਨਿਵਾ ਦਿਆ ਕਰਦੇ ਸਨ, ਪਰ ਐਤਕੀ ਮੈਂ ਫ਼ੈਸਲਾ ਕਰ ਕੇ ਗਿਆ ਸਾਂ ਕਿ ਮਹਾਜਨ ਜੀ ਦੀ ਡਟ ਕੇ ਮੁਖ਼ਾਲਿਫ਼ਤ ਕਰਨੀ ਹੈ। ਉਨ੍ਹਾਂ ਦਾ ਮੱਤ ਸੀ ਕਿ ਕੇਂਦਰ ਸਰਬ ਸ਼ਕਤੀਮਾਨ ਹੋਣਾ ਚਾਹੀਦਾ ਹੈ ਤੇ ਸਾਰੇ ਦੇਸ ਦੀ ਸਿੱਖਿਆ ਦੀ ਭਾਸ਼ਾ ਇੱਕੋ ਹੋਣੀ ਚਾਹੀਦੀ ਹੈ। ਇਹ ਹਿੰਦੀ ਹੀ ਹੋ ਸਕਦੀ ਸੀ ਕਿਉਂਕਿ ਹਿੰਦੀ ਭਾਸ਼ਾ ਦੇ ਬੁਲਾਰਿਆਂ ਦੀ ਗਿਣਤੀ ਸਾਡੇ ਦੇਸ ਵਿਚ ਹੋਰ ਸਾਰੀਆਂ ਭਾਸ਼ਾਵਾਂ ਦੇ ਬੁਲਾਰਿਆਂ ਤੋਂ ਵੱਧ ਹੈ। ਮੈਂ ਦੂਹਾਂ ਮਾਮਲਿਆਂ ਉੱਤੇ ਉਨ੍ਹਾਂ ਦਾ ਵਿਰੋਧੀ ਸਾਂ। ਸੈਂਟਰ ਲਈ ਤਾਂ ਮੈਂ ਫ਼ੈਡਰਲ ਢਾਂਚੇ ਦਾ ਮੁਦਈ ਸਾਂ। ਮੇਰਾ ਮੱਤ ਸੀ ਕਿ ਮਾਲਾ ਦੇ ਮਣਕਿਆਂ ਵਾਂਗ ਹਰ ਰਾਜ ਅਧਿਕਾਰਾਂ ਨਾਲ ਸੰਪੰਨ ਹੋ ਕੇ ਕੇਂਦਰ ਨਾਲ ਜੁੜੇ ਤੇ ਸਿੱਖਿਆ ਦੇ ਮਾਮਲੇ ਵਿਚ ਮੈਂ ਹਿੰਦੀ ਨੂੰ ਸਾਰੇ ਰਾਜਾਂ ਵਿਚ ਸਿੱਖਿਆ ਦਾ ਮਾਧਿਅਮ ਬਣਾਉਣ ਦੀ ਥਾਂ, ਉਨ੍ਹਾਂ ਦੀਆਂ ਮਾਂ-ਬੋਲੀਆਂ ਦੇ ਨਾਲ ਹਿੰਦੀ ਨੂੰ ਜੋੜਕ ਭਾਸ਼ਾ ਵਜੋਂ ਵਰਤਣ ਦੇ ਹੱਕ ਵਿਚ ਸਾਂ।

ਪਰ ਮੇਰੀ ਸੱਧਰ ਨੂੰ ਪੰਜਾਬ ਦੀ ਉਚੇਰੀ ਸਿੱਖਿਆ ਦੇ ਡਾਇਰੈਕਟਰ ਸਾਹਿਬ ਨੇ ਪੂਰੀ ਨਾ ਹੋਣ ਦਿੱਤਾ। ਉਹ ਮੀਟਿੰਗ ਵਿਚ ਓਦੋਂ ਪਹੁੰਚੇ ਜਦੋਂ ਮਹਾਜਨ ਸਾਹਿਬ ਮੇਜ਼ ਉੱਤੇ ਰਖਵਾਏ ਛੱਤੀ ਤਰ੍ਹਾਂ ਦੇ ਪਕਵਾਨਾਂ ਦੀ ਤਾਰੀਫ਼ ਦੇ ਪੁਲ ਬੰਨ੍ਹ ਰਹੇ ਸਨ,

"ਇਹ 21 ਤਰ੍ਹਾਂ ਦਾ ਮਾਸ ਹੈ, ਹਰ ਇਕ ਦਾ ਸੁਆਦ ਵੱਖਰਾ ਤੇ ਹਰ ਇਕ ਨੂੰ ਬਣਾਉਣ ਦੀ ਵਿਧੀ ਵੀ ਵੱਖਰੀ ...।"

ਡਾਇਰੈਕਟਰ ਸ਼ਰਮਾ ਸਾਹਿਬ ਮੇਰੇ ਨਾਲ ਦੀ ਖ਼ਾਲੀ ਪਈ ਕੁਰਸੀ ਉੱਤੇ ਆ ਸਜੇ ਤੇ ਮੇਰੇ ਵੱਲ ਮੂੰਹ ਕਰ ਕੇ ਪੁੱਛਿਆ,

"Why are you here ? Go immediately and join Govt. Brijindra College, Faridkot as Principal. ਮੈਂ ਅੱਜ ਹੀ ਫ਼ਾਈਲ ਉੱਤੇ ਦਸਖ਼ਤ ਕੀਤੇ ਨੇ।"

ਸਨਿੱਚਰਵਾਰ ਦਾ ਦਿਨ ਸੀ। ਮੈਂ ਕਿਹਾ,

"ਜੀ, ਮੈਂ ਸੋਮਵਾਰ ਨੂੰ ਜਾ ਕੇ ਚਾਰਜ ਲੈ ਲਵਾਂਗਾ।"

ਬੋਲੇ, "ਨਹੀਂ, ਤੁਸੀਂ ਐਤਵਾਰ ਨੂੰ ਵੀ ਚਾਰਜ ਸੰਭਾਲ ਸਕਦੇ ਹੋ।"

ਮੈਂ ਜਿਵੇਂ ਕਿਵੇਂ ਰੋਟੀ ਤਾਂ ਖਾਧੀ ਪਰ ਮੀਟਿੰਗ ਦੇ ਜਿਸ ਸੈਸ਼ਨ ਵਿਚ ਮਹਾਜਨ ਹੁਰਾਂ ਨਾਲ ਟੱਕਰ ਹੋਣੀ ਸੀ, ਡੀ.ਪੀ.ਆਈ. ਸ਼ਰਮਾ ਜੀ ਦੀਆਂ ਤੁੱਖਣੀਆਂ ਕਰ ਕੇ ਮੈਨੂੰ ਉਹ ਵਿੱਚੇ ਛੱਡ ਕੇ ਫ਼ਰੀਦਕੋਟ ਲਈ ਭੱਜਣਾ ਪਿਆ।

ਓਦੋਂ ਫ਼ਰੀਦਕੋਟ ਦਾ ਕਾਲਜ ਪੰਜਾਬ ਦੇ ਨਖਿੱਧ ਕਾਲਜਾਂ ਵਿੱਚੋਂ ਸਿਰੇ ਦਾ ਕਾਲਜ ਮੰਨਿਆ ਜਾਂਦਾ ਸੀ। ਇਮਤਿਹਾਨਾਂ ਦੇ ਨੇੜੇ, ਪਾਸ ਹੋਣ ਲਈ ਸਾਰੇ ਪੰਜਾਬ ਦਾ ਦੜਾ ਮਾਲ ਮਾਈਗ੍ਰੇਸ਼ਨਾਂ ਕਰਵਾ ਕੇ ਫ਼ਰੀਦਕੋਟ ਵਿਚ ਪਹੁੰਚ ਜਾਂਦਾ ਸੀ ਕਿਉਂਕਿ ਏਥੇ ਕਿਸੇ ਰੋਕ-ਟੋਕ ਤੋਂ ਬਿਨਾਂ ਕਿਤਾਬਾਂ ਇਮਤਿਹਾਨੀ ਕਮਰਿਆਂ ਦੇ ਅੰਦਰ ਲਿਜਾਈਆਂ ਜਾ ਸਕਦੀਆਂ ਸਨ ਤੇ ਬਾਹਰ ਖੜੇ ਕੀਤੇ ਮਦਦਗਾਰਾਂ ਦੀ ਸਹਾਇਤਾ ਦਾ ਲਾਭ ਵੀ ਉਠਾਇਆ ਜਾ ਸਕਦਾ ਸੀ। ਏਥੋਂ ਤਕ ਕਿ ਯੂਨੀਵਰਸਿਟੀ ਦੀ ਉੱਤਰ-ਪੱਤਰੀ ਉੱਤੇ ਹੱਲ ਕੀਤੇ-ਕਿਤਾਏ ਸਵਾਲ, ਤੁਹਾਡੀ ਉੱਤਰ-ਪੱਤਰੀ ਦੀ ਥਾਂ, ਅੰਦਰ ਪਹੁੰਚ ਜਾਂਦੇ ਸਨ।

ਪਰ ਜਦੋਂ ਮੈਂ ਸੋਮਵਾਰ ਨੂੰ ਕਾਲਜ ਦਾ ਚਾਰਜ ਸੰਭਾਲਿਆ ਤਾਂ ਇਸ ਨਜ਼ਾਰੇ ਦੇ ਦਰਸ਼ਨ ਤਾਂ ਨਾ ਹੋ ਸਕੇ ਕਿਉਂਕਿ ਇਮਤਿਹਾਨਾਂ ਦੇ ਦਿਨ ਨਹੀਂ ਸਨ ਪਰ ਜਿਸ ਪਾਸੇ ਵੀ ਨਜ਼ਰ ਦੁੜਾਈ, ਮੱਕਿਓਂ ਪਰੇ ਵਾਲੇ ਪ੍ਰਸਿੱਧ ਉਜਾੜ ਦਾ ਨਮੂਨਾ ਹੀ ਦਿੱਸਿਆ। ਸਭ ਤੋਂ ਪਹਿਲਾਂ ਜਿਸ ਨਜ਼ਾਰੇ ਨਾਲ ਵਾਹ ਪਿਆ, ਉਹ ਇਹ ਸੀ ਕਿ ਬਾਹਰੋਂ ਕਾਲਜ ਦੇ ਅੰਦਰ ਪ੍ਰਵੇਸ਼ ਕਰਨ ਲਈ ਦੋ ਗੇਟ ਸਨ। ਜ਼ਿਆਦਾ ਵਰਤੋਂ ਸ਼ਹਿਰ ਵਾਲੇ ਪਾਸੇ ਦੇ ਗੇਟ ਦੀ ਹੁੰਦੀ ਸੀ। ਮੈਂ ਵੀ ਓਸੇ ਪਾਸਿਓਂ ਦਾਖ਼ਲ ਹੋਇਆ। ਲੋਹੇ ਦਾ ਗੇਟ ਸੀ ਪਰ ਬੰਦ ਨਹੀਂ ਸੀ ਹੋ ਸਕਦਾ ਕਿਉਂਕਿ ਉਸ ਦੀ ਰੇਲ-ਪਟੜੀ ਉੱਤੇ ਚੱਪਾ-ਚੱਪਾ ਮਿੱਟੀ ਜੰਮੀ ਹੋਈ ਸੀ। ਕਾਲਜ ਦੀ ਸਰਹੱਦ ਦੇ ਅੰਦਰ ਵੜਦੇ ਸਾਰ ਖੱਬੇ ਹੱਥ ਇਕ ਅੱਧ-ਚੱਕਰੀ ਪਾਰਕ ਸੀ ਜਿਸ ਦਾ ਦੂਜਾ ਸਿਰਾ ਦੂਜੇ ਗੇਟ ਨਾਲ ਜਾ ਮਿਲਦਾ ਸੀ। ਇਸ ਪਾਰਕ ਦੀ ਗੋਲਾਈ ਦੇ ਕੰਢੇ ਉੱਤੇ ਕਿਸੇ ਵੇਲੇ ਵਾੜ ਲਈ ਦਰਾਂਟੇ ਬੀਜੇ ਗਏ ਹੋਣਗੇ। ਇਨ੍ਹਾਂ ਦਰਾਂਟਿਆਂ ਦੀ ਕਟਾਈ ਨੂੰ ਪਤਾ ਨਹੀਂ ਕਿੰਨੇ ਸਾਲ ਬੀਤ ਗਏ ਹੋਣਗੇ ਕਿਉਂਕਿ ਉਹ ਉੱਲਰ ਕੇ ਸੜਕ ਉੱਤੇ ਵਿਛ ਚੁੱਕੇ ਸਨ। ਪੱਕੀ ਸੜਕ ਦੀ ਹੋਂਦ ਦਾ ਪਤਾ ਉਹ ਡੇਢ੍ਹ ਕੁ ਫ਼ੁਟ ਚੌੜਾ ਪਹਿਆ ਦੇ ਰਿਹਾ ਸੀ, ਜੋ ਪੈਦਲ, ਸਾਈਕਲ-ਸਵਾਰ ਤੇ ਸਕੂਟਰ-ਸਵਾਰ ਸਿੱਖਿਆ-ਭਾਲਕਾਂ ਤੇ ਸਿੱਖਿਆ-ਦਾਤਿਆਂ ਤੋਂ ਛੁੱਟ, ਐਰੇ-ਗ਼ੈਰੇ ਤੇ ਅਵਾਰਾ ਡੰਗਰਾਂ ਦੀ ਸਹੂਲਤ ਲਈ ਦਿਨ-ਰਾਤ ਰਵਾਂ ਰਹਿੰਦਾ ਸੀ। ਦਰਾਂਟਿਆਂ ਦੇ ਥੱਲੇ, ਕਿਸੇ ਵੇਲੇ ਕਿਆਰੀਆਂ ਹੁੰਦੀਆਂ ਹੋਣਗੀਆਂ। ਇਨ੍ਹਾਂ ਤਕ ਪਾਣੀ ਪਹੁੰਚਾਉਣ ਵਾਲੀਆਂ ਨਾਲੀਆਂ ਹੁੰਦੀਆਂ ਹੋਣਗੀਆਂ। ਸਭ ਕੁੱਝ ਜੋ ਅੱਖਾਂ ਨੂੰ ਤਰਾਵਤ ਬਖ਼ਸ਼ਣ ਵਾਲਾਂ ਸੀ, ਬੇਨਿਸ਼ਾਨ ਹੋ ਚੁੱਕਾ ਸੀ। ਪਾਰਕ ਵਾਲਾ ਘਾਹ ਕਰੀਬ ਕਰੀਬ ਸੁੱਕਾ ਪਿਆ ਸੀ। ਪਾਰਕ ਦੇ ਸਾਹਮਣੇ ਕਾਲਜ ਦੀ ਬਿਲਡਿੰਗ ਸੀ। ਸਾਹਮਣੀ ਸੱਜੀ ਨੁੱਕਰ ਉੱਤੇ ਪ੍ਰਿੰਸੀਪਲ ਦੇ ਕਮਰੇ ਦੇ ਬਾਹਰ ਚਿਕ ਲਟਕੀ ਹੋਈ ਸੀ। ਮੈਂ ਓਧਰ ਜਾਣ ਦੀ ਥਾਂ ਚਾਰੇ ਪਾਸੇ ਫਿਰ ਫਿਰਾ ਕੇ ਹਰ ਚੀਜ਼ ਦਾ ਜਾਇਜ਼ਾ ਆਪ ਲੈਣਾ ਚਾਹੁੰਦਾ ਸਾਂ। ਹਰ ਪਾਸੇ ਗੰਦਗੀ ਸੀ, ਕਾਲਜ ਦੀ ਬਿਲਡਿੰਗ ਦੀ ਹਾਲਤ ਖ਼ਸਤਾ ਸੀ। ਦਰਵਾਜ਼ਿਆਂ ਦੇ ਸ਼ੀਸ਼ੇ ਸਾਰੇ ਟੁੱਟੇ ਹੋਏ ਸਨ।

ਹੋਸਟਲ ਖ਼ਾਲੀ ਪਿਆ ਸੀ ਕਿਉਂਕਿ ਕਮਰਿਆਂ ਦੀਆਂ ਛੱਤਾਂ ਡਿੱਗੀਆਂ ਪਈਆਂ ਸਨ। ਜਿਹੜੇ ਦੋ ਕਮਰੇ ਠੀਕ ਸਨ ਉਹ ਕੁਰਸੀਆਂ-ਮੇਜ਼ਾਂ ਦੀ ਟੁੱਟ ਭੱਜ ਨਾਲ ਤੂਸੇ ਪਏ ਸਨ। ਹੋਸਟਲ ਦੇ ਪਿਛਵਾੜੀ ਹੀ ਕਿਚਨ ਸੀ ਜੋ ਬੰਦ ਪਿਆ ਸੀ। ਅੰਦਰ ਧੂਏਂ ਨਾਲ ਕਾਲਾ ਸ਼ਾਹ ਸੀ। ਭੁੰਜੇ ਚੁੱਲ੍ਹਾ ਸੀ ਜਿਸ ਵਿਚ ਲੱਕੜਾਂ ਬਲਦੀਆਂ ਸਨ। ਦੋ ਗੰਦੇ ਤੱਪੜ ਵੀ ਵਿੱਛੇ ਹੋਏ ਸਨ, ਜਿਨ੍ਹਾਂ ਉੱਤੇ ਬੈਠ ਕੇ ਕਦੀ ਹੋਸਟਲ ਵਾਲੇ ਰੋਟੀ ਖਾਂਦੇ ਹੋਣਗੇ। ਬਾਹਰ ਇਕ ਵੱਡਾ ਸਾਰਾ ਮੈਲ ਨਾਲ ਕਾਲਾ ਹੋਇਆ ਮੇਜ਼ ਪਿਆ ਸੀ, ਪਰ ਉਸ ਦੇ ਦੁਆਲੇ ਕੁਰਸੀਆਂ ਕੋਈ ਨਹੀਂ ਸਨ। ਕਿਚਨ ਦੇ ਅੰਦਰੋਂ ਬਾਹਰੋਂ ਬੋ ਆ ਰਹੀ ਸੀ।

ਕਾਲਜ ਦਾ ਆਪਣਾ ਫ਼ਾਰਮ ਸੀ ਜਿੱਥੇ ਖੇਤੀ ਦੀ ਕਲਾਸ ਨੂੰ ਖੇਤੀ ਦੇ ਸਿਲੇਬਸ ਅਨੁਸਾਰ ਪੜ੍ਹਾਇਆ ਜਾਂਦਾ ਹੋਵੇਗਾ ਪਰ ਫ਼ਾਰਮ ਵਿਚ ਖੇਤੀ ਦਾ ਨਾਂ-ਨਿਸ਼ਾਨ ਹੀ ਕੋਈ ਨਹੀਂ ਸੀ। ਪਾਣੀ ਦੀਆਂ ਆਪਣੀਆਂ ਮੋਟਰਾਂ ਵੀ ਲੱਗੀਆਂ ਹੋਈਆਂ ਸਨ ਤੇ ਨਹਿਰੀ ਪਾਣੀ ਵੀ ਮਿਲਦਾ ਸੀ ਪਰ ਉਹ ਜਾਂਦਾ ਕਿੱਥੇ ਸੀ ?

ਖੇਡ-ਮੈਦਾਨ ਵੀ ਵੇਖੇ, ਕੈਂਟੀਨ ਦਾ ਗੇੜਾ ਵੀ ਕੱਢਿਆ—ਗੱਲ ਕੀ, ਮੈਂ ਆਪਣੀ ਕੁਰਸੀ ਉੱਤੇ ਬੈਠਣ ਤੋਂ ਪਹਿਲਾਂ ਸਾਰੇ ਕਾਲਜ ਦਾ ਮੁਆਇਨਾ ਕਰ ਲਿਆ।

ਮੈਨੂੰ ਇਹ ਪਤਾ ਲਾਉਣ ਵਿਚ ਤਾਂ ਦੇਰ ਨਾ ਲੱਗੀ ਕਿ ਸਾਰੀ ਮਿਲਖ ਨਿਖਸਮੀ ਪਈ ਸੀ ਤੇ ਇਸ ਨੂੰ ਚੁੱਕ ਕੇ ਪਰਵਾਨ ਮਿਆਰਾਂ ਉੱਤੇ ਪੁਚਾਉਣ ਦਾ ਕੰਮ ਸੌਖਾ ਨਹੀਂ ਹੋਣ ਲੱਗਾ। ਅਸਲ ਔਖੀ ਗੱਲ ਸੀ ਪੜ੍ਹਾਈ ਦੇ ਮਾਹੌਲ ਨੂੰ ਠੁੱਕ ਸਿਰ ਕਰਨ ਦੀ। ਕਾਲਜ ਦੇ ਕੈਂਪਸ ਦਾ ਦੌਰਾ ਮੁਕਾ ਕੇ ਮੈਂ ਪ੍ਰਿੰਸੀਪਲ ਦੀ ਕੁਰਸੀ ਉੱਤੇ ਜਾ ਬੈਠਣਾ ਸੀ। ਰਾਹ ਵਿਚ ਮੈਂ ਆਪਣੇ ਹਵਾਸ ਇਕਾਗਰ ਕਰ ਕੇ ਸੋਚਣ ਲੱਗ ਪਿਆ ਕਿ ਮੇਰਾ ਪਲੇਠਾ ਕਦਮ ਕਿਵੇਂ ਦਾ ਹੋਵੇ—ਕਰਮਜੀਤ ਤੇ ਕਿਰਪਾਲ ਸਿੰਘ ਕੋਮਲ ਨਾਲ ਮਿਲਣੀ (ਇਹ ਦੋਵੇਂ ਮੇਰੇ ਪਿਆਰੇ ਸ਼ਾਗਿਰਦ ਏਥੇ ਪੰਜਾਬੀ ਪੜ੍ਹਾ ਰਹੇ ਸਨ) ? ਸਟਾਫ਼ ਦੀ ਮੀਟਿੰਗ ? ਵਿਦਿਆਰਥੀਆਂ ਨੂੰ ਸੰਬੋਧਨ ? ਦਫ਼ਤਰੀ ਅਮਲੇ ਨਾਲ ਜਾਣ-ਪਛਾਣ ?

ਅਚਾਨਕ ਸੁੱਝੀ ਕਿ ਪਹਿਲਾਂ ਕਾਲਜ ਦੀ 'ਦਰਾਂਟਾਵਾਦੀ' ਰੁਚੀ ਨੂੰ ਹੱਥ ਪਾਇਆ ਜਾਏ। ਸਨੇਹਾ ਆਪਣੇ ਆਪ ਸਾਰੀਆਂ ਧਿਰਾਂ ਨੂੰ ਪਹੁੰਚ ਜਾਵੇਗਾ ਕਿ ਜੋ ਵੀ ਆਇਆ ਹੈ ਉਹ ਕਾਲਜ ਦਾ ਸਾਈਂ ਬਣ ਕੇ ਆਇਆ ਹੈ।

ਚਪੜਾਸੀ ਆ ਚੁੱਕਾ ਸੀ। ਮੈਂ ਆਪਣੇ ਛੋਟੇ ਜਿਹੇ ਦਫ਼ਤਰ ਵਿਚ ਵੜਦਿਆਂ ਉਸ ਨੂੰ ਹੈਡ ਕਲਰਕ ਬੁਲਾਉਣ ਲਈ ਕਿਹਾ। ਮੈਂ ਕੁਰਸੀ ਉੱਤੇ ਬੈਠਾ ਹੀ ਸਾਂ ਕਿ ਪਿਛਲੇ ਦਰਵਾਜ਼ੇ ਤੋਂ ਕਲਰਕਾਂ ਵਰਗੇ ਹੈਡ ਕਲਰਕ ਨੇ ਆ ਫ਼ਤਿਹ ਬੁਲਾਈ। ਚਪੜਾਸੀ ਵਾਂਗ ਉਸ ਨੇ ਵੀ ਅਨੁਮਾਨ ਲਾ ਲਿਆ ਸੀ ਕਿ ਨਵਾਂ ਸਾਹਿਬ ਆ ਗਿਆ ਹੈ। ਮੈਂ ਉਸ ਨੂੰ ਪੁੱਛਿਆ,

"ਕਾਲਜ ਦੀ ਕੋਈ ਡਿਊਟੀ-ਲਿਸਟ ਬਣੀ ਹੋਈ ਹੈ ਤਾਂ ਲੈ ਆਓ।"

ਉਹ ਕੁੱਝ ਮਿੰਟਾਂ ਬਾਅਦ ਇਕ ਬੁੱਢੀ ਜਿਹੀ ਟਾਈਪ ਹੋਈ ਲਿਸਟ ਲੈ ਆਇਆ। ਮੈਂ ਵੇਖ ਲਿਆ ਕਿ ਕਾਲਜ ਦਾ ਫ਼ਿਜ਼ੀਕਲ ਡਾਇਰੈਕਟਰ ਫੁੱਲਾਂ, ਪਾਰਕਾਂ, ਆਦਿ ਦੀ ਸੰਭਾਲ ਦਾ ਇਨਚਾਰਜ ਹੈ।

ਮੈਂ ਉਸ ਰਾਹੀਂ ਫ਼ਿਜ਼ੀਕਲ ਡਾਇਰੈਕਟਰ ਨੂੰ ਬੁਲਾ ਭੇਜਿਆ।

ਕੁੱਝ ਚਿਰ ਪਿੱਛੋਂ ਇਕ ਪੰਜ ਫ਼ੁਟ ਨੌਂ-ਦਸ ਇੰਚ ਦੇ ਕਰੀਬ ਉੱਚੇ ਕੱਦ ਤੇ ਢਿੱਲੀ ਪੱਗ ਵਾਲੇ ਸਰਦਾਰ ਨੇ ਆ ਫ਼ਤਿਹ ਬੁਲਾਈ।

"ਤੁਸੀਂ ਹੋ ਫ਼ਿਜ਼ੀਕਲ ਡਾਇਰੈਕਟਰ ?"

"ਜੀ।"

"ਕਿੰਨਾ ਚਿਰ ਹੋ ਗਿਆ, ਏਸ ਕਾਲਜ ਵਿਚ ?"

"ਪੰਜ ਸਾਲ।"

"ਰਹਿੰਦੇ ਕਿੱਥੇ ਓ ?"

"ਮੈਂ ਪਿੰਡ ਆਪਣੇ ਬਾਲ-ਬੱਚਿਆਂ ਨਾਲ ਰਹਿੰਦਾ ਹਾਂ। ਏਥੋਂ ਢਾਈ-ਤਿੰਨ ਕੋਹ ਦੀ ਵਾਟ ਉੱਤੇ ਹੈ।"

"ਹੁਣ ਤੁਸੀਂ ਕਿੱਥੋਂ ਦੀ ਬਦਲੀ ਕਰਾਉਣੀ ਚਾਹੋਗੇ ?

"ਕਿਤੋਂ ਦੀ ਵੀ ਨਹੀਂ। ਮੈਂ ਤਾਂ ਏਥੇ ਹੀ ਠੀਕ ਹਾਂ।"

"ਬੈਠੋ," ਮੈਂ ਕੁਰਸੀ ਵੱਲ ਇਸ਼ਾਰਾ ਕਰ ਕੇ ਉਸ ਨੂੰ ਕਿਹਾ।

ਉਹ ਬੈਠ ਗਿਆ।

ਮੈਂ ਉਸ ਦੀਆਂ ਅੱਖਾਂ ਵਿਚ ਅੱਖਾਂ ਗੱਡ ਕੇ ਕਿਹਾ,

"ਸਰਦਾਰ ਬਹਾਦਰ! ਮੈਂ ਤਾਂ ਕਾਲਜ ਵਿਚ ਉਨ੍ਹਾਂ ਨੂੰ ਹੀ ਰਹਿਣ ਦੇਣੈਂ ਜੋ ਕੰਮ ਕਰਦੇ ਨੇ। ਵਿਹਲੜ ਮੈਂ ਕੋਈ ਨਹੀਂ ਰਹਿਣ ਦੇਣਾ।"

ਉਹ ਕੁੱਝ ਹਿੱਲ ਜਿਹਾ ਗਿਆ ਤੇ ਬੋਲਿਆ,

"ਸਰ, ਮੇਰੇ ਕਿਸੇ ਦੁਸ਼ਮਨ ਨੇ ਤੁਹਾਡੇ ਕੰਨ ਭਰ ਦਿੱਤੇ ਨੇ। ਮੈਂ ਵਿਹਲੜ ਨਹੀਂ ਹਾਂ ਜੀ।"

ਮੈਂ ਡਿਊਟੀ ਸ਼ੀਟ ਉਸ ਦੇ ਸਾਹਮਣੇ ਕਰ ਕੇ ਉਸ ਦੇ ਦਸਖ਼ਤਾਂ ਵੱਲ ਇਸ਼ਾਰਾ ਕਰਦਿਆਂ ਉਸ ਨੂੰ ਪੁੱਛਿਆ,

"ਇਹ ਦਸਖ਼ਤ ਤੁਹਾਡੇ ਨੇ?"

"ਜੀ।"

"ਜੇ ਸਰਦਾਰ ਜੀ! ਤੁਸੀਂ ਕੰਮ ਕਰਦੇ ਹੁੰਦੇ ਤਾਂ ਦਰਾਂਟਿਆਂ ਤੇ ਪਾਰਕ ਦਾ ਇਹ ਹਾਲ ਨਾ ਹੁੰਦਾ।

"ਸਰ, ਕੈਂਚ ਦੇ ਬਗ਼ੈਰ ਦਰਾਂਟੇ ਕਿਵੇਂ ਕੱਟੇ ਜਾਂਦੇ?

"ਮੇਰੀ ਗੱਲ ਕੰਨ ਖੋਲ੍ਹ ਕੇ ਸੁਣ ਲਓ ਤੇ ਪੱਲੇ ਵੀ ਬੰਨ੍ਹ ਲਓ ਤਾਂ ਜੋ ਮੈਨੂੰ ਇਹੀ ਗੱਲ ਦੋਬਾਰਾ ਨਾ ਕਹਿਣੀ ਪਵੇ। ਤੁਹਾਡੇ ਆਰਾਮ ਦੇ ਦਿਨ ਖ਼ਤਮ ਹੋ ਚੁੱਕੇ। ਅੱਜ ਤੋਂ ਕੰਮ ਦੇ ਦਿਨ ਸ਼ੁਰੂ ਸਮਝੋ। ਜੇ ਕਰੋਗੇ ਤਾਂ ਸ਼ਾਬਾਸ਼ ਮਿਲੇਗੀ, ਨਹੀਂ ਕਰੋਗੇ ਤਾਂ ਬਦਲੀ ਲਈ ਤਿਆਰ ਰਹੋ। ਗੁਰਦਾਸਪੁਰ ਦੀ ਇਕ ਵੇਕੈਂਸੀ ਤੁਹਾਨੂੰ ਉਡੀਕ ਰਹੀ ਹੈ। ਹੁਣ ਕੀ ਟਾਈਮ ਹੈ?"

ਉਸ ਨੇ ਆਪਣੇ ਗੁੱਟ ਉੱਤੇ ਬੱਝੀ ਘੜੀ ਵੱਲ ਵੇਖ ਕੇ ਕਿਹਾ,

"ਜੀ, ਦਸ ਵੱਜੇ ਨੇ।"

"ਕੱਲ੍ਹ ਸਵੇਰ ਦੇ ਦਸ ਵਜੇ ਤਕ ਦਰਾਂਟਿਆਂ ਦੀ ਹਿਸਾਬ ਸਿਰ ਵਾੜ ਤਿਆਰ ਹੋ ਜਾਏ, ਪਾਰਕ ਦੇ ਘਾਹ ਦੀ ਕਟਾਈ ਹੋ ਜਾਏ ਤੇ ਪਾਣੀ ਦਿੱਤਾ ਹੋਵੇ, ਪਾਣੀ ਵਾਲੀਆਂ ਸਾਰੀਆਂ ਨਾਲੀਆਂ ਵਿਚ ਪਾਣੀ ਚਾਲੂ ਹੋਵੇ ਤੇ ਕਿਆਰੀਆਂ ਫੁੱਲਾਂ ਦੀ ਬਿਜਾਈ ਲਈ ਤਿਆਰ ਹੋਣ। ਮੈਂ ਕੋਈ ਬਹਾਨਾ ਨਹੀਂ ਸੁਣਨਾ। ਕੱਲ੍ਹ ਦਸ ਵਜੇ ਤੁਸੀਂ ਤਸ਼ਰੀਫ਼ ਲੈ ਆਇਓ। ਮੈਂ ਤੁਹਾਡੀ ਕਾਰਵਾਈ ਵੇਖਣ ਲਈ ਤੁਹਾਡੇ ਨਾਲ ਚੱਲਾਂਗਾ। ਹੁਣ ਤੁਸੀਂ ਤਸ਼ਰੀਫ਼ ਲਿਜਾ ਸਕਦੇ ਹੋ।"

ਮੈਨੂੰ ਨਹੀਂ ਪਤਾ ਕਿੱਥੋਂ ਕੈਂਚ ਆਇਆ ਤੇ ਕਿੱਥੋਂ ਪਾਰਕ ਦੇ ਘਾਹ ਕੱਟਣ ਵਾਲੀ ਮਸ਼ੀਨ ਆਈ ਪਰ ਫ਼ਿਜ਼ੀਕਲ ਡਾਇਰੈਕਟਰ ਸਾਹਿਬ ਮਾਲੀਆਂ ਦੇ ਜੱਥੇ ਨੂੰ ਨਾਲ ਲੈ ਕੇ ਸਾਰੀ ਰਾਤ ਜਾਗਦੇ ਰਹੇ ਤੇ ਅਗਲੇ ਦਿਨ ਸਵੇਰੇ ਦਸ ਵਜੇ ਆਪਣੀ ਕਾਰਗੁਜ਼ਾਰੀ ਵਿਖਾਉਣ ਲਈ ਮੈਨੂੰ ਲਿਜਾਣ ਲਈ ਆ ਹਾਜ਼ਰ ਹੋਏ। ਮੈਂ ਉਨ੍ਹਾਂ ਦੇ ਨਾਲ ਜਾ ਕੇ ਸਾਰਾ ਕੰਮ ਵੇਖਿਆ ਤੇ ਡਾਇਰੈਕਟਰ ਨੂੰ ਸ਼ਾਬਾਸ਼ ਦਿੱਤੀ। ਉਨ੍ਹਾਂ ਦੇ ਨਾਲ ਸਾਰੇ ਮਾਲੀਆਂ ਨੂੰ ਆਪਣੇ ਦਫ਼ਤਰ ਵਿਚ ਲਿਆ ਕੇ ਚਾਹ ਪਿਆਈ ਤੇ ਅੱਗੋਂ ਲਈ ਕੰਮ ਨਾਲ ਮੇਰੀ ਖ਼ੁਸ਼ੀ ਜਿੱਤਣ ਦੀ ਪ੍ਰੇਰਨਾ ਦੇ ਕੇ ਤੋਰ ਦਿੱਤਾ।

ਇੱਕੋ ਦਿਨ ਵਿਚ ਕਾਲਜ ਦੀ ਸ਼ਕਲ ਬਦਲੀ ਵੇਖ ਕੇ, ਮੁੰਡਿਆਂ ਨੂੰ ਵੀ·ਤੇ ਸਟਾਫ਼

ਦੇ ਮੈਂਬਰਾਂ ਨੂੰ ਵੀ, ਆਪਣਾ ਮੂੰਹ ਖੋਲ੍ਹੇ ਬਿਨਾਂ, ਮੈਂ ਜੋ ਕੁੱਝ ਕਹਿਣਾ ਸੀ, ਉਹ ਕਹਿ ਦਿੱਤਾ ਸੀ। ਮੇਰਾ ਪਹਿਲਾ ਕਦਮ ਟਿਕਾਣੇ ਸਿਰ ਰੱਖਿਆ ਜਾ ਚੁੱਕਾ ਸੀ। ਔਖਾ ਕਾਲਜ ਮੈਨੂੰ ਇੱਕੋ ਜੁਗਤ ਨਾਲ ਸੌਖਾ ਲੱਗਣ ਲੱਗ ਪਿਆ ਸੀ।

ਹੁਣ ਮੈਂ ਸੂਚੀ ਬਣਾਉਣ ਲੱਗ ਪਿਆ ਅਗਲੇ ਕੰਮਾਂ ਦੀ। ਪਹਿਲ ਕਿਸ ਨੂੰ ਦਿਆਂ ਤੇ ਦੂਜ ਕਿਸ ਨੂੰ ? ਮੈਂ ਸਭ ਤੋਂ ਪਹਿਲਾਂ ਫੜਿਆ ਟੁੱਟੇ ਸ਼ੀਸ਼ਿਆਂ ਦੀ ਬਹਾਲੀ ਦਾ ਕੰਮ। ਕਾਲਜ ਦਾ ਅਮੈਲਗੇਮੇਟਿਡ ਫ਼ੰਡ ਪ੍ਰਿੰਸੀਪਲ ਆਪਣੀ ਮਰਜ਼ੀ ਨਾਲ ਖ਼ਰਚ ਕਰ ਸਕਦਾ ਹੈ। ਇਹ ਫ਼ੰਡ ਬਥੇਰਾ ਪਿਆ ਸੀ। ਕਦੇ ਕਿਸੇ ਨੇ ਖ਼ਰਚ ਨਹੀਂ ਸੀ ਕੀਤਾ। ਮੈਂ ਪੀ.ਡਬਲਿਊ.ਡੀ. ਦੇ ਐਸ.ਡੀ.ਓ ਨੂੰ ਫ਼ੋਨ ਕਰ ਕੇ ਬੁਲਾਇਆ। ਉਸ ਨੂੰ ਕਿਹਾ,

"ਸਾਰੇ ਕਾਲਜ ਦੇ ਟੁੱਟੇ ਸ਼ੀਸ਼ੇ ਲਵਾ ਦਿਓ, ਪੈਸੇ ਮੈਂ ਦਿਆਂਗਾ।" ਦੂਹਾਂ ਤਿੰਨਾਂ ਦਿਨਾਂ ਵਿਚ ਇਹ ਕੰਮ ਸਿਰੇ ਚੜ੍ਹ ਗਿਆ। ਐਕਸ.ਈ.ਐਨ. ਸ਼ਾਇਦ ਫ਼ੀਰੋਜ਼ਪੁਰ ਹੁੰਦਾ ਸੀ। ਉਸ ਨੂੰ ਫ਼ੋਨ ਖੜਕਾਇਆ ਤੇ ਕਿਸੇ ਦਿਨ ਸਰਕਾਰੀ ਡਿਊਟੀ ਉੱਤੇ ਫ਼ਰੀਦਕੋਟ ਦਾ ਦੌਰਾ ਰੱਖਣ ਦੀ ਬੇਨਤੀ ਕੀਤੀ। ਉਹ ਵੀ ਆ ਗਿਆ। ਮੈਂ ਉਸ ਨੂੰ ਨਾਲ ਲੈ ਕੇ ਹੋਸਟਲ ਗਿਆ। ਸਾਰਿਆਂ ਕਮਰਿਆਂ ਦੀਆਂ ਟੁੱਟੀਆਂ ਛੱਤਾਂ ਉਸ ਨੇ ਵੇਖ ਲਈਆਂ। ਖ਼ੁਸ਼ਕਿਸਮਤੀ ਨਾਲ ਹੋਸਟਲ ਦਾ ਸੁਪਰਡੰਟ ਪ੍ਰੋ. ਕਰਮਜੀਤ ਸਿੰਘ ਸੀ। ਉਹ ਸਾਡੇ ਨਾਲ ਸੀ। ਉਸ ਨੂੰ ਹੋਸਟਲ ਦੇ ਵਿਚ ਹੀ ਰਿਹਾਇਸ਼ ਮਿਲੀ ਹੋਈ ਸੀ। ਮੈਂ ਉਸ ਦੀ ਡਿਊਟੀ ਐਕਸ.ਈ.ਐਨ. ਸਾਹਿਬ ਨਾਲ ਲਾ ਦਿੱਤੀ। ਉਸ ਨੂੰ ਜਿਸ ਤਰ੍ਹਾਂ ਸਮਝਾਇਆ ਸੀ, ਉਸ ਨੇ ਪੂਰੀ ਤਨਦਿਹੀ ਨਾਲ ਕੇਸ ਦਾ ਪਿੱਛਾ ਕੀਤਾ। ਜਿਸ ਨੇ ਨਕਸ਼ੇ ਤਿਆਰ ਕਰਨੇ ਸਨ, ਉਸ ਦੇ ਮਗਰ ਲੱਗਾ। ਜਿਸ ਨੇ ਖ਼ਰਚੇ ਦਾ ਅਨੁਮਾਨ ਲਾਉਣਾ ਸੀ, ਫੇਰ ਉਸ ਦੇ ਦੁਆਲੇ ਹੋ ਗਿਆ। ਫੇਰ ਵਾਰੋ ਵਾਰੀ ਐਸ.ਡੀ.ਓ., ਐਕਸ.ਈ.ਐਨ. ਤੇ ਐਸ.ਈ. ਤਕ ਉਹ ਧੱਕੇ ਖਾਂਦਾ ਤੇ ਮੈਨੂੰ ਫ਼ਾਈਲਾਂ ਦੀ ਤੋਰ ਦੀ ਖ਼ਬਰ ਨਾਲੋ-ਨਾਲ ਦੇਂਦਾ ਰਿਹਾ। ਉਸ ਦੀ ਮਿਹਨਤ ਦਾ ਫਲ ਇਹ ਨਿਕਲਿਆ ਕਿ ਉਸਾਰੀ ਸ਼ੁਰੂ ਹੋ ਗਈ। ਸਾਰਿਆਂ ਕਮਰਿਆਂ ਦੀਆਂ ਛੱਤਾਂ ਤਿਆਰ ਹੋ ਗਈਆਂ। ਸਫ਼ੈਦੀ ਨਾਲ ਹਰ ਕਿਊਬੀਕਲ ਅੰਦਰੋਂ-ਬਾਹਰੋਂ ਲਿਸ਼ਕਣ ਲੱਗ ਪਿਆ। ਫ਼ਰਨੀਚਰ ਲੋਕਲ ਜੇਲ ਦੇ ਸੁਪਰਡੰਟ ਸਾਹਿਬ ਦੀ ਕਿਰਪਾ ਨਾਲ ਕੈਦੀਆਂ ਨੇ ਬਣਾ ਦਿੱਤਾ। ਦਾਖ਼ਲਿਆਂ ਦੇ ਵੇਲੇ ਧਨਾਢ ਅਸਾਮੀਆਂ ਨੂੰ ਪ੍ਰੇਰ ਕੇ ਹਰ ਕਮਰੇ ਵਿਚ ਬਿਜਲੀ ਦੇ ਪੱਖੇ ਲਵਾ ਦਿੱਤੇ। ਪੱਖਿਆਂ ਦੇ ਖੰਭਾਂ ਉੱਤੇ ਦਾਤਿਆਂ ਦੀ ਸੂਚਨਾ ਪੇਂਟਰ ਪਾਸੋਂ ਲਿਖਵਾ ਦਿੱਤੀ। ਫ਼ਿਜ਼ੀਕਲ ਡਾਇਰੈਕਟਰ ਨੇ ਹੋਸਟਲ ਦੇ ਵਿਹੜੇ ਵਿਚ ਵਾਲੀਬਾਲ ਦੀ ਗ੍ਰਾਊਂਡ ਤੇ ਨੈੱਟ ਦਾ ਪ੍ਰਬੰਧ ਕਰ ਦਿੱਤਾ। ਰਸੋਈ ਦੀ ਜੂਨ ਬਦਲੇ ਬਿਨਾਂ ਹੋਸਟਲ ਦਾ ਕਾਇਆ-ਕਲਪ ਨਹੀਂ ਸੀ ਹੋ ਸਕਦਾ। ਕਰਮਜੀਤ ਬੜਾ ਸਿਆਣਾ ਸਾਥੀ ਸੀ। ਉਸ ਨੂੰ ਸਿਰਫ਼ ਇਸ਼ਾਰੇ ਦੀ ਲੋੜ ਹੁੰਦੀ ਸੀ। ਬਾਹਰ ਪਏ ਮੇਜ਼ ਨੂੰ ਸਰਫ਼ ਨਾਲ ਸਾਫ਼ ਕਰਾ ਕੇ ਉੱਤੇ ਨਵੀਂ ਰੈਕਸੀਨ ਲਵਾਈ ਗਈ। ਨਵੀਆਂ ਕੁਰਸੀਆਂ ਖ਼ਰੀਦੀਆਂ ਗਈਆਂ। ਨਵੇਂ ਭਾਂਡੇ ਤੇ ਨਵੀਆਂ ਪਲੇਟਾਂ ਖ਼ਰੀਦੀਆਂ ਗਈਆਂ। ਰਸੋਈਆਂ ਦੇ ਗਾਊਨ ਤੇ ਹੱਥ ਪੂੰਝਣ ਲਈ ਨਵੇਂ ਤੌਲੀਏ ਲਿਆਂਦੇ ਗਏ, ਜਿਨ੍ਹਾਂ ਨੂੰ ਰੋਜ਼ ਬਦਲਨਾ ਹੁੰਦਾ ਸੀ। ਚੇਤੇ ਨਹੀਂ ਮੇਰੇ ਹੁੰਦਿਆਂ ਰਸੋਈ ਦੇ ਅੰਦਰ ਸਫ਼ੈਦੀ ਹੋ ਗਈ ਸੀ ਕਿ ਨਹੀਂ, ਪਰ ਚੁੱਲ੍ਹੇ ਨੂੰ ਤੰਦੂਰ ਵਿਚ ਅਜੇ ਬਦਲਿਆ ਨਹੀਂ ਸੀ ਗਿਆ ਕਿ ਮੇਰੀ ਬਦਲੀ ਹੋ ਗਈ। ਫੇਰ ਵੀ ਮੈਨੂੰ ਤਸੱਲੀ ਰਹੀ ਕਿ ਮੇਰੀ ਸੂਚੀ ਵਿਚ ਦਰਜ ਪ੍ਰੋਗ੍ਰਾਮਾਂ ਵਿੱਚੋਂ ਹੋਸਟਲ ਵਾਲੀ ਮਦ ਕਾਫ਼ੀ ਹੱਦ ਤੱਕ ਸਿਰੇ ਚੜ੍ਹ ਚੁੱਕੀ ਸੀ।

ਨਿੱਕੇ ਨਿੱਕੇ ਸੁਧਾਰ ਵੱਡੇ ਬਣ ਕੇ ਸਟਾਫ਼ ਵਿਚ, ਵਿਦਿਆਰਥੀਆਂ ਤੇ ਸ਼ਹਿਰ ਦੇ

ਸਿਆਣੇ ਸ਼ਹਿਰੀਆਂ ਵਿਚ ਚਰਚਾ ਦਾ ਵਿਸ਼ਾ ਬਣਨ ਲੱਗ ਪਏ ਸਨ। ਮੈਂ ਨਹੀਂ ਸੀ ਬੋਲਦਾ ਪਰ ਕਾਲਜ ਆਪ ਬੋਲਣ ਲੱਗ ਪਿਆ ਸੀ ਕਿ ਮੇਰਾ ਰੁਖ਼ ਵਿਕਾਸ ਵੱਲ ਹੈ। ਇਸ ਦੇ ਪਿੱਛੇ ਜਿਸ ਜੁਗਤ ਨੇ ਕਾਇਆ-ਕਲਪ ਕੀਤਾ, ਉਸ ਦਾ ਭੇਤ ਮੈਂ ਹੁਣੇ ਖੋਲ੍ਹਾਂਗਾ। ਮੈਨੂੰ ਕਾਲਜ ਦੀ ਐਗ੍ਰੀਕਲਚਰ ਕਲਾਸ ਲਈ ਫ਼ਾਰਮ ਨੂੰ ਠੁੱਕ ਸਿਰ ਕਰਨ ਉੱਤੇ ਬੇਹੱਦ ਸਿਰ-ਖਪਾਈ ਕਰਨੀ ਪਈ, ਬਾਕੀ ਤਾਂ ਕੰਮ ਰਵਾਂ ਹੋ ਗਿਆ ਲੱਗਦਾ ਸੀ। ਇਕ ਲਾਇਬ੍ਰੇਰੀਅਨ ਨੇ ਵੀ ਕਿਸੇ ਹੋਰ ਕਾਲਜ ਤੋਂ ਆ ਕੇ ਡਿਊਟੀ ਸੰਭਾਲ ਲਈ ਸੀ ਤੇ ਪਤਾ ਨਹੀਂ ਕਿੰਨੇ ਚਿਰ ਤੋਂ ਬੰਦ ਪਈ ਲਾਇਬ੍ਰੇਰੀ ਖੁੱਲ੍ਹ ਗਈ ਸੀ। ਕੈਂਨਟੀਨ ਵਿਚ ਵਿਕਣ ਵਾਲੇ ਸੌਦੇ ਦੀਆਂ ਕੀਮਤਾਂ ਬਾਜ਼ਾਰ ਨਾਲੋਂ ਘੱਟ ਕੀਮਤਾਂ ਮੁਕੱਰਰ ਹੋ ਗਈਆਂ ਸਨ ਤੇ ਇਨ੍ਹਾਂ ਦੀ ਲਿਸਟ ਓਥੇ ਲੱਗ ਗਈ ਸੀ। ਸ਼ਾਮ ਵੇਲੇ ਗਰਾਊਂਡਾਂ ਵਿਚ ਰੌਣਕ ਦਿੱਸਣ ਲੱਗ ਪਈ ਸੀ ਕਿਉਂਕਿ ਫਿਜ਼ੀਕਲ ਡਾਇਰੈਕਟਰ ਨੂੰ, ਕਾਲਜ ਦੀਆਂ ਟੀਮਾਂ ਤਿਆਰ ਕਰਨ ਲਈ ਸ਼ਾਮ ਵੇਲੇ ਵੀ ਆਪ ਹਾਜ਼ਰ ਹੋਣਾ ਪੈਂਦਾ ਸੀ ਤੇ ਹਰ ਗੇਮ ਦੇ ਪ੍ਰੋਫ਼ੈਸਰ ਇਨਚਾਰਜ ਨੂੰ ਵੀ ਆਉਣਾ ਪੈਂਦਾ ਸੀ। ਇਹ ਸਾਰੇ ਨਿੱਕੇ ਨਿੱਕੇ ਕੰਮ ਸਨ ਜਿਨ੍ਹਾਂ ਨੇ ਕਾਲਜ ਵਿਚ ਆਪਣੇ ਆਪ ਡਿਸਿਪਲਿਨ ਕਾਇਮ ਕਰ ਦਿੱਤਾ ਸੀ। ਮੈਨੂੰ ਓਸ ਪਾਸਿਓਂ ਕੋਈ ਤਕਲੀਫ਼ ਪੇਸ਼ ਨਹੀਂ ਸੀ ਆ ਰਹੀ।

ਮੇਰਾ ਪਹਿਲਾ ਅਸਲ ਇਮਤਿਹਾਨ ਹੋਣਾ ਸੀ ਸਾਲਾਨਾ ਇਮਤਿਹਾਨਾਂ ਵਿਚ ਤੇ ਮੈਂ ਕਸਮ ਖਾਧੀ ਹੋਈ ਸੀ ਕਿ ਫ਼ਰੀਦਕੋਟ ਦੀ ਇਮਤਿਹਾਨਾਂ ਵਿਚ ਨਕਲ ਦੀ ਬਦਨਾਮੀ ਨੂੰ ਖ਼ਤਮ ਕਰਨਾ ਹੈ। ਇਸ ਲਈ ਮੈਂ ਸਭ ਤੋਂ ਪਹਿਲਾਂ ਆਪਣੇ ਸਟਾਫ਼ ਦੀਆਂ ਡਿਊਟੀਆਂ ਲਾਈਆਂ ਜੋ ਕਾਲਜ ਦੀ ਬਿਲਡਿੰਗ ਦੇ ਬਾਹਰ, ਬਲਕਿ ਕਾਲਜ ਦੀ ਹੱਦ ਤੋਂ ਬਾਹਰ, ਇਮਤਿਹਾਨ ਦੇ ਸ਼ੁਰੂ ਹੋਣ ਤੋਂ ਲੈ ਕੇ ਖ਼ਤਮ ਹੋਣ ਤੱਕ ਪਹਿਰਾ ਦੇਣ ਨਾਲ ਸੰਬੰਧਿਤ ਸਨ ਤਾਂ ਜੋ ਬਾਹਰੋਂ ਕਿਸੇ ਕਿਸਮ ਦੀ ਕੋਈ ਮਦਦ ਇਮਤਿਹਾਨ ਵਿਚ ਬੈਠੇ ਵਿਦਿਆਰਥੀਆਂ ਤਕ ਨਾ ਪਹੁੰਚ ਸਕੇ। ਪੁਲਿਸ ਦੇ ਬੰਦੇ ਵੀ ਬਿਲਡਿੰਗ ਦੇ ਅੱਗੇ ਪਿੱਛੇ ਡਿਊਟੀ ਉੱਤੇ ਖੜੇ ਕੀਤੇ ਗਏ। ਯੂਨੀਵਰਸਿਟੀ ਵੱਲੋਂ ਜਿਨ੍ਹਾਂ ਦੀ ਡਿਊਟੀ ਹਾਲ ਦੇ ਅੰਦਰ ਲੱਗਦੀ ਸੀ ਉਨ੍ਹਾਂ ਬਾਰੇ ਵੀ ਆਮ ਸ਼ਿਕਾਇਤ ਹੁੰਦੀ ਸੀ ਕਿ ਉਹ ਵੱਢੀ ਲੈ ਕੇ ਵਿਦਿਆਰਥੀਆਂ ਦੀ ਮਦਦ ਕਰਦੇ ਸਨ। ਮੈਂ ਇਮਤਿਹਾਨ ਦੇ ਸ਼ੁਰੂ ਹੋਣ ਤੋਂ ਪਹਿਲਾਂ ਸੁਪਰਡੈਂਟ ਸਾਹਿਬ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਕਿ ਬਾਹਰ ਦਾ ਡਿਸਿਪਲਿਨ ਮੈਂ ਰੱਖਣਾ ਹੈ ਪਰ ਅੰਦਰ ਦੀ ਜ਼ਿੰਮੇਵਾਰੀ ਤੁਹਾਡੀ ਹੈ। ਜੇ ਅੰਦਰ ਦੀ ਕਿਸੇ ਨਾਜਾਇਜ਼ ਕਾਰਵਾਈ ਦੀ ਸ਼ਿਕਾਇਤ ਮਿਲੀ ਤਾਂ ਤੁਹਾਡੇ ਲਈ ਅੱਗੋਂ ਸੁਪਰਡੈਂਟ ਲੱਗਣਾ ਅਸੰਭਵ ਹੋ ਜਾਵੇਗਾ। ਓਦੋਂ ਮੈਂ ਯੂਨੀਵਰਸਿਟੀ ਦੀ ਸਿੰਡੀਕੇਟ ਦਾ ਮੈਂਬਰ ਸਾਂ ਤੇ ਧਮਕੀ ਦੀ ਏਨੀ ਕੁ ਕਿਸ਼ਤ ਸੁਪਰਡੈਂਟ ਲਈ ਕਾਫ਼ੀ ਹੋਣੀ ਚਾਹੀਦੀ ਸੀ। ਇਮਤਿਹਾਨ ਦੇ ਸ਼ੁਰੂ ਹੋਣ ਤੋਂ ਲੈ ਕੇ ਅਖ਼ੀਰ ਤੱਕ ਮੈਂ ਅੰਦਰ ਤੇ ਬਾਹਰ ਫਿਰ-ਫਿਰਾ ਕੇ ਦੇਖਦਾ ਸਾਂ ਕਿ ਨਾ ਕੋਈ ਬਾਹਰੋਂ ਹਾਲ ਦੇ ਅੰਦਰ ਮਦਦ ਪਹੁੰਚੇ ਤੇ ਨਾ ਵਿਦਿਆਰਥੀ ਇਕ ਦੂਜੇ ਦੀਆਂ ਨਕਲਾਂ ਕਰਨ। ਮੇਰਾ ਪਹਿਲਾ ਇਮਤਿਹਾਨ ਸੌ ਫ਼ੀ ਸਦੀ ਕਾਮਯਾਬ ਰਿਹਾ ਕਿਉਂਕਿ ਸਭ ਪਾਸਿਓਂ ਇਹੀ ਅਵਾਜ਼ ਆਉਂਦੀ ਰਹੀ ਕਿ ਐਤਕੀਂ ਕੋਈ ਵੀ ਨਕਲ ਨਹੀਂ ਵੱਜ ਸਕੀ। ਮੈਂ ਜਦੋਂ ਤੋਂ ਕਾਲਜ ਦਾ ਪ੍ਰਬੰਧ ਸੰਭਾਲਿਆ ਸੀ ਓਦੋਂ ਤੋਂ ਸਟਾਫ਼ ਨੂੰ ਸਚੇਤ ਕਰਦਾ ਰਹਿੰਦਾ ਸਾਂ ਕਿ ਮੈਂ ਇਮਤਿਹਾਨ ਵਿਚ ਨਕਲ ਨਹੀਂ ਹੋਣ ਦੇਣੀ। ਇਸ ਲਈ ਤੁਹਾਨੂੰ ਆਪਣੇ ਕੋਰਸ ਵੇਲੇ ਸਿਰ ਮੁਕਾਉਣ ਤੇ ਵਿਦਿਆਰਥੀਆਂ ਪਾਸੋਂ ਲਿਖਤੀ ਕੰਮ ਕਰਾਉਣ ਦਾ ਜਤਨ ਬਾਕਾਇਦਾ ਜਾਰੀ ਰੱਖਣਾ

ਚਾਹੀਦਾ ਹੈ। ਇਸ ਮੁਹਿੰਮ ਦਾ ਫਲ ਸਾਨੂੰ ਇਹ ਮਿਲਿਆ ਕਿ ਨਕਲ ਦੇ ਸਾਰੇ ਰਾਹ ਬੰਦ ਹੋਣ ਦੇ ਬਾਵਜੂਦ ਕਾਲਜ ਦਾ ਨਤੀਜਾ ਪਿਛਲੇ ਸਾਲ ਨਾਲੋਂ ਬਹੁਤ ਅੱਛਾ ਰਿਹਾ।

x x x x

ਇਕ ਦਿਨ ਕਿਸੇ ਦੀ ਸ਼ਿਕਾਇਤ ਆਈ ਕਿ ਮੇਰਾ ਸਾਈਕਲ ਚੁੱਕਿਆ ਗਿਆ ਹੈ। ਮੈਨੂੰ ਓਸ ਦਿਨ ਤੋਂ ਸਾਈਕਲਾਂ ਦੀ ਰਾਖੀ ਦਾ ਪੂਰਾ ਪ੍ਰਬੰਧ ਕਰਨ ਦਾ ਫ਼ਿਕਰ ਪੈ ਗਿਆ। ਸਾਇੰਸ ਬਲਾਕ ਦੇ ਪਿਛਲੇ ਪਾਸੇ ਸੜਕ ਦੀ ਹੱਦ ਬੰਦੀ ਤਕ ਥਾਂ ਖ਼ਾਲੀ ਪਈ ਸੀ। ਮੈਂ ਉਸ ਥਾਂ ਨੂੰ ਦੋਨੋਂ ਪਾਸਿਓਂ ਕੰਡਿਆਲੀ ਤਾਰ ਨਾਲ ਡੱਕ ਕੇ ਕੇਵਲ ਇਕ ਪ੍ਰਵੇਸ਼-ਦੁਆਰ ਰੱਖ ਲਿਆ। ਜੋ ਕੋਈ ਵੀ ਕਾਲਜ ਵਿਚ ਸਾਈਕਲ ਲੈ ਕੇ ਆਵੇ ਉਸ ਨੂੰ ਆਪਣਾ ਸਾਈਕਲ ਦੁਆਰ ਦੇ ਕੋਲ ਬੈਠੇ ਚਪੜਾਸੀ ਪਾਸੋਂ ਟਿਕਟ ਲੈ ਕੇ ਵਾੜੇ ਦੇ ਅੰਦਰ ਰੱਖਣਾ ਪੈਂਦਾ ਸੀ। ਇਹ ਕੋਈ ਬਹੁਤ ਵਧੀਆ ਪ੍ਰਬੰਧ ਨਹੀਂ ਸੀ, ਫੇਰ ਵੀ ਇਕ ਤਾਂ ਕਾਲਜ ਦੇ ਅੰਦਰ ਸਾਈਕਲਾਂ ਉੱਤੇ ਚੜ੍ਹ ਕੇ ਫਿਰਨ ਵਾਲਿਆਂ ਉੱਤੇ ਆਪਣੇ ਆਪ ਕੰਟਰੋਲ ਹੋ ਗਿਆ ਸੀ ਤੇ ਦੂਜੇ ਸਾਈਕਲ ਦੀ ਚੋਰੀ ਬੰਦ ਹੋ ਗਈ। ਇਹ ਤਜਰਬਾ ਬੜਾ ਸਫਲ ਰਿਹਾ। ਬਾਅਦ ਵਿਚ ਇਸੇ ਨੂੰ ਵੱਡੇ ਆਕਾਰ ਉੱਤੇ ਗੌਰਮਿੰਟ ਕਾਲਜ, ਲੁਧਿਆਣਾ ਵਿਚ ਲਾਗੂ ਕੀਤਾ ਗਿਆ ਸੀ।

ਮੈਂ ਸਿੰਡੀਕੇਟ ਦੀ ਮੀਟਿੰਗ ਵਿਚ ਹਰ ਮਹੀਨੇ ਚੰਡੀਗੜ੍ਹ ਜਾਣਾ ਹੀ ਹੁੰਦਾ ਸੀ। ਓਥੇ ਆਪਣੇ ਸਿੱਖਿਆ ਵਿਭਾਗ ਦੇ ਦਫ਼ਤਰ ਵਿਚ ਜਾ ਕੇ ਅਧਿਕਾਰੀਆਂ ਦੇ ਦੁਆਲੇ ਹੋ ਜਾਂਦਾ ਕਿ ਮੇਰੇ ਕਾਲਜ ਵਿਚ ਐਮ.ਏ. ਪੰਜਾਬੀ ਕਲਾਸ ਖੋਲ੍ਹੋ। ਕਾਲਜ ਵਿਚ ਮੇਰੇ ਇਲਾਵਾ, ਪ੍ਰੋ. ਕਰਮਜੀਤ ਸਿੰਘ ਤੇ ਪ੍ਰੋ. ਕਿਰਪਾਲ ਸਿੰਘ ਕੋਮਲ ਬੜੇ ਯੋਗ ਲੈਕਚਰਰ ਪੰਜਾਬੀ ਵਿਭਾਗ ਵਿਚ ਮੌਜੂਦ ਸਨ। ਮੈਂ ਪੰਜਾਬ ਦੇ ਸਾਰੇ ਸਰਕਾਰੀ ਕਾਲਜਾਂ ਵਿਚ ਸਭ ਤੋਂ ਸੀਨੀਅਰ ਪੰਜਾਬੀ ਅਧਿਆਪਕ ਸਾਂ ਤੇ ਪੰਜਾਬੀ ਦੀ ਐਮ.ਏ. ਕਲਾਸ ਨੂੰ ਪੜ੍ਹਾਉਣ ਦਾ ਲੰਮਾ ਤਜਰਬਾ ਲੈ ਕੇ ਬ੍ਰਿਜਿੰਦਰ ਕਾਲਜ ਵਿਚ ਆਇਆ ਸਾਂ। ਮੇਰੇ ਜ਼ੋਰ ਪਾਉਣ ਦਾ ਨਤੀਜਾ ਇਹ ਹੋਇਆ ਕਿ ਮਹਿਕਮੇ ਨੇ ਪੰਜਾਬੀ ਐਮ.ਏ. ਦੀ ਕਲਾਸ ਵਿਚ ਨਵੇਂ ਸੈਸ਼ਨ ਤੋਂ ਦਾਖ਼ਲੇ ਕਰਨ ਦੀ ਆਗਿਆ ਦੇ ਦਿੱਤੀ। ਇਸ ਨਾਲ ਪੰਜਾਬੀ ਵਿਭਾਗ ਲਈ ਕੁੱਝ ਨਵੀਆਂ ਅਸਾਮੀਆਂ ਮਿਲ ਗਈਆਂ ਤੇ ਕਾਲਜ ਨੂੰ ਪੋਸਟ ਗ੍ਰੈਜੂਏਟ ਪੱਧਰ ਦਾ ਕਾਲਜ ਅਖਵਾਉਣ ਦਾ ਮਾਣ ਮਿਲ ਗਿਆ। ਇਹ ਕਲਾਸ ਅੱਜ ਤੱਕ ਓਥੇ ਚੱਲ ਰਹੀ ਹੈ ਤੇ ਇਸ ਨੇ ਪੇਂਡੂ ਇਲਾਕੇ ਦੇ ਕਈ ਵਿਦਿਆਰਥੀਆਂ ਨੂੰ ਤਰੱਕੀ ਕਰਨ ਦੇ ਮੌਕੇ ਮੁਹੱਈਆ ਕੀਤੇ ਹਨ।

x x x x

ਮੈਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਬ੍ਰਿਜਿੰਦਰ ਕਾਲਜ ਰਾਜਾ ਹਰਿੰਦਰ ਸਿੰਘ ਨੇ ਜਾਰੀ ਕੀਤਾ ਸੀ। ਆਪਣੀ ਰਿਆਸਤ ਨੂੰ ਤਰੱਕੀ ਦੇ ਰਾਹ ਉੱਤੇ ਤੋਰਨ ਲਈ ਰਾਜਾ ਜੀ ਨੇ ਆਪਣੀ ਰਿਆਸਤ ਦੇ ਬਹੁ ਪੱਖੀ ਵਿਕਾਸ ਲਈ ਕਈ ਪ੍ਰੋਗ੍ਰਾਮ ਉਲੀਕੇ ਸਨ। ਇਨ੍ਹਾਂ ਵਿੱਚੋਂ ਕੁੱਝ ਸਨ ਬ੍ਰਿਜਿੰਦਰ ਕਾਲਜ, ਕੌਮਰਸ ਕਾਲਜ, ਹਸਪਤਾਲ, ਕਚਹਿਰੀਆਂ, ਪੱਕੀਆਂ ਸੜਕਾਂ, ਆਦਿ। ਮੈਂ ਸੋਚਿਆ ਸੀ ਕਿ ਕਾਲਜ ਦਾ ਚਾਰਜ ਲੈਣ ਦੇ ਬਾਅਦ ਮੈਂ ਕਿਸੇ ਵੇਲੇ ਰਾਜਾ ਸਾਹਿਬ ਨੂੰ ਫ਼ਤਹਿ ਬੁਲਾਉਣ ਲਈ ਉਨ੍ਹਾਂ ਦੀ ਕੋਠੀ ਪਹੁੰਚਾਂਗਾ। ਪਰ ਮੇਰੇ ਜਾਣ ਤੋਂ ਪਹਿਲਾਂ ਹੀ ਉਨ੍ਹਾਂ ਵੱਲੋਂ ਇਕ ਛਪਿਆ ਹੋਇਆ ਕਾਰਡ ਉਨ੍ਹਾਂ ਦੇ ਇਕ ਫ਼ੌਜੀ ਅਫ਼ਸਰ ਨੇ ਲਿਆ ਕੇ ਮੈਨੂੰ ਫੜਾਇਆ ਜਿਸ ਵਿਚ ਸ਼ਾਮ ਨੂੰ 4 ਵਜੇ ਉਨ੍ਹਾਂ ਨਾਲ ਚਾਹ ਪੀਣ ਦਾ ਸੱਦਾ ਸੀ। ਮੈਂ ਵੇਲੇ ਸਿਰ ਪਹੁੰਚ ਗਿਆ। ਉਨ੍ਹਾਂ ਨੇ ਬੜੇ ਆਦਰ-ਮਾਣ ਨਾਲ ਮੈਨੂੰ ਆਪਣੇ ਕੋਲ ਬਿਠਾ ਕੇ ਆਪਣੇ ਕਾਲਜ ਤੇ ਆਪਣੀ ਰਿਆਸਤ ਦੀਆਂ

ਨਿੱਕੀਆਂ ਨਿੱਕੀਆਂ ਗੱਲਾਂ ਕਰ ਕੇ ਮੈਨੂੰ ਬੇਖਟਕੇ ਉਨ੍ਹਾਂ ਪਾਸ ਆਉਣ ਦਾ ਪੱਕਾ ਸੱਦਾ ਦਿੱਤਾ ਤੇ ਜਾਣ ਵੇਲੇ ਮੈਨੂੰ ਆਪਣੇ ਮਹਿਲ ਦੇ ਬਾਹਰਲੇ ਦਰਵਾਜ਼ੇ ਤੱਕ ਛੱਡਣ ਆਏ। ਚਾਹ ਪੀਂਦਿਆਂ ਮੈਂ ਉਨ੍ਹਾਂ ਨੂੰ ਕਹਾਣੀ ਸੁਣਾਈ ਕਿ ਕਿਵੇਂ ਮੈਂ ਇਸੇ ਕਾਲਜ ਵਿਚ ਫ਼ਾਰਸੀ ਦਾ ਲੈਕਚਰਾਰ ਲੱਗਣ ਦਾ ਇੱਛਕ ਸਾਂ ਪਰ ਕੁਦਰਤ ਨੇ ਮੈਨੂੰ ਪ੍ਰਿੰਸੀਪਲ ਲਾ ਕੇ ਭੇਜ ਦਿੱਤਾ ਹੈ। ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਕਾਲਜ ਦੀ ਤਰੱਕੀ ਵਾਸਤੇ ਮੈਨੂੰ ਉਨ੍ਹਾਂ ਦੀ ਅਗਵਾਈ ਦੀ ਹਮੇਸ਼ਾ ਉਡੀਕ ਰਹੇਗੀ।

ਇਕ ਵਾਰੀ ਉਨ੍ਹਾਂ ਨੇ ਆਪਣੇ ਕੌਂਪਟਰੋਲਰ ਜਨਰਲ ਦੀ ਰਿਟਾਇਰਮੈਂਟ ਦੇ ਮੌਕੇ ਉੱਤੇ ਮੈਨੂੰ ਵੀ ਸੱਦਾ ਪੱਤਰ ਭੇਜਿਆ। ਮੈਂ ਹਾਜ਼ਰ ਹੋਇਆ। ਓਥੇ ਬਹੁਤ ਪ੍ਰਾਹੁਣੇ ਬੁਲਾਏ ਹੋਏ ਸਨ, ਹਾਲ ਭਰਿਆ ਹੋਇਆ ਸੀ ਤੇ ਕੁੱਝ ਬਹਿਰੇ ਰੰਗਾਂ-ਰੰਗੀ ਸ਼ਰਾਬ ਦੇ ਪਿਆਲੇ ਟਰੇਆਂ ਵਿਚ ਰੱਖ ਕੇ ਪ੍ਰਾਹੁਣਿਆਂ ਨੂੰ ਪੇਸ਼ ਕਰਦੇ ਘੁੰਮ ਰਹੇ ਸਨ। ਮੇਰੇ ਪਾਸ ਵੀ ਇਕ ਬਹਿਰਾ ਭਰੀ ਹੋਈ ਟਰੇਅ ਲੈ ਕੇ ਹਾਜ਼ਰ ਹੋਇਆ। ਭੀੜ ਵਿੱਚੋਂ ਮੈਂ ਸਿਵਾਏ ਰਾਜੇ ਦੇ ਹੋਰ ਕਿਸੇ ਨੂੰ ਨਹੀਂ ਸਾਂ ਜਾਣਦਾ। ਇਸੇ ਕਰਕੇ ਮੈਂ ਇਕ ਪਾਸੇ ਖੜਾ ਸਾਂ। ਮੈਂ ਬਹਿਰੇ ਨੂੰ ਪੁੱਛਿਆ ਕਿ ਪਿਆਲਿਆਂ ਵਿਚ ਕੀ ਕੁੱਝ ਹੈ। ਸਾਰੇ ਪਿਆਲਿਆਂ ਵਿਚ ਵੱਖ ਵੱਖ ਸ਼ਰਾਬਾਂ ਸਨ। ਮੈਂ ਉਸ ਨੂੰ ਨਿੰਬੂ ਪਾਣੀ ਲਿਆਉਣ ਲਈ ਕਿਹਾ। ਏਨੇ ਵਿਚ ਰਾਜਾ ਸਾਹਿਬ ਦੂਰੋਂ ਤਾੜ ਕੇ ਮੇਰੇ ਪਾਸ ਆ ਗਏ ਤੇ ਵਾਪਸ ਜਾਂਦੇ ਬਹਿਰੇ ਨੂੰ ਰੋਕ ਕੇ ਮੈਨੂੰ ਕਹਿਣ ਲੱਗੇ,

"ਏਥੇ ਕੋਈ ਕਿਸੇ ਦੀ ਸ਼ਿਕਾਇਤ ਨਹੀਂ ਕਰਦਾ। ਸਰਕਾਰੀ ਨੌਕਰ ਮੇਰੇ ਪਾਸ ਸ਼ਰਾਬ ਪੀਣ ਲਈ ਹੀ ਆਉਂਦੇ ਨੇ। ਰੱਜ ਕੇ ਪੀਂਦੇ ਨੇ। ਬਾਹਰ ਜਾ ਕੇ ਤਾਂ ਇਹੀ ਕਹਿੰਦੇ ਹੋਣਗੇ ਕਿ ਅਸੀਂ ਦਾਰੂ ਨੂੰ ਹੱਥ ਵੀ ਨਹੀਂ ਲਾਉਂਦੇ। ਸੋ ਤੁਸੀਂ ਬਿਲਕੁਲ ਫ਼ਿਕਰ ਨਾ ਕਰੋ ਤੇ ਆਪਣੀ ਪਸੰਦ ਦਾ ਦਾਰੂ ਚੁੱਕ ਲਓ।"

ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਮੈਂ ਸ਼ਰਾਬ ਨਹੀਂ ਪੀਂਦਾ। ਇਸ ਲਈ ਜੇ ਹੋਵੇ ਤਾਂ ਮੈਂ ਨਿੰਬੂ ਪਾਣੀ ਹੀ ਪੀਆਂਗਾ। ਉਨ੍ਹਾਂ ਨੇ ਬੜੇ ਜ਼ੋਰ ਨਾਲ ਦੋ ਤਿੰਨ ਵਾਰੀ ਆਪ ਪਿਆਲੇ ਫੜ ਕੇ ਮੈਨੂੰ ਫੜਾਉਣ ਦੀ ਕੋਸ਼ਿਸ਼ ਕੀਤੀ ਪਰ ਮੈਂ ਦ੍ਰਿੜ ਰਿਹਾ ਸੋ ਉਨ੍ਹਾਂ ਨੇ ਬਹਿਰੇ ਨੂੰ ਨਿੰਬੂ ਪਾਣੀ ਲਿਆ ਦੇਣ ਦਾ ਹੁਕਮ ਦੇ ਦਿੱਤਾ।

ਰਾਜਾ ਸਾਹਿਬ ਚਲੇ ਗਏ ਤਾਂ ਨੇੜੇ ਖੜਾ ਇਕ ਸਰਦਾਰ ਆਪਣਾ ਪਿਆਲਾ ਹੱਥ ਵਿਚ ਫੜੀ ਮੇਰੇ ਨੇੜੇ ਆ ਗਿਆ ਤੇ ਬੋਲਿਆ,

"ਜਦੋਂ ਸਰਕਾਰ ਆਪਣੇ ਹੱਥ ਨਾਲ ਕਿਸੇ ਖ਼ੁਸ਼ਨਸੀਬ ਨੂੰ ਪੈੱਗ ਫੜਾਉਣ ਤਾਂ ਇਨਕਾਰ ਨਹੀਂ ਕਰੀਦਾ।"

ਮੈਂ ਉਸ ਦੀ ਨੇਕ ਸਲਾਹ ਦਾ ਸ਼ੁਕਰੀਆ ਕੀਤਾ ਤੇ ਆਪਣਾ ਨਿੰਬੂ-ਪਾਣੀ ਦਾ ਗਿਲਾਸ ਫੜੀ ਕਿਸੇ ਹੋਰ ਨੁੱਕਰ ਵੱਲ ਚਲਾ ਗਿਆ।

ਸ਼ਰਾਬਨੋਸ਼ੀ ਦੇ ਬਾਅਦ ਉਸ ਦਿਨ ਦੀ ਅਸਲ ਕਾਰਵਾਈ ਸ਼ੁਰੂ ਹੋਈ। ਦਰਮਿਆਨ ਵਿਚ ਰਾਜਾ ਜੀ ਸ਼ਾਇਦ ਕਿਸੇ ਮੇਜ਼ ਉੱਤੇ ਖੜੇ ਹੋ ਗਏ। ਅਸੀਂ ਸਾਰੇ ਆਸ ਪਾਸ ਖੜੇ ਸਾਂ। ਰੀਟਾਇਰ ਹੋਣ ਵਾਲੇ ਕੌਂਪਟਰੋਲਰ ਸਾਹਿਬ ਰਾਜਾ ਸਾਹਿਬ ਦੇ ਸਾਹਮਣੇ ਖ਼ਬਰੇ ਕਿਸੇ ਪਟੜੀ ਜਾਂ ਪੀੜ੍ਹੇ ਉੱਤੇ ਖੜੇ ਸਨ। ਸਾਰੇ ਪ੍ਰਾਹੁਣਿਆਂ ਤੋਂ ਸਿਰਕੱਢ ਪਰ ਰਾਜਾ ਸਾਹਿਬ ਤੋਂ ਨੀਵੇਂ। ਰਾਜਾ ਜੀ ਨੇ ਆਪਣੇ ਬਜ਼ੁਰਗਾਂ ਦੀ ਪਰੰਪਰਾਵਾਂ ਨੂੰ ਜੀਉਂਦਾ ਰੱਖਣ ਦੀ ਗੱਲ ਛੇੜੀ ਪਰ ਨਾਲ ਹੀ ਉਨ੍ਹਾਂ ਦੀਆਂ ਅੱਖਾਂ ਵਿੱਚੋਂ ਹੰਝੂ ਪਰਲ ਪਰਲ ਵਗਣੇ ਸ਼ੁਰੂ ਹੋ ਗਏ। ਉਹ ਬੋਲੀ ਗਏ ਬੀਤ ਚੁੱਕੀ ਸ਼ਾਨ ਤੇ ਸ਼ਾਹੀ ਰਸਮਾਂ ਬਾਰੇ ਤੇ ਹੰਝੂ ਵਗਦੇ ਰਹੇ।

ਅਖ਼ੀਰ ਉਨ੍ਹਾਂ ਨੇ ਰੀਟਾਇਰ ਹੋਣ ਵਾਲੇ ਅਫ਼ਸਰ ਦੀ ਵਫ਼ਾਦਾਰ ਸੇਵਾਵਾਂ ਦੀ ਤਾਰੀਫ਼ ਕੀਤੀ ਤੇ ਉਸ ਨੂੰ ਮਖ਼ਮਲੀ ਮਿਆਨ ਵਾਲੀ ਤਲਵਾਰ ਭੇਟ ਕੀਤੀ। ਇਸ ਰਸਮ ਦੇ ਬਾਅਦ ਮੈਂ ਤਾਂ ਤੁਰ ਆਇਆ ਸਾਂ, ਸੋ ਮੈਨੂੰ ਨਹੀਂ ਪਤਾ ਕੋਈ ਹੋਰ ਰਸਮ ਵੀ ਹੋਈ ਕਿ ਨਾ।

ਇਸ ਤਰ੍ਹਾਂ ਦੀਆਂ ਪਾਰਟੀਆਂ ਰਾਜਾ ਸਾਹਿਬ ਕਰਦੇ ਹੀ ਰਹਿੰਦੇ ਸਨ। ਆਪਣੇ ਮਹਿਲਾਂ ਵਿਚ ਉਹ ਇਕੱਲੇ ਹੀ ਰਹਿੰਦੇ ਸਨ। ਉਨ੍ਹਾਂ ਦਾ ਇੱਕੋ-ਇਕ ਬੇਟਾ ਉਨ੍ਹਾਂ ਦੇ ਪਾਸ ਨਹੀਂ ਸੀ ਰਹਿੰਦਾ। ਉਨ੍ਹਾਂ ਦੀ ਪਤਨੀ, ਕਿਹਾ ਜਾਂਦਾ ਸੀ, ਕਿ ਉਨ੍ਹਾਂ ਨਾਲ ਰੁੱਸ ਕੇ ਦਿੱਲੀ ਦੇ ਫ਼ਰੀਦਕੋਟ ਹਾਊਸ ਵਿਚ ਰਹਿ ਰਹੀ ਸੀ। ਉਨ੍ਹਾਂ ਦੀ ਇਕ ਲੜਕੀ, ਉਨ੍ਹਾਂ ਦੀ ਮਰਜ਼ੀ ਬਿਨਾਂ, ਆਪਣੇ ਘੋੜ ਸਵਾਰੀ ਸਿਖਾਉਣ ਵਾਲੇ ਟ੍ਰੇਨਰ ਨਾਲ ਵਿਆਹ ਕਰਵਾ ਕੇ ਚੰਡੀਗੜ੍ਹ ਰਹਿੰਦੀ ਸੀ ਤੇ ਦੂਜੀ ਦਾ ਵਿਆਹ ਕਿਤੇ ਬੰਗਾਲ ਵਾਲੇ ਪਾਸੇ ਇਕ ਨਿੱਕੀ ਜਿਹੀ ਰਿਆਸਤ ਦੇ ਸ਼ਹਿਜ਼ਾਦੇ ਨਾਲ ਕਰ ਦਿੱਤਾ ਗਿਆ ਸੀ। ਸੋ ਆਪ ਇਕੱਲੇ ਹੀ ਰਹਿੰਦੇ ਸਨ ਤੇ ਜਿਸ ਸ਼ਰਾਬ ਨੂੰ ਜਵਾਨੀ ਵਿਚ ਕਦੀ ਹੱਥ ਨਹੀਂ ਸੀ ਲਾਉਂਦੇ, ਉਸ ਦੇ ਮਹਿਲਾਂ ਵਿਚ ਦਰਿਆ ਵਗਣ ਲੱਗ ਪਏ ਸਨ। ਹਰ ਰੋਜ਼ ਪ੍ਰਾਹੁਣੇ ਬੁਲਾਏ ਹੁੰਦੇ ਸਨ ਤੇ ਹਰ ਰੋਜ਼ ਹੀ ਸ਼ਰਾਬ ਦੇ ਦੌਰ ਚੱਲਦੇ ਸਨ। ਮੈਨੂੰ ਦੱਸਿਆ ਗਿਆ ਕਿ ਜਦੋਂ ਉਨ੍ਹਾਂ ਦੇ ਘਰ ਬੇਟੇ ਦਾ ਜਨਮ ਹੋਇਆ ਤਾਂ ਸ਼ਰਾਬ ਦੀਆਂ ਛਬੀਲਾਂ ਲਾਈਆਂ ਗਈਆਂ ਤੇ ਡੰਗਰਾਂ ਦੇ ਪਾਣੀ ਲਈ ਬਣੀਆਂ ਖੁਰਲੀਆਂ ਵੀ ਸ਼ਰਾਬ ਨਾਲ ਭਰ ਦਿੱਤੀਆਂ ਗਈਆਂ ਤਾਂ ਜੋ ਡੰਗਰ ਵੀ ਮੌਜਾਂ ਮਾਣ ਲੈਣ!

x x x x

ਕਾਲਜ ਦੇ ਕਈ ਵਿਭਾਗਾਂ ਵਿਚ ਸਟਾਫ਼ ਦੀ ਤੇ ਹੋਰ ਹਰ ਤਰ੍ਹਾਂ ਦੀਆਂ ਥੁੜਾਂ ਨੂੰ ਪੂਰਾ ਕਰਨ ਬਾਰੇ ਮੈਂ ਜਿਹੜੀ ਜੁਗਤ ਵਰਤੀ ਉਹ ਬੜੀ ਕਾਮਯਾਬ ਰਹੀ। ਮੈਂ ਪੰਜਾਬ ਯੂਨੀਵਰਸਿਟੀ ਦੇ ਰਜਿਸਟਰਾਰ ਪਾਸੋਂ ਪਤਾ ਲਿਆ ਕਿ ਬ੍ਰਿਜਿੰਦਰ ਕਾਲਜ ਦੀ ਇਨਸਪੈਕਸ਼ਨ ਨੂੰ ਕਿੰਨਾ ਚਿਰ ਹੋ ਚੁੱਕਾ ਹੈ। ਪਤਾ ਲੱਗਾ ਕਿ ਬੜੇ ਚਿਰ ਤੋਂ ਕੋਈ ਕਮੇਟੀ ਓਸ ਕਾਲਜ ਵਿਚ ਨਹੀਂ ਭੇਜੀ ਗਈ। ਮੈਂ ਉਨ੍ਹਾਂ ਨੂੰ ਬਹੁਤ ਛੇਤੀ ਕਮੇਟੀ ਭੇਜਣ ਬਾਰੇ ਤਾਕੀਦ ਕੀਤੀ। ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਸ. ਬਿਸ਼ਨ ਸਿੰਘ ਸਮੁੰਦਰੀ ਮੇਰੇ ਨਾਲ ਸਿੰਡੀਕੇਟ ਦੇ ਮੈਂਬਰ ਸਨ। ਮੈਂ ਰਜਿਸਟਰਾਰ ਨੂੰ ਉਨ੍ਹਾਂ ਦਾ ਨਾਂ ਕਮੇਟੀ ਦੇ ਮੈਂਬਰ ਵੱਜੋਂ ਸੁਝਾਇਆ। ਉਨ੍ਹਾਂ ਨੇ ਸਮੁੰਦਰੀ ਜੀ ਦੇ ਨਾਲ ਯੂਨੀਵਰਸਿਟੀ ਦੇ ਫਿਜ਼ਿਕਸ ਦੇ ਪ੍ਰੋਫ਼ੈਸਰ ਨੂੰ ਸ਼ਾਮਿਲ ਕਰ ਕੇ ਮੇਰੇ ਕਾਲਜ ਦੀ ਇਨਸਪੈਕਸ਼ਨ ਲਈ ਇਕ ਮਿਤੀ ਮੁਕੱਰਰ ਕਰ ਦਿੱਤੀ।

ਮੈਨੂੰ ਬਿਸ਼ਨ ਸਿੰਘ ਜੀ ਦੀ ਇਕ ਕਮਜ਼ੋਰੀ ਦਾ ਪਤਾ ਸੀ ਕਿ ਉਹ ਆਪ ਲਿਖਣ ਦੀ ਥਾਂ ਲਿਖੇ-ਲਿਖਾਏ ਉੱਤੇ ਦਸਤਖ਼ਤ ਕਰਨ ਦੇ ਸ਼ੌਕੀਨ ਸਨ। ਸੋ ਮੈਂ ਉਨ੍ਹਾਂ ਦੀ ਮਰਜ਼ੀ ਮੁਤਾਬਕ, ਯੂਨੀਵਰਸਿਟੀ ਦੀ ਕਮੇਟੀ ਵੱਲੋਂ ਬੜੇ ਵਧੀਆ ਕਾਗ਼ਜ਼ ਉੱਤੇ ਇਕ ਰਪੋਟ ਤਿਆਰ ਕਰ ਦਿੱਤੀ, ਜਿਸ ਦੇ ਅੰਤ ਵਿਚ ਇਹ ਸਿਫ਼ਾਰਸ਼ ਕੀਤੀ ਗਈ ਸੀ ਕਿ ਜੇ ਤਿੰਨਾਂ ਮਹੀਨਿਆਂ ਦੇ ਅੰਦਰ-ਅੰਦਰ ਕਾਲਜ ਦੀਆਂ ਫ਼ਲਾਣੀਆਂ ਫ਼ਲਾਣੀਆਂ ਘਾਟਾਂ ਪੂਰੀਆਂ ਨਾ ਕੀਤੀਆਂ ਗਈਆਂ ਤਾਂ ਕਾਲਜ ਨੂੰ ਡਿਸਐਫ਼ਿਲੀਏਟ ਕਰ ਦਿੱਤਾ ਜਾਏ। ਕਿਸੇ ਵੀ ਗੌਰਮਿੰਟ ਕਾਲਜ ਨੂੰ ਡਿਸਐਫ਼ਿਲੀਏਟ ਕਰਨ ਦੀ ਸਿਫ਼ਾਰਸ਼ ਸਿੰਡੀਕੇਟ ਦੇ ਸਾਹਮਣੇ ਸ਼ਾਇਦ ਪਹਿਲੀ ਵਾਰੀ ਆਉਣੀ ਸੀ। ਕਮਿਸ਼ਨ ਮੁਕੱਰਰ ਹੋਈ ਤਾਰੀਖ਼ ਨੂੰ ਕਾਲਜ ਵਿਚ ਪਹੁੰਚ ਗਿਆ। ਓਥੇ ਉਨ੍ਹਾਂ ਦੀ ਪ੍ਰਸ਼ਾਦ-ਪਾਣੀ ਦੀ ਸੇਵਾ ਕੀਤੀ ਗਈ। ਕਾਲਜ ਦੇ ਆਸ-ਪਾਸ ਤੁਰ-ਫਿਰ ਕੇ ਉਨ੍ਹਾਂ ਨੇ ਕਾਲਜ ਦੀ ਦੁਰਦਸ਼ਾ ਦਾ ਨਕਸ਼ਾ ਆਪ ਵੇਖਿਆ ਤੇ ਅਖ਼ੀਰ ਵਿਚ ਉਹ ਰਪੋਟ ਉਨ੍ਹਾਂ ਦੇ ਸਾਹਮਣੇ ਪੇਸ਼ ਹੋਈ। ਸ. ਬਿਸ਼ਨ ਸਿੰਘ ਜੀ ਨੇ ਤਾਂ ਸਰਸਰੀ

ਜਿਹੀ ਨਿਗਾਹ ਮਾਰੀ ਤੇ ਦਸਤਖ਼ਤ ਕਰ ਦਿੱਤੇ। ਦੂਜੇ ਪ੍ਰੋ. ਸਾਹਿਬ ਨੇ ਰਪੋਟ ਤਾਂ ਪੜ੍ਹ ਲਈ ਪਰ ਬਿਨਾਂ ਕੁੱਝ ਬੋਲੇ ਦਸਖ਼ਤ ਕਰ ਦਿੱਤੇ। ਜਦੋਂ ਇਹ ਰਪੋਟ ਸਿੰਡੀਕੇਟ ਵਿਚ ਪੇਸ਼ ਹੋਈ ਤਾਂ ਮੈਂ ਓਥੇ ਹਾਜਰ ਸਾਂ। ਸ. ਬਿਸ਼ਨ ਸਿੰਘ ਵੀ ਮੌਜੂਦ ਸਨ ਤੇ ਕਾਲਜਾਂ ਦਾ ਡੀ.ਪੀ.ਆਈ. ਵੀ ਬੈਠਾ ਸੀ। ਵਾਈਸ ਚਾਂਸਲਰ ਨੇ ਡੀ.ਪੀ.ਆਈ. ਵੱਲ ਮੂੰਹ ਕਰ ਕੇ ਕਿਹਾ,

"ਸਰਕਾਰੀ ਕਾਲਜਾਂ ਦਾ ਏਨਾ ਬੁਰਾ ਹਾਲ ਹੈ ਤਾਂ ਪ੍ਰਾਈਵੇਟ ਕਾਲਜਾਂ ਦਾ ਕੀ ਹਾਲ ਹੋਵੇਗਾ ? ਕਮੇਟੀ ਨੇ ਠੀਕ ਸਿਫ਼ਾਰਸ਼ ਕੀਤੀ ਹੈ ਕਿ ਲਾਇਬ੍ਰੇਰੀਅਨ ਦੀ ਨਿਯੁਕਤੀ ਕੀਤੀ ਜਾਏ। ਸਟਾਫ਼ ਦੀ ਘਾਟ ਪੂਰੀ ਕੀਤੀ ਜਾਏ, ਵਗ਼ੈਰਾ, ਵਗ਼ੈਰਾ। ਇਸ ਕਮੇਟੀ ਦੀਆਂ ਮੰਗਾਂ ਨੂੰ ਤਿੰਨਾਂ ਮਹਨਿਆਂ ਦੇ ਅੰਦਰ ਅੰਦਰ ਪੂਰਾ ਕੀਤਾ ਜਾਏ ਵਰਨਾ ਯੂਨੀਵਰਸਿਟੀ ਨੂੰ ਸਖ਼ਤ ਕਦਮ ਚੁੱਕਣ ਉੱਤੇ ਮਜਬੂਰ ਹੋਣਾ ਪਵੇਗਾ।" ਇਕ-ਦੋ ਮੈਂਬਰਾਂ ਨੇ ਕਿਹਾ, ਅਸੀਂ ਸ. ਬਿਸ਼ਨ ਸਿੰਘ ਨੂੰ ਵਧਾਈ ਦੇਂਦੇ ਹਾਂ ਕਿ ਉਨ੍ਹਾਂ ਨੇ ਕਾਲਜ ਦੀ ਬਿਹਤਰੀ ਲਈ ਬੜੇ ਧਿਆਨ ਨਾਲ ਰਪੋਟ ਤਿਆਰ ਕੀਤੀ ਹੈ ਤੇ ਕਿਸੇ ਦਾ ਲਿਹਾਜ਼ ਨਹੀਂ ਕੀਤਾ।

ਇਹ ਕ਼ੋਈ ਨਹੀਂ ਸੀ ਜਾਣਦਾ ਕਿ ਸਰਕਾਰ ਵੱਲੋਂ ਕਾਲਜ ਦੀਆਂ ਘਾਟਾਂ ਨੂੰ ਪੂਰਿਆਂ ਕਰਨ ਲਈ ਜੋ ਵੀ ਫ਼ੌਰੀ ਕਦਮ ਪੁੱਟੇ ਗਏ ਉਨ੍ਹਾਂ ਦੇ ਪਿੱਛੇ ਮੇਰੇ ਵੱਲੋਂ ਕਮੇਟੀ ਦੀ ਰਪੋਟ ਪਹਿਲਾਂ ਹੀ ਤਿਆਰ ਕਰ ਛੱਡਣ ਵਾਲੀ ਜੁਗਤ ਕਾਰਜਸ਼ੀਲ ਰਹੀ ਸੀ ! ਪਰ ਜਿਸ ਤਰ੍ਹਾਂ ਵੀ ਹੋਇਆ, ਕਾਲਜ ਪ੍ਰਥਮ ਸ਼੍ਰੇਣੀ ਦੇ ਕਾਲਜਾਂ ਵਿਚ ਸ਼ਾਮਿਲ ਹੋਣ ਵਾਲੇ ਪਾਸੇ ਤੁਰ ਪਿਆ ਸੀ।

x x x x

ਕਾਲਜ ਦੇ ਕਿਸੇ ਪ੍ਰੋਫ਼ੈਸਰ ਨੇ ਆ ਕੇ ਮੈਨੂੰ ਦੱਸਿਆ ਕਿ ਕਾਲਜ ਨੂੰ ਕਾਇਮ ਹੋਇਆਂ ਪੂਰੇ 25 ਸਾਲ ਹੋ ਗਏ ਹਨ। ਮੈਨੂੰ ਖ਼ਿਆਲ ਆਇਆ ਕਿ ਕਾਲਜ ਦੀ ਸਿਲਵਰ ਜੁਬਲੀ ਮਨਾਈ ਜਾਏ। ਮੈਂ ਸਟਾਫ਼ ਦੀ ਮੀਟਿੰਗ ਬੁਲਾ ਕੇ ਗੱਲ ਕੀਤੀ ਤਾਂ ਸਭ ਦੇ ਹੁੰਗਾਰੇ ਉਤਸਾਹ-ਭਰੇ ਸਨ। ਅਸੀਂ ਤਿਆਰੀ ਸ਼ੁਰੂ ਕਰ ਦਿੱਤੀ। ਕਾਲਜ ਦੇ ਜਿੰਨੇ ਪ੍ਰਿੰਸੀਪਲ ਜੀਉਂਦੇ ਸਨ ਸਭ ਨੂੰ ਬੁਲਾਵੇ ਭੇਜ ਦਿੱਤੇ ਗਏ। ਕਾਲਜ ਦੇ ਬਾਨੀ ਰਾਜਾ ਹਰਿੰਦਰ ਸਿੰਘ ਪਾਸ ਮੈਂ ਆਪ ਜਾ ਕੇ ਬੇਨਤੀ ਕੀਤੀ ਕਿ ਕੁੱਝ ਮਿੰਟ ਉਸ ਮੌਕੇ ਉੱਤੇ ਬੋਲਣ ਦੀ ਕਿਰਪਾ ਕਰਨ। ਓਦੋਂ ਪੰਜਾਬ ਤੇ ਹਰਿਆਣਾ ਹਾਈਕੋਰਟ ਦੇ ਚੀਫ਼ ਜਸਟਿਸ ਸ. ਮੇਹਰ ਸਿੰਘ ਫ਼ਰੀਦਕੋਟ ਦੇ ਵਾਸੀ ਸਨ। ਉਨ੍ਹਾਂ ਨੂੰ ਸਮਾਗਮ ਉੱਤੇ ਪ੍ਰਧਾਨਗੀ ਕਰਨ ਦੀ ਬੇਨਤੀ ਕੀਤੀ ਜੋ ਉਨ੍ਹਾਂ ਨੇ ਪਰਵਾਨ ਕਰ ਲਈ। ਜਿਹੜੇ ਪੁਰਾਣੀ ਪੀੜ੍ਹੀ ਦੇ ਚੌਥੇ ਦਰਜੇ ਦੇ ਮੁਲਾਜ਼ਮ ਸਨ, ਉਨ੍ਹਾਂ ਨੂੰ ਵਿਸ਼ੇਸ਼ ਸਨਮਾਨ ਦੇਣ ਦਾ ਪ੍ਰੋਗਰਾਮ ਬਣਾਇਆ ਗਿਆ ਅਤੇ ਕਾਲਜ ਦੀ ਮੈਗਜ਼ੀਨ ਦਾ ਵਿਸ਼ੇਸ਼ ਅੰਕ ਕੱਢਿਆ ਗਿਆ। ਇਸ ਅੰਕ ਵਿਚ ਕਾਲਜ ਦੇ ਪ੍ਰੋਫ਼ੈਸਰਾਂ ਪਾਸੋਂ ਲੇਖ ਲਿਖਵਾ ਕੇ ਛਾਪੇ ਗਏ ਤੇ ਸਾਰੇ ਸਟਾਫ਼ ਦੇ ਦਸਖ਼ਤ ਕਰਵਾ ਕੇ ਇਸ ਦੀਆਂ ਤਿੰਨ ਕਾਪੀਆਂ ਲਾਇਬ੍ਰੇਰੀ ਵਿਚ ਰਖਵਾ ਦਿੱਤੀਆਂ ਤੇ ਕੁੱਝ ਸਾਬਕਾ ਪ੍ਰਿੰਸੀਪਲਾਂ ਤੇ ਰਾਜਾ ਸਾਹਿਬ ਨੂੰ ਪੇਸ਼ ਕੀਤੀਆਂ। ਇਹ ਸਮਾਗਮ ਤੇ ਇਸ ਨਾਲ ਸੰਬੰਧਿਤ ਕਲਚਰਲ ਪ੍ਰੋਗ੍ਰਾਮ ਇਸ ਕਰਕੇ ਵੀ ਸਲਾਹੇ ਗਏ ਕਿ ਸਾਰੀਆਂ ਮੱਦਾਂ ਸਮੇਂ ਸਿਰ ਸ਼ੁਰੂ ਹੋਈਆਂ। ਸਭ ਨੇ ਇਸ ਸਮਾਗਮ ਦੀ ਤਾਰੀਫ਼ ਕੀਤੀ। ਸਟਾਫ਼ ਦੇ ਸਹਿਯੋਗ ਤੋਂ ਛੁੱਟ ਵਿਦਿਆਰਥੀਆਂ ਨੂੰ ਹਰ ਮੌਕੇ ਨਾਲ ਰੱਖਿਆ ਗਿਆ, ਬਲਕਿ ਵੱਡੀਆਂ ਜ਼ਿੰਮੇਵਾਰੀਆਂ ਵੀ ਸੌਂਪੀਆਂ ਗਈਆਂ।

x x x x

ਸਰਦੀਆਂ ਦੇ ਦਿਨ ਸਨ, ਮੈਂ ਆਪਣੇ ਦਫ਼ਤਰ ਤੋਂ ਬਾਹਰ ਧੁੱਪ ਸੇਕਣ ਲਈ ਨਿਕਲਿਆ ਹੋਵਾਂਗਾ ਕਿ ਸਾਹਮਣੇ ਇਕ ਮੁੰਡਾ ਨੰਗੇ ਪੈਰੀਂ ਜਾਂਦਾ ਦਿੱਸਿਆ। ਜੇ ਉਸ ਮੁੰਡੇ ਦੇ ਹੱਥ ਵਿਚ ਕਿਤਾਬਾਂ ਨਾ ਹੁੰਦੀਆਂ ਤਾਂ ਮੈਂ ਉਸ ਨੂੰ ਬਾਹਰੋਂ ਆਇਆ ਕੋਈ ਅਵਾਰਾ ਮੁੰਡਾ ਸਮਝ ਲੈਣਾ ਸੀ ਪਰ ਕਿਤਾਬਾਂ ਤੋਂ ਪਤਾ ਲੱਗ ਗਿਆ ਕਿ ਉਹ ਕਾਲਜ ਦਾ ਵਿਦਿਆਰਥੀ ਹੈ। ਮੈਂ ਉਸ ਨੂੰ ਇਸ਼ਾਰੇ ਨਾਲ ਆਪਣੇ ਕੋਲ ਬੁਲਾ ਲਿਆ ਤੇ ਉਸ ਦੀ ਕਲਾਸ ਤੇ ਉਸ ਦਾ ਨਾਂ-ਪਤਾ ਪੁੱਛ ਲਿਆ। ਮੈਂ ਉਸ ਪਲ ਤੋਂ ਪਿੱਛੋਂ ਉਸ ਦਿਨ ਹੋਰ ਕੋਈ ਕੰਮ ਨਾ ਕਰ ਸਕਿਆ ਤੇ ਸੋਚਦਾ ਰਿਹਾ ਕਿ ਇਸ ਗ਼ਰੀਬ ਮੁੰਡੇ ਉੱਤੇ ਤਾਂ ਅਚਾਨਕ ਮੇਰੀ ਨਿਗਾਹ ਪੈ ਗਈ ਹੈ ਤੇ ਮੇਰੇ ਲਈ ਉਸ ਦਾ ਦਾਖ਼ਲਾ ਫ਼ਾਰਮ ਕਢਾ ਕੇ ਉਸ ਦੇ ਵੇਰਵੇ ਦਾ ਪਤਾ ਕਰਨਾ ਕੋਈ ਮਸਲਾ ਨਹੀਂ ਪਰ ਹੋਰ ਵੀ ਤਾਂ ਉਸ ਵਰਗੇ ਗ਼ਰੀਬ ਕਾਲਜ ਵਿਚ ਦਾਖ਼ਲ ਹੋਏ ਹੋਣਗੇ, ਮੈਂ ਉਨ੍ਹਾਂ ਦਾ ਕੀ ਤੇ ਕਿਵੇਂ ਕੁੱਝ ਸਵਾਰ ਸਕਦਾ ਹਾਂ ? ਮੈਂ ਉਸ ਦਿਨ ਆਪਣੇ ਘਰ ਰੋਟੀ ਖਾਣ ਨਾ ਗਿਆ ਤੇ ਇਸੇ ਮਸਲੇ ਨਾਲ ਉਲਝਿਆ ਰਿਹਾ। ਕਦੀ ਪਾਰਕ ਵਿਚ ਫਿਰਦਾ ਤੇ ਕਦੀ ਦਫ਼ਤਰ ਜਾ ਬੈਠਦਾ। ਅਖ਼ੀਰ ਪਤਾ ਕਰਵਾਇਆ ਕਿ ਪ੍ਰੋਫ਼ੈਸਰ ਸੁਰਜੀਤ ਸਿੰਘ ਦਾ ਆਖ਼ਰੀ ਪੀਰੀਅਡ ਕਿਹੜਾ ਹੈ। ਪ੍ਰੋਫ਼ੈਸਰ ਸਾਹਿਬ ਦੇ ਪਿਤਾ ਜੀ ਮੈਨੂੰ ਮਿਲ ਚੁੱਕੇ ਸਨ। ਉਹ ਰਿਟਾਇਰਡ ਸੈਸ਼ਨ ਜੱਜ ਸਨ। ਸੁਰਜੀਤ ਸਿੰਘ ਹਮੇਸ਼ਾ ਆਪਣੇ ਮੋਟਰ-ਸਾਈਕਲ ਉੱਤੇ ਕਾਲਜ ਆਉਂਦਾ ਸੀ। ਮੈਂ ਉਸ ਨੂੰ ਸਨੇਹਾ ਭੇਜਿਆ ਕਿ ਜਦੋਂ ਆਖ਼ਰੀ ਪੀਰੀਅਡ ਤੋਂ ਵਿਹਲਾ ਹੋਵੇ, ਮੈਨੂੰ ਮਿਲ ਲਵੇ। ਉਹ ਆਇਆ ਤਾਂ ਮੈਂ ਉਸ ਨੂੰ ਕਿਹਾ ਕਿ ਮੈਨੂੰ ਆਪਣੇ ਮੋਟਰ ਸਾਈਕਲ ਦੇ ਪਿੱਛੇ ਬਿਠਾ ਕੇ ਆਪਣੇ ਘਰ ਲੈ ਚੱਲੇ। ਉਹ ਮੈਨੂੰ ਆਪਣੇ ਘਰ ਲੈ ਗਿਆ। ਮੈਂ ਬਿਨਾਂ ਦੱਸੇ ਗਿਆ ਸਾਂ, ਫੇਰ ਵੀ ਉਸ ਦੇ ਪਿਤਾ ਨੇ ਬੜੀ ਆਓ-ਭਗਤ ਕੀਤੀ ਤੇ ਸਤਕਾਰ ਨਾਲ ਬੈਠਕ ਵਿਚ ਬਿਠਾਇਆ। ਮੈਂ ਉਨ੍ਹਾਂ ਨੂੰ ਸਾਰੀ ਗੱਲ ਸੁਣਾ ਕੇ ਕਿਹਾ,

"ਮੈਨੂੰ ਨਕਦੀ ਨਹੀਂ ਚਾਹੀਦੀ, ਮੈਂ ਤੁਹਾਡੇ ਪਾਸੋਂ ਪੁਰਾਣੇ ਕਪੜੇ, ਜੁੱਤੀਆਂ, ਛਤਰੀਆਂ, ਆਦਿ ਲੈਣ ਆਇਆ ਹਾਂ।"

ਉਹ ਝੱਟ-ਪੱਟ ਉੱਠੇ ਤੇ ਆਪਣੇ ਬਰਾਂਡੇ ਵਿਚ ਅਚਕਨਾਂ, ਕਮੀਜ਼ਾਂ, ਪਜਾਮਿਆਂ, ਤੌਲੀਆਂ ਤੇ ਬੂਟਾਂ ਦਾ ਢੇਰ ਲਾ ਦਿੱਤਾ। ਉਨ੍ਹਾਂ ਨੇ ਮੈਨੂੰ ਰੋਟੀ ਵਾਸਤੇ ਰੋਕਣ ਲਈ ਬੜਾ ਜ਼ੋਰ ਲਾਇਆ ਪਰ ਮੈਂ ਨਾ ਮੰਨਿਆ। ਸੈਸ਼ਨ ਜੱਜ ਸਾਹਿਬ ਕਹਿਣ ਲੱਗੇ,

"ਇਹ ਸਾਮਾਨ ਤੁਹਾਨੂੰ ਕਿੱਥੇ ਪਹੁੰਚਾਇਆ ਜਾਏ ?" ਮੈਂ ਕਿਹਾ,

"ਮੇਰੇ ਦਫ਼ਤਰ ਵਿਚ ਪਹੁੰਚਾ ਸਕੋ ਤਾਂ ਬੜੀ ਮਿਹਰਬਾਨੀ ਹੋਵੇਗੀ, ਵਰਨਾ ਮੈਂ ਆਪਣਾ ਬੰਦਾ ਭੇਜਾਂਗਾ ਤੇ ਉਹ ਰਿਕਸ਼ਾ ਉੱਤੇ ਲੈ ਜਾਵੇਗਾ।"

ਸੈਸ਼ਨ ਜੱਜ ਸਾਹਿਬ ਨੇ ਸਾਰਾ ਸਾਮਾਨ ਰਿਕਸ਼ਾ ਵਿਚ ਰਖਾ ਕੇ ਕਾਲਜ ਭੇਜ ਦਿੱਤਾ। ਮੇਰੇ ਦਫ਼ਤਰ ਦੇ ਨਾਲ ਇਕ ਛੋਟਾ ਜਿਹਾ ਰਿਟਾਇਰਿੰਗ ਰੂਮ ਸੀ। ਮੈਂ ਉਹ ਸਾਮਾਨ ਉਸ ਕਮਰੇ ਵਿਚ ਰਖਵਾ ਲਿਆ।

ਅਗਲੇ ਦਿਨ ਮੈਂ ਇਕ ਹੋਰ ਪ੍ਰੋਫ਼ੈਸਰ ਦੇ ਸਕੂਟਰ ਦੇ ਪਿੱਛੇ ਬੈਠ ਕੇ ਉਸ ਦੇ ਸਹੁਰੇ ਕੋਲ ਪਹੁੰਚਿਆ, ਜੋ ਕਾਂਗਰਸ ਪਾਰਟੀ ਦਾ ਵੱਡਾ ਲੀਡਰ ਸੀ। ਉਨ੍ਹਾਂ ਪਾਸੋਂ ਵੀ ਕਪੜਿਆਂ. ਦੀ ਇਕ ਪੰਡ ਮਿਲ ਗਈ। ਮੇਰੇ ਲਈ ਇਹ ਇਕ ਯੱਗ ਸੀ ਜਿਸ ਵਿਚ ਹਿੱਸਾ ਪਾਉਣ ਲਈ ਮੈਂ ਆਪਣੇ ਸਾਰੇ ਪ੍ਰੋਫ਼ੈਸਰਾਂ ਨੂੰ ਬੇਨਤੀ ਕੀਤੀ। ਕਈ ਪ੍ਰੋਫ਼ੈਸਰ ਤਾਂ ਸਨਕੀ ਨਿਕਲੇ ਪਰ ਕਈਆਂ ਨੇ ਇਨ੍ਹਾਂ ਕਪੜਿਆਂ ਦੇ ਢੇਰ ਵਿਚ ਬਹੁਤ ਸਾਰਾ ਹਿੱਸਾ ਪਾਇਆ।

ਕਪੜੇ ਵੱਖ ਵੱਖ ਕਰਵਾ ਕੇ ਆਪਣੇ ਰਿਟਾਇਰਿੰਗ ਰੂਮ ਵਿਚ ਰਖਵਾ ਦਿੱਤੇ। ਕਮੀਜ਼ਾਂ ਇਕ ਥਾਂ, ਪਜਾਮੇ ਇਕ ਥਾਂ, ਕੋਟ ਇਕ ਥਾਂ ਤੇ ਅਚਕਨਾਂ ਇਕ ਥਾਂ। ਇਸੇ ਤਰ੍ਹਾਂ ਜੁੱਤੀਆਂ ਤੇ ਛਤਰੀਆਂ ਵੀ ਥਾਓਂ ਥਾਈਂ ਟਿਕਾ ਦਿੱਤੀਆਂ। ਫੇਰ ਮੈਂ ਸਭ ਤੋਂ ਸੀਨੀਅਰ ਪ੍ਰੋਫ਼ੈਸਰ ਦੀ ਡਿਊਟੀ ਲਾਈ ਕਿ ਐਡਮਿਸ਼ਨ ਦੇ ਫ਼ਾਰਮ ਲੈ ਕੇ ਕਮਜ਼ੋਰ ਆਮਦਨ ਵਾਲੇ ਤੇ ਦਲਿਤ ਵਰਗ ਨਾਲ ਸੰਬੰਧ ਰੱਖਣ ਵਾਲੇ ਵਿਦਿਆਰਥੀਆਂ ਦੀ ਸੂਚੀ ਤਿਆਰ ਕਰਨ। ਸੂਚੀ ਮੇਰੇ ਸਾਹਮਣੇ ਆ ਗਈ। ਮੈਂ ਚਾਹੁੰਦਾ ਇਹ ਸਾਂ ਕਿ ਵਿਦਿਆਰਥੀਆਂ ਨੂੰ ਇਸ ਗੱਲ ਦਾ ਪਤਾ ਨਾ ਲੱਗੇ ਕਿ ਫ਼ਲਾਣਾ ਮੁੰਡਾ ਅੱਧੋਰਾਣੇ ਕਪੜੇ ਪਾਈ ਫਿਰਦਾ ਹੈ ਜਾਂ ਫ਼ਲਾਣੇ ਮੁੰਡੇ ਜਾਂ ਕੁੜੀ ਨੂੰ ਕਾਲਜ ਵੱਲੋਂ ਕਪੜੇ ਮਿਲੇ ਹਨ। ਇਸ ਦਾ ਤਰੀਕਾ ਇਹ ਸੋਚਿਆ ਗਿਆ ਕਿ ਆਖ਼ਰੀ ਪੀਰੀਅਡ ਦੇ ਬਾਅਦ ਕਿਸੇ ਇਕੱਲੇ ਵਿਦਿਆਰਥੀ ਨੂੰ ਬੁਲਾ ਕੇ ਕਿਹਾ ਜਾਏ ਕਿ ਜੇ ਰਿਟਾਇਰਿੰਗ ਰੂਮ ਵਿਚ ਤੁਹਾਡੇ ਕੰਮ ਦੀ ਕੋਈ ਚੀਜ਼ ਹੋਵੇ ਤਾਂ ਲੈ ਕੇ ਬਾਹਰਲੇ ਦਰਵਾਜ਼ੇ ਵੱਲੋਂ ਆਪਣੇ ਘਰ ਲੈ ਜਾਏ। ਮੈਨੂੰ ਖ਼ੁਸ਼ੀ ਇਸ ਗੱਲ ਦੀ ਹੋਈ ਕਿ ਇਕ ਤਾਂ ਮੁੰਡਿਆਂ ਵਿਚ ਇਸ ਪ੍ਰੋਗਰਾਮ ਦਾ ਬਹੁਤਾ ਪਤਾ ਨਾ ਲੱਗਣ ਦੇ ਕਾਰਨ ਗ਼ਰੀਬ ਮੁੰਡੇ ਆਪਣੇ ਸਾਥੀਆਂ ਦੇ ਮਜ਼ਾਕ ਦਾ ਨਿਸ਼ਾਨਾ ਨਾ ਬਣੇ ਤੇ ਇਸ ਤਰ੍ਹਾਂ ਕਈਆਂ ਦੀਆਂ ਲੋੜਾਂ ਪੂਰੀਆਂ ਹੋ ਸਕੀਆਂ। ਜਿੰਨੇ ਵੀ ਕਪੜੇ-ਲੱਤੇ ਅਸੀਂ ਇਕੱਠੇ ਕਰ ਸਕੇ ਸਾਂ ਉਨ੍ਹਾਂ ਵਿੱਚੋਂ ਵੀ ਤੇ ਬੂਟਾਂ, ਜੁੱਤੀਆਂ, ਚੱਪਲਾਂ, ਆਦਿ ਵਿੱਚੋਂ ਵੀ ਕੋਈ ਮਦ ਬਾਕੀ ਨਹੀਂ ਸੀ ਬਚੀ। ਲੋੜਵੰਦ ਸਾਰੀਆਂ ਚੀਜ਼ਾਂ ਲੈ ਗਏ ਸਨ।

x x x x

ਮੇਰੀ ਪ੍ਰਿੰਸੀਪਲੀ ਦਾ ਸਭ ਤੋਂ ਵੱਡਾ ਇਮਤਿਹਾਨ ਹੋਣਾ ਅਜੇ ਬਾਕੀ ਸੀ। ਨਵੇਂ ਦਾਖ਼ਲਿਆਂ ਵੇਲੇ ਮੈਂ ਕਾਲਜ ਦੇ ਸੀਨੀਅਰ ਪ੍ਰੋਫ਼ੈਸਰਾਂ ਦੀ ਇਕ ਦਾਖ਼ਲਾ ਕਮੇਟੀ ਬਣਾ ਦਿੱਤੀ, ਜਿਸ ਦੇ ਮੁਖੀ ਪ੍ਰੋ. ਕੇਸਰੀ ਸਨ। ਮੇਰੇ ਬਾਅਦ ਉਹ ਸਭ ਤੋਂ ਸੀਨੀਅਰ ਪ੍ਰੋਫ਼ੈਸਰ ਸਨ। ਕਮੇਟੀ ਨੂੰ ਦਾਖ਼ਲੇ ਦੇ ਨਿਯਮ ਤਿਆਰ ਕਰਨ ਲਈ ਕਿਹਾ। ਉਨ੍ਹਾਂ ਨੇ ਕੁੱਝ ਨਿਯਮ ਤਿਆਰ ਕਰ ਲਏ। ਮੈਂ ਉਨ੍ਹਾਂ ਨੂੰ ਦੱਸ ਦਿੱਤਾ ਕਿ ਦਾਖ਼ਲੇ ਦਾ ਸਾਰਾ ਕੰਮ ਕਮੇਟੀ ਕਰੇਗੀ ਤੇ ਮੈਂ ਸਿਰਫ਼ ਅਪੀਲਾਂ ਸੁਣਨ ਦਾ ਕੰਮ ਕਰਾਂਗਾ। ਕਮੇਟੀ ਨੂੰ ਤਾਕੀਦ ਕਰ ਦਿੱਤੀ ਕਿ ਚਾਹੇ ਕੋਈ ਕਿੰਨੀ ਵੱਡੀ ਅਸਾਮੀ ਹੋਵੇ ਰੂਲ ਤੋੜ ਕੇ ਕਿਸੇ ਨੂੰ ਦਾਖ਼ਲ ਨਹੀਂ ਕਰਨਾ। ਜਿੱਥੇ ਕੋਈ ਮਜਬੂਰੀ ਮਹਿਸੂਸ ਕਰਨ ਓਥੇ ਮਾਮਲਾ ਕੇਸਰੀ ਸਾਹਿਬ ਮੇਰੇ ਨਾਲ ਵਿਚਾਰ ਲੈਣਗੇ। ਜਿਹੜੇ ਨਿਯਮ ਬਣਾਏ ਗਏ ਉਨ੍ਹਾਂ ਵਿਚ ਮੇਰੀ ਆਪਣੀ ਲੜਕੀ ਕਾਲਜ ਵਿਚ ਦਾਖ਼ਲਾ ਨਹੀਂ ਸੀ ਲੈ ਸਕਦੀ। ਪ੍ਰੋਫ਼ੈਸਰਾਂ ਨੇ ਬੜਾ ਜ਼ੋਰ ਲਾਇਆ ਕਿ ਪ੍ਰਿੰਸੀਪਲ ਦੀ ਲੜਕੀ ਲਈ ਛੋਟ ਹੋਣੀ ਹੀ ਚਾਹੀਦੀ ਹੈ ਪਰ ਮੈਂ ਨਾ ਮੰਨਿਆ ਤੇ ਉਸ ਨੂੰ ਸਿੱਧਵਾਂ ਖ਼ੁਰਦ ਦੇ ਕਾਲਜ ਵਿਚ ਜਾ ਦਾਖ਼ਲ ਕਰਵਾਇਆ। ਬਾਕੀ ਦਾਖ਼ਲਾ ਤਾਂ ਬਿਨਾਂ ਕਿਸੇ ਉਲਝਣ ਦੇ ਸਿਰੇ ਚੜ੍ਹ ਗਿਆ ਪਰ ਇਕ ਧਨਾਢ ਪਾਰਟੀ ਦੀਆਂ ਬਾਹਵਾਂ ਬੜੀਆਂ ਲੰਮੀਆਂ ਸਨ ਸੋ ਉਸ ਨੇ ਤਾਂ ਮੇਰਾ ਜੀਣਾਂ ਦੁੱਭਰ ਕਰ ਦਿੱਤਾ। ਪਿਛਲੇ ਸਾਲ ਦਾ ਫ਼ੇਲ੍ਹ ਹੋਇਆ ਇਕ ਮੁੰਡਾ ਸੀ ਜੋ ਸਾਰੇ ਰੂਲ ਤੋੜ ਕੇ ਸਿਫ਼ਾਰਸ਼ਾਂ ਦੇ ਜ਼ੋਰ ਨਾਲ ਦਾਖ਼ਲਾ ਲੈਣਾ ਚਾਹੁੰਦਾ ਸੀ। ਸਭ ਤੋਂ ਪਹਿਲਾਂ ਉਸ ਦੇ ਪਿਤਾ ਤੇ ਫ਼ਰੀਦਕੋਟ ਮੰਡੀ ਦੇ ਕੁੱਝ ਸੇਠ ਆਏ ਪਰ ਨਿਰਾਸ ਮੁੜ ਗਏ। ਉਸ ਦੇ ਬਾਅਦ ਰਾਜਾ ਹਰਿੰਦਰ ਸਿੰਘ ਜੀ ਦਾ ਇਕ ਫ਼ੌਜੀ ਅਫ਼ਸਰ ਬੰਦ ਲਿਫ਼ਾਫ਼ਾ ਲੈ ਕੇ ਆ ਗਿਆ ਜਿਸ ਵਿਚ ਉਸੇ ਮੁੰਡੇ ਨੂੰ ਦਾਖ਼ਲ ਕਰ ਲੈਣ ਬਾਰੇ ਸਿਫ਼ਾਰਸ਼ ਕੀਤੀ ਹੋਈ ਸੀ। ਮੈਂ ਫ਼ੌਜੀ ਨੂੰ ਕਿਹਾ ਕਿ ਰਾਜਾ ਜੀ ਨੂੰ ਮੇਰੇ ਵੱਲੋਂ ਫ਼ਤਿਹ ਬੁਲਾ ਕੇ ਅਰਜ਼

ਕਰ ਦੇਣਾ ਕਿ ਮੈਂ ਸ਼ਾਮ ਨੂੰ ਆਪ ਆ ਕੇ ਉਨ੍ਹਾਂ ਦੇ ਦਰਸ਼ਨ ਕਰਾਂਗਾ। ਮਸਾਂ ਪੌਣਾ ਘੰਟਾ ਹੀ ਲੰਘਿਆ ਹੋਵੇਗਾ ਕਿ ਮਹਾਰਾਜਾ ਸਾਹਿਬ ਵੱਲੋਂ ਉਨ੍ਹਾਂ ਦਾ ਨਿਜੀ ਸਕੱਤਰ ਇਕ ਹੋਰ ਚਿੱਠੀ ਲੈ ਕੇ ਆ ਗਿਆ। ਚਿੱਠੀ ਵਿਚ ਜ਼ੋਰ ਨਾਲ ਓਸੇ ਮੁੰਡੇ ਨੂੰ ਦਾਖ਼ਲ ਕਰ ਲੈਣ ਲਈ ਕਿਹਾ ਗਿਆ ਸੀ। ਮੈਂ ਚਿੱਠੀ ਰੱਖ ਲਈ ਤੇ ਸਕੱਤਰ ਸਾਹਿਬ ਰਾਹੀਂ ਵੀ ਉਹੀ ਸਨੇਹਾ ਭੇਜ ਦਿੱਤਾ, ਜੋ ਪਹਿਲੇ ਫ਼ੌਜੀ ਰਾਹੀਂ ਭੇਜਿਆ ਸੀ।

ਯੂਨੀਵਰਸਿਟੀ ਵੱਲੋਂ ਕਿਸੇ ਵੇਲੇ ਕਾਲਜ ਵਿਚ ਦਾਖ਼ਲੇ ਦੀ ਗਿਣਤੀ ਇਕ ਹਜ਼ਾਰ ਨਿਸਚਿਤ ਕੀਤੀ ਗਈ ਸੀ। ਮੈਂ ਓਸੇ ਨੂੰ ਫੜ ਕੇ ਬਹਿ ਗਿਆ ਤੇ ਕਮੇਟੀ ਨੂੰ ਹਿਦਾਇਤ ਕਰ ਦਿੱਤੀ ਕਿ ਕੁੱਲ ਗਿਣਤੀ ਇਕ ਹਜ਼ਾਰ ਤੋਂ ਨਹੀਂ ਟੱਪਣੀ ਚਾਹੀਦੀ।

ਸ਼ਾਮ ਵੇਲੇ ਥਕਾਵਟ ਜਿਹੀ ਮਹਿਸੂਸ ਹੋਈ ਤਾਂ ਮੈਂ ਆਪਣੀ ਸੁਪੁਤਨੀ ਤੇ ਬੱਚਿਆਂ ਨੂੰ ਨਾਲ ਲੈ ਕੇ ਸ਼ਹਿਰ ਤੋਂ ਬਾਹਰ, ਜੇਲ ਵਾਲੇ ਪਾਸੇ, ਲੱਗੀ ਸੜਕ ਉੱਤੇ ਸੈਰ ਕਰਨ ਨਿਕਲ ਪਿਆ। ਖ਼ਿਆਲ ਇਹ ਸੀ ਕਿ ਵਾਪਸੀ ਉੱਤੇ ਬੱਚੇ ਤਾਂ ਘਰ ਚਲੇ ਜਾਣਗੇ ਤੇ ਮੈਂ ਰਾਜਾ ਸਾਹਿਬ ਨੂੰ ਮਿਲ ਲਵਾਂਗਾ। ਸੜਕ ਖ਼ਾਲੀ ਸੀ ਤੇ ਦੂਰ-ਦੂਰ ਤਕ ਕੋਈ ਬੰਦਾ ਨਜ਼ਰ ਨਹੀਂ ਸੀ ਆ ਰਿਹਾ। ਬੱਚਿਆਂ ਨੇ ਸਾਰੀ ਸੜਕ ਹੀ ਮੱਲੀ ਹੋਈ ਸੀ। ਏਨੇ ਨੂੰ ਪਿਛਲੇ ਪਾਸਿਓਂ ਇਕ ਜੀਪ ਏਨੀ ਜ਼ੋਰ ਦੀ ਆ ਕੇ ਖੜ੍ਹੀ ਹੋਈ ਕਿ ਅਸੀਂ ਸਾਰੇ ਤ੍ਰਭਕ ਉੱਠੇ। ਬੱਚੇ ਦੌੜ ਕੇ ਇਕ ਪਾਸੇ ਹੋ ਗਏ। ਅਸੀਂ ਸਾਰੇ ਖੜ੍ਹੇ ਸਾਂ ਕਿ ਜੀਪ ਵਿੱਚੋਂ ਰਾਜਾ ਹਰਿੰਦਰ ਸਿੰਘ ਹੁਰੀਂ ਉਤਰੇ ਤੇ ਸਿੱਧੇ ਮੇਰੇ ਵੱਲ ਆ ਕੇ ਹੱਥ ਮਿਲਾਉਂਦਿਆਂ ਕਿਹਾ,

"Hello, Principal ! How are you ?"

ਮੈਂ ਹੱਥ ਜੋੜ ਕੇ ਫ਼ਤਿਹ ਬੁਲਾਈ ਤੇ ਪੰਜਾਬੀ ਵਿਚ ਕਿਹਾ,

"ਹਜ਼ੂਰ! ਮੈਨੂੰ ਆਪ ਦੀਆਂ ਚਿੱਠੀਆਂ ਮਿਲ ਗਈਆਂ ਸਨ। ਅੱਜ ਦੇ ਕੰਮ ਨੇ ਕੁੱਝ ਥਕਾ ਦਿੱਤਾ ਸੀ, ਇਸ ਲਈ ਸੈਰ ਕਰਨ ਏਧਰ ਨਿਕਲ ਆਇਆ। ਵਾਪਸੀ ਉੱਤੇ ਆਪ ਦੇ ਦਰਸ਼ਨ ਕਰਨੇ ਸਨ। ਮੇਰੀ ਮਜਬੂਰੀ ਇਹ ਹੈ ਕਿ ਮੈਂ ਇਕ ਹਜ਼ਾਰ ਤੋਂ ਵੱਧ ਵਿਦਿਆਰਥੀ ਦਾਖ਼ਲ ਨਹੀਂ ਕਰ ਸਕਦਾ। ਜਿਸ ਮੁੰਡੇ ਬਾਰੇ ਆਪ ਦਾ ਹੁਕਮ ਪਹੁੰਚਿਆ ਸੀ ਉਹ ਸਾਡੀ ਕਸਵੱਟੀ ਉੱਤੇ ਪੂਰਾ ਨਹੀਂ ਉਤਰਦਾ। ਅਸੀਂ ਇਕ ਵੀ ਦਾਖ਼ਲਾ ਐਸਾ ਨਹੀਂ ਕੀਤਾ ਜਿਸ ਲਈ ਰੂਲਾਂ ਨੂੰ ਤੋੜਨਾ ਪਿਆ ਹੋਵੇ। ਮੈਨੂੰ ਆਪਣੀ ਲੜਕੀ ਸਿੱਧਵਾਂ ਖ਼ੁਰਦ ਵਿਚ ਦਾਖ਼ਲ ਕਰਾਉਣੀ ਪਈ ਹੈ ਕਿਉਂਕਿ ਉਸ ਨੂੰ ਰੂਲਾਂ ਅਨੁਸਾਰ ਦਾਖ਼ਲਾ ਨਹੀਂ ਸੀ ਮਿਲ ਸਕਦਾ। ਹਜ਼ੂਰ! ਮੈਨੂੰ ਪਤਾ ਹੈ ਮੈਨੂੰ ਆਪ ਦੇ ਹੁਕਮ ਦੀ ਉਲੰਘਣਾ ਨਹੀਂ ਕਰਨੀ ਚਾਹੀਦੀ ਕਿਉਂਕਿ ਇਹ ਕਾਲਜ ਆਪ ਦਾ ਕਾਇਮ ਕੀਤਾ ਹੋਇਆ ਹੈ। ਮੈਂ ਬਹੁਤ ਜ਼ੋਰ ਲਾ ਕੇ ਜਤਨ ਕਰ ਰਿਹਾ ਹਾਂ ਕਿ ਆਪ ਦੇ ਕਾਲਜ ਦਾ ਨਾਂ ਉੱਚਾ ਹੋਵੇ ਤੇ ਡਿਸਿਪਲਿਨ ਕਾਇਮ ਹੋਵੇ। ਮੈਨੂੰ ਏਸ ਕੰਮ ਵਿਚ ਆਪ ਦੀ ਮਦਦ ਦੀ ਲੋੜ ਹੈ।"

ਰਾਜਾ ਜੀ ਨੇ ਮੈਨੂੰ ਜੱਫੀ ਪਾ ਲਈ ਤੇ ਕਿਹਾ "Well done, Principal ! You are the first government servant to have said no to me. ਜਿੰਨੇ ਵੀ ਸਰਕਾਰੀ ਅਫ਼ਸਰ ਮੇਰੇ ਪਾਸ ਆਉਂਦੇ ਨੇ, ਉਹ ਸਿਰਫ਼ ਜੀ-ਹਜ਼ੂਰੀ ਕਰਨ ਹੀ ਆਉਂਦੇ ਨੇ। ਅੱਜ ਤਕ ਕਦੇ ਕਿਸੇ ਨੇ ਮੈਨੂੰ ਨਾਂਹ ਨਹੀਂ ਕੀਤੀ। Well done; I am happy that the college has a Principal like you. Take care and God bless you."

ਇਹ ਕਹਿ ਕੇ ਰਾਜਾ ਸਾਹਿਬ ਜੀਪ ਵਿਚ ਜਾ ਬੈਠੇ ਤੇ ਉੱਡ ਗਏ।

ਮਨ ਹੀ ਮਨ ਵਿਚ ਮੈਂ ਖ਼ੁਸ਼ ਹੋਇਆ ਕਿ ਮੁੰਡੇ ਦੇ ਦਾਖ਼ਲੇ ਦੀ ਕਹਾਣੀ ਦਾ ਭੋਗ

ਪੈ ਗਿਆ ਪਰ ਕਿੱਥੇ ? ਫ਼ਰੀਦਕੋਟ ਦੇ ਜਾਂ ਕਿਸੇ ਹੋਰ ਹਲਕੇ ਵਿੱਚੋਂ ਓਦੋਂ ਇਕ ਅਕਾਲੀ ਐਮ.ਐਲ.ਏ. ਜਿੱਤਿਆ ਸੀ। ਕਿਹਾ ਜਾਂਦਾ ਸੀ ਕਿ ਉਸ ਦੀ ਚੋਣ ਦੇ ਦੰਗਲ ਦਾ ਸਾਰਾ ਖ਼ਰਚਾ ਇਸ ਮੁੰਡੇ ਦੇ ਪਰਿਵਾਰ ਨੇ ਕੀਤਾ ਸੀ। ਸੋ ਅਗਲੇ ਦਿਨ ਐਮ.ਐਲ.ਏ. ਸਾਹਿਬ ਤਸ਼ਰੀਫ਼ ਲੈ ਆਏ ਤੇ ਮੁੰਡੇ ਦੇ ਦਾਖ਼ਲੇ ਲਈ ਮੇਰੇ ਉੱਤੇ ਜ਼ੋਰ ਪਾਉਣ ਲੱਗੇ। ਮੈਂ ਉਨ੍ਹਾਂ ਨੂੰ ਆਪਣੀ ਮਜਬੂਰੀ ਦੱਸੀ। ਪਰ ਉਹ ਮੇਰੀ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ ਸਨ ਤੇ ਇਸ ਤਰ੍ਹਾਂ ਬੋਲ ਰਹੇ ਸਨ ਜਿਵੇਂ ਮੈਂ ਉਨ੍ਹਾਂ ਦਾ ਜ਼ਾਤੀ ਨੌਕਰ ਹੋਵਾਂ, ਜਿਸ ਤੋਂ ਉਹ ਨਾਂਹ ਨਹੀਂ ਸੁਣ ਸਕਦੇ। ਸਾਡੇ ਐਮ.ਐਲ.ਏ., ਆਮ ਤੌਰ ਉੱਤੇ, ਆਪਣੇ ਆਪ ਨੂੰ ਸਰਕਾਰੀ ਅਫ਼ਸਰਾਂ ਦੇ ਅਫ਼ਸਰ ਤੇ ਇਸੇ ਤਰ੍ਹਾਂ ਰੂਲਾਂ ਦੀ ਕੈਦ ਤੋਂ ਮੁਕਤ ਸਮਝਦੇ ਹਨ। ਉਨ੍ਹਾਂ ਦਾ ਮਨ-ਪਸੰਦ ਫ਼ਿਕਰਾ ਹੁੰਦਾ ਹੈ : ਜੇ ਸਾਨੂੰ ਰੂਲਾਂ ਦਾ ਰਾਹ ਹੀ ਵਿਖਾਉਣਾ ਸੀ ਤਾਂ ਤੁਹਾਡੇ ਪਾਸ ਆਉਣ ਦੀ ਕੀ ਲੋੜ ਸੀ ?" "ਮੈਂ ਆਪਣੇ ਮੁੰਡੇ ਨੂੰ ਦਾਖ਼ਲ ਕਰਵਾ ਕੇ ਹੀ ਏਥੋਂ ਹਿੱਲਾਂਗਾ। ਕਮਾਲ ਦੇ ਰੂਲ ਨੇ ! ਫ਼ਰੀਦਕੋਟ ਦਾ ਮੁੰਡਾ, ਫ਼ਰੀਦਕੋਟ ਵਿਚ ਦਾਖ਼ਲ ਨਹੀਂ ਹੋ ਸਕਦਾ। ਅੰਨ੍ਹੀ ਨੂੰ ਬੋਲਾ ਧੂਹੀ ਜਾਂਦੈ। ਇਕ ਨੂੰ ਦਿੱਸਦਾ ਨਹੀਂ, ਦੂਜੇ ਨੂੰ ਸੁਣਦਾ ਨਹੀਂ। ਹੈ ਕੋਈ ਇਨਸਾਫ਼ ਏਥੇ ?"

ਮੈਂ ਐਮ.ਐਲ.ਏ. ਸਾਹਿਬ ਨਾਲ ਬੜੀ ਹਲੀਮ ਸੁਰ ਵਿਚ ਗੱਲਾਂ ਕਰਦਾ ਰਿਹਾ ਤੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਰਿਹਾ ਕਿ ਜੋ ਕੁੱਝ ਮੈਂ ਕਾਲਜ ਵਿਚ ਕਰ ਰਿਹਾ ਹਾਂ, ਉਸ ਨਾਲ ਹੁਣ ਤਕ ਅਮਨ-ਚੈਨ ਰਿਹਾ ਹੈ ਤੇ ਤੁਸੀਂ ਇਸ ਮਾਮਲੇ ਵਿਚ ਮੇਰੀ ਮਦਦ ਕਰੋ ਨਾ ਕਿ ਕੰਡੇ ਬੀਜੋ। ਪਰ ਉਹ ਤਾਂ ਨਾ ਦਲੀਲ ਸੁਣ ਰਹੇ ਸਨ ਤੇ ਨਾ ਕੋਈ ਬੇਨਤੀ ਹੀ ਸਵੀਕਾਰ ਕਰ ਰਹੇ ਸਨ। ਉਨ੍ਹਾਂ ਦੀ ਰੱਟ ਇੱਕੋ ਸੀ ਕਿ ਮੁੰਡੇ ਨੂੰ ਦਾਖ਼ਲਾ ਮਿਲਣਾ ਚਾਹੀਦਾ ਹੈ। ਉਨ੍ਹਾਂ ਨੂੰ ਚਾਹ-ਪਾਣੀ ਛਕਾਇਆ ਪਰ ਉਨ੍ਹਾਂ ਦੀ ਮੰਗ ਜਿਉਂ ਦੀ ਤਿਉਂ ਜਾਰੀ ਰਹੀ। ਮੈਂ ਉਨ੍ਹਾਂ ਨੂੰ ਰੋਟੀ ਲਈ ਆਪਣੇ ਨਾਲ ਘਰ ਲੈ ਗਿਆ। ਉਨ੍ਹਾਂ ਨੇ ਮੇਰੇ ਨਾਲ ਬੈਠ ਕੇ ਮੇਰੀ ਰੁੱਖੀ-ਸੁੱਕੀ ਰੋਟੀ ਵੀ ਖਾਧੀ ਪਰ ਉਨ੍ਹਾਂ ਦੀ ਮੁੰਡੇ ਵਾਲੀ ਮੁਹਾਰਨੀ ਓਸੇ ਤਰ੍ਹਾਂ ਜਾਰੀ ਰਹੀ।

ਮੈਂ ਅਗਲੇ ਦਿਨ ਸਿੰਡੀਕੇਟ ਦੀ ਮੀਟਿੰਗ ਲਈ ਚੰਡੀਗੜ੍ਹ ਜਾਣਾ ਸੀ, ਸੋ ਉਨ੍ਹਾਂ ਪਾਸੋਂ ਏਜੰਡਾ ਪੜ੍ਹਨ ਲਈ ਮਸਾਂ ਛੁੱਟੀ ਲਈ। ਉਨ੍ਹਾਂ ਨੇ ਮੇਰੇ ਪਾਸੋਂ ਪੁੱਛ ਲਿਆ ਕਿ ਮੈਂ ਚੰਡੀਗੜ੍ਹ ਵਿਚ ਕਿੱਥੇ ਠਹਿਰਨਾ ਹੈ। ਮੈਂ ਯੂਨੀਵਰਸਿਟੀ ਦੇ ਗੈਸਟ ਹਾਊਸ ਵਿਚ ਠਹਿਰਨਾ ਸੀ। ਅਗਲੇ ਦਿਨ ਮੈਂ ਮੀਟਿੰਗ ਦੇ ਬਾਅਦ ਰੋਟੀ ਖਾ ਕੇ ਕਮਰੇ ਵਿਚ ਸੁੱਤਾ ਹੋਇਆ ਸਾਂ ਕਿ ਐਮ.ਐਲ.ਏ. ਸਾਹਿਬ ਤਸ਼ਰੀਫ਼ ਲੈ ਆਏ। ਮੈਨੂੰ ਸੁੱਤੇ ਪਏ ਨੂੰ ਜਗਾ ਲਿਆ ਤੇ ਰਾਤ ਦੇ 10 ਵਜੇ ਤੱਕ ਮੁੰਡੇ ਦੇ ਦਾਖ਼ਲੇ ਦਾ ਸਿਮਰਨ ਨਿਰਵਿਘਨ ਕਰਦੇ ਰਹੇ। ਅਖ਼ੀਰ ਉਨ੍ਹਾਂ ਨੇ ਧਮਕੀ ਦਿੱਤੀ ਕਿ ਜੇ ਤੁਸੀਂ ਆਪਣਾ ਹਠ ਕਾਇਮ ਰੱਖਿਆ ਤਾਂ ਤੁਹਾਨੂੰ ਕਾਲਜ ਛੱਡਣਾ ਪਵੇਗਾ। ਮੈਂ ਉਨ੍ਹਾਂ ਨੂੰ ਉਨ੍ਹਾਂ ਦੀ ਕਾਰ ਤੱਕ ਛੱਡਣ ਗਿਆ ਤੇ ਕਹਿ ਆਇਆ ਕਿ ਮੈਨੂੰ ਜਿਹੜਾ ਵੀ ਕਾਲਜ ਦਿਵਾਓਗੇ, ਉਹ ਕਿਉਂਕਿ ਫ਼ਰੀਦਕੋਟ ਨਾਲੋਂ ਵਧੀਆ ਹੋਵੇਗਾ, ਇਸ ਲਈ ਮੈਂ ਤੁਹਾਡਾ ਸ਼ੁਕਰਗੁਜ਼ਾਰ ਹੋਵਾਂਗਾ ਜੇ ਤੁਸੀਂ ਮੇਰੀ ਬਦਲੀ ਕਰਵਾ ਦਿਓ।

x x x x

ਦਾਖ਼ਲੇ ਵਾਲੀ ਗੱਲ ਦਾ ਤਾਂ ਭੋਗ ਪੈ ਗਿਆ ਸੀ ਤੇ ਬਦਲੀ ਦੀ ਉਡੀਕ ਸ਼ੁਰੂ ਹੋਣ ਵਾਲੀ ਸੀ ਪਰ ਜਦੋਂ ਮੈਂ ਵਾਪਸ ਕਾਲਜ ਪਹੁੰਚਿਆ ਤਾਂ ਮੈਨੂੰ ਗੌਰਮਿੰਟ ਕਾਲਜ

ਲੁਧਿਆਣੇ ਤੋਂ ਇਕ ਟੈਲੀਫ਼ੋਨ ਆਇਆ। ਬੋਲਣ ਵਾਲਾ ਕਹਿ ਰਿਹਾ ਸੀ ਕਿ ਮੈਂ ਸ. ਲਛਮਣ ਸਿੰਘ ਗਿੱਲ, ਐਜੂਕੇਸ਼ਨ ਮਿਨਿਸਟਰ ਸਾਹਿਬ ਦਾ ਪੀ.ਏ. ਬੋਲ ਰਿਹਾ ਹਾਂ। ਮਿਨਿਸਟਰ ਸਾਹਿਬ ਏਥੇ ਗੌਰਮਿੰਟ ਕਾਲਜ ਵਿਚ ਆਏ ਹੋਏ ਹਨ ਤੇ ਉਨ੍ਹਾਂ ਦਾ ਹੁਕਮ ਹੈ ਕਿ ਫ਼ਲਾਣੇ ਮੁੰਡੇ ਨੂੰ ਬ੍ਰਿਜਿੰਦਰ ਕਾਲਜ, ਫ਼ਰੀਦਕੋਟ ਵਿਚ ਦਾਖ਼ਲ ਕੀਤਾ ਜਾਏ।

ਮੈਂ ਬੜੀ ਰੁੱਖੀ ਜਿਹੀ ਸੁਰ ਵਿਚ ਕਿਹਾ ਕਿ ਉਸ ਮੁੰਡੇ ਨੂੰ ਦਾਖ਼ਲਾ ਨਹੀਂ ਮਿਲ ਸਕਦਾ ਪਰ ਜੇ ਜ਼ਰੂਰ ਦਾਖ਼ਲ ਕਰਾਉਣਾ ਹੈ ਤਾਂ ਮਿਨਿਸਟਰ ਸਾਹਿਬ ਨੂੰ ਮੇਰੇ ਵੱਲੋਂ ਬੇਨਤੀ ਕਰ ਦਿਓ ਕਿ ਲਿਖਤੀ ਹੁਕਮ ਭੇਜ ਦੇਣ, ਅਮਲ ਹੋ ਜਾਵੇਗਾ।

ਅੱਗੋਂ ਉਸ ਗੁਸਤਾਖ਼ ਪੀ.ਏ. ਨੇ ਮੈਨੂੰ ਆਪਣਾ ਬੋਰੀ ਬਿਸਤਰਾ ਗੋਲ ਕਰ ਲੈਣ ਦੀ ਓਹੀ ਧਮਕੀ ਸੁਣਾਈ ਜਿਹੜੀ ਐਮ.ਐਲ.ਏ. ਸਾਹਿਬ ਸੁਣਾ ਚੁੱਕੇ ਸਨ। ਪਰ ਮੇਰਾ ਜਵਾਬ ਸੁਣਨ ਤੋਂ ਪਹਿਲਾਂ ਹੀ ਪੀ.ਏ. ਸਾਹਿਬ ਨੇ ਟੈਲੀਫ਼ੋਨ ਬੰਦ ਕਰ ਦਿੱਤਾ।

x x x x

ਜਦੋਂ ਮੇਰੇ ਉੱਤੇ ਕੋਈ ਵਾਰ ਚੱਲਦਾ ਨਾ ਦੇਖਿਆ ਤਾਂ ਮੁੰਡੇ ਨੇ ਆਪਣੇ ਵਰਗੇ ਅੱਠ-ਦੱਸ ਚੋਬਰ ਇੱਕਠੇ ਕਰ ਲਏ ਤੇ ਸ਼ਾਮ ਨੂੰ ਮੈਨੂੰ ਸੁੱਤੇ ਪਏ ਨੂੰ ਮੇਰੇ ਘਰ ਵਿਚ ਆ ਜਗਾਇਆ। ਮੈਂ ਪੁੱਛਿਆ, "ਦੱਸੋ ਮੈਂ ਤੁਹਾਡੀ ਕੀ ਸੇਵਾ ਕਰ ਸਕਦਾਂ ?"

ਉਨ੍ਹਾਂ ਵਿੱਚੋਂ ਇਕ ਜੋ ਫ਼ੌਜ ਵਿੱਚੋਂ ਨਾਂ ਕਟਾ ਕੇ ਆਇਆ ਹੋਇਆ ਸੀ, ਬੋਲਿਆ, "ਸਾਡੇ ਫਲਾਣੇ ਮੁੰਡੇ ਨੂੰ ਦਾਖ਼ਲ ਕਰ ਲਓ, ਸਾਨੂੰ ਹੋਰ ਕੁੱਝ ਨਹੀਂ ਚਾਹੀਦਾ।"

ਮੈਂ ਕਿਹਾ, "ਜੇ ਮੈਂ ਨਾ ਕਰਾਂ ਫੇਰ ?

ਉਨ੍ਹਾਂ ਦਾ ਉਹੀ ਚੌਧਰੀ ਫੇਰ ਬੋਲਿਆ, "ਜੇ ਨਹੀਂ ਕਰੋਗੇ ਤਾਂ ਕਾਲਜ ਵਿਚ ਸਟਰਾਈਕ ਕਰ ਦਿਆਂਗੇ।"

ਮੈਂ ਕਿਹਾ, "ਸਟਰਾਈਕ ਇੱਕ-ਦੋ ਦਿਨ ਦੀ ਹੋਈ ਤਾਂ ਤੁਹਾਨੂੰ ਕੋਈ ਫ਼ਾਇਦਾ ਨਹੀਂ ਹੋਣਾ। ਜੇ ਸਾਲ ਦੀ ਨਹੀਂ ਤਾਂ ਕੁੱਝ ਮਹੀਨਿਆਂ ਦੀ ਤਾਂ ਜ਼ਰੂਰ ਹੋਣੀ ਚਾਹੀਦੀ ਹੈ ਤਾਂ ਹੀ ਤੁਹਾਡੀ ਗੱਲ ਸੁਣੀ ਜਾਏਗੀ। ਚੰਗੀ ਤਰ੍ਹਾਂ ਸੋਚ ਲਓ ਕਿਤੇ ਤੁਹਾਡੀ ਮਿਹਨਤ ਐਂਵੇਂ ਜ਼ਾਇਆ ਹੀ ਨਾ ਜਾਵੇ।"

ਫੇਰ ਮੈਂ ਉਨ੍ਹਾਂ ਨੂੰ ਚਾਹ-ਪਾਣੀ ਪੁੱਛਿਆ, ਪਰ ਉਹ ਬਿਨਾਂ ਹੋਰ ਕੁੱਝ ਬੋਲੇ ਉੱਠ ਕੇ ਤੁਰ ਗਏ। ਕੁੱਝ ਦੂਰ ਜਾ ਕੇ ਉਨ੍ਹਾਂ ਵਿੱਚੋਂ ਇਕ ਭੱਜ ਕੇ ਵਾਪਸ ਆਇਆ ਤੇ ਦੂਰੋਂ ਇਹ ਐਲਾਨ ਕਰ ਕੇ ਦੌੜ ਗਿਆ ਕਿ ਸੋਮਵਾਰ ਸਵੇਰ ਤੋਂ ਕਾਲਜ ਵਿਚ ਸਟ੍ਰਾਈਕ ਹੋਵੇਗੀ।

ਸਨਿੱਚਰਵਾਰ ਦਾ ਦਿਨ ਸੀ। ਮੈਂ ਓਸੇ ਵੇਲੇ ਉੱਠ ਕੇ ਆਪਣੇ ਗਵਾਂਢੀ ਕਰਮਜੀਤ ਵੱਲ ਚਲਾ ਗਿਆ ਤੇ ਉਸ ਨੂੰ ਸ਼ਾਮ ਵੇਲੇ ਹੋਸਟਲ ਦੇ ਮੁੰਡੇ ਇਕੱਠੇ ਕਰਨ ਲਈ ਕਿਹਾ। ਚਪੜਾਸੀ ਬਾਬੇ ਨੂੰ ਬੁਲਾ ਕੇ ਪ੍ਰੋਫ਼ੈਸਰਾਂ ਵੱਲ ਭਜਾਇਆ ਤਾਂ ਜੋ ਐਤਵਾਰ ਨੂੰ ਸਵੇਰੇ 10 ਵਜੇ ਇਕ ਜ਼ਰੂਰੀ ਮੀਟਿੰਗ ਲਈ ਕਾਲਜ ਵਿਚ ਹਾਜ਼ਰ ਹੋਣ। ਇਹ ਸੁਨੇਹਾ ਉਸ ਨੇ ਘਰੋ ਘਰੀ ਸਾਰੇ ਪ੍ਰੋਫ਼ੈਸਰਾਂ ਨੂੰ ਪਹੁੰਚਾ ਕੇ ਮੈਨੂੰ ਆ ਦੱਸਿਆ। ਸ਼ਾਮ ਵੇਲੇ ਮੈਂ ਇਕੱਠੇ ਹੋਏ ਹੋਸਟਲ ਦੇ ਮੁੰਡਿਆਂ ਨੂੰ ਕਿਹਾ,

"ਤੁਸੀਂ ਸਾਰੇ ਆਪੋ-ਆਪਣੇ ਨੰਬਰਾਂ ਦੇ ਜ਼ੋਰ ਨਾਲ ਦਾਖ਼ਲ ਹੋਏ ਹੋ। ਤੁਹਾਡੇ ਵਿੱਚੋਂ ਕੋਈ ਹੈ ਜੋ ਦਾਖ਼ਲੇ ਦੇ ਰੂਲ ਤੋੜ ਕੇ ਸਿਫ਼ਾਰਿਸ਼ ਜਾਂ ਧੌਂਸ ਦੇ ਜ਼ੋਰ ਨਾਲ ਦਾਖ਼ਲ ਹੋਇਆ ਹੋਵੇ ?"

ਇਸ ਸ਼੍ਰੇਣੀ ਦਾ ਕੋਈ ਮੁੰਡਾ ਨਹੀਂ ਸੀ। ਹੋ ਹੀ ਨਹੀਂ ਸੀ ਸਕਦਾ।

ਮੈਂ ਆਪਣੀ ਗੱਲ ਜਾਰੀ ਰੱਖਦਿਆਂ ਉਨ੍ਹਾਂ ਨੂੰ ਦੱਸਿਆ,

"ਇਕ ਮੁੰਡਾ ਦਾਖ਼ਲੇ ਦੇ ਸਾਰੇ ਰੂਲ ਤੋੜ ਕੇ ਧੌਂਸ ਨਾਲ ਦਾਖ਼ਲਾ ਲੈਣਾ ਚਾਹੁੰਦਾ ਹੈ। ਮੈਂ ਨਹੀਂ ਮੰਨਿਆ। ਕਹਿੰਦਾ ਹੈ ਕਿ ਜੇ ਦਾਖ਼ਲਾ ਨਾ ਮਿਲਿਆ ਤਾਂ ਸੋਮਵਾਰ ਤੋਂ ਕਾਲਜ ਦੇ ਸਾਰੇ ਮੁੰਡੇ ਮੇਰੇ ਹੱਕ ਵਿਚ ਹੜਤਾਲ ਕਰਨਗੇ। ਕੀ ਤੁਸੀਂ ਉਸ ਨੂੰ ਦਾਖ਼ਲ ਕਰਾਉਣ ਲਈ ਆਪਣੀ ਪੜ੍ਹਾਈ ਖ਼ਰਾਬ ਕਰਨੀ ਚਾਹੋਗੇ ?"

20 ਸਨ ਕਿ 22, ਹਰ ਮੁੰਡੇ ਨੇ ਦ੍ਰਿੜ੍ਹਤਾ ਨਾਲ ਕਿਹਾ ਕਿ ਇਹੋ ਜਿਹੇ ਮੁੰਡੇ ਨੂੰ ਬਿਲਕੁਲ ਦਾਖ਼ਲ ਨਹੀਂ ਕਰਨਾ ਚਾਹੀਦਾ। ਉਸ ਦੇ ਹੱਕ ਵਿਚ ਕੋਈ ਮੁੰਡਾ ਹੜਤਾਲ ਨਹੀਂ ਕਰੇਗਾ।

ਐਤਵਾਰ ਨੂੰ ਸਟਾਫ਼ ਦੀ ਮੀਟਿੰਗ ਵਿਚ ਮੈਂ ਆਪਣੇ ਉੱਤੇ ਪਏ ਦਬਾਵਾਂ ਦੀ ਸਾਰੀ ਦਾਸਤਾਨ ਖੋਲ੍ਹ ਕੇ ਸੁਣਾਈ ਤੇ ਹੜਤਾਲ ਦੀ ਧਮਕੀ ਬਾਰੇ ਵੀ ਦੱਸਿਆ। ਮੈਂ ਇਹ ਵੀ ਸਪਸ਼ਟ ਕੀਤਾ ਕਿ ਨਾ ਮੈਂ ਅੱਗੇ ਕਿਸੇ ਦਬਾਓ ਹੇਠ ਲਿਫਿਆ ਹਾਂ ਤੇ ਨਾ ਹੀ ਹੁਣ ਲਿਫਾਂਗਾ। ਸਭ ਤੋਂ ਸੀਨੀਅਰ ਪ੍ਰੋਫ਼ੈਸਰ, ਜਿਸ ਨੂੰ ਦਾਖ਼ਲਿਆਂ ਦਾ ਚਾਰਜ ਸੌਂਪਿਆ ਹੋਇਆ ਸੀ, ਬੋਲਿਆ, "ਐਤਕੀ ਦਾਖ਼ਲਾ ਬੜੇ ਨਿਯਮਿਕ ਤਰੀਕੇ ਨਾਲ ਸਿਰੇ ਚੜ੍ਹਿਆ ਹੈ ਤੇ ਜਿਸ ਤਰ੍ਹਾਂ ਸਿਫ਼ਾਰਿਸ਼ ਜਾਂ ਧੌਂਸ ਦਾ ਮੁਕਾਬਲਾ ਤੁਸੀਂ ਕੀਤਾ ਹੈ, ਉਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਏ ਥੋੜੀ ਹੋਵੇਗੀ। ਅਸੀਂ ਸਾਰੇ ਤੁਹਾਡੇ ਨਾਲ ਹਾਂ।"

ਸਾਰੇ ਸਹਿਮਤ ਸਨ ਕਿ ਧੌਂਸੀ ਨੂੰ ਕਿਸੇ ਹਾਲਤ ਵਿਚ ਦਾਖ਼ਲਾ ਨਹੀਂ ਦੇਣਾ ਚਾਹੀਦਾ। ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਕੋਈ ਮੁੰਡਾ ਹੜਤਾਲ ਨਹੀਂ ਕਰੇਗਾ। ਮੈਨੂੰ ਦਿੱਸ ਰਿਹਾ ਸੀ ਕਿ ਸਾਰਾ ਸਟਾਫ਼ ਹੜਤਾਲ ਦਾ ਡਟ ਕੇ ਮੁਕਾਬਲਾ ਕਰੇਗਾ।

ਮੈਂ ਉਨ੍ਹਾਂ ਦਾ ਧੰਨਵਾਦ ਕੀਤਾ, ਐਤਵਾਰ ਨੂੰ ਤਕਲੀਫ਼ ਦੇਣ ਦੀ ਖਿਮਾ ਮੰਗੀ ਤੇ ਸੋਮਵਾਰ ਨੂੰ ਕਾਲਜ ਦੇ ਟਾਈਮ ਤੋਂ ਅੱਧਾ ਘੰਟਾ ਪਹਿਲਾਂ ਪਹੁੰਚਣ ਦੀ ਤਾਕੀਦ ਕੀਤੀ ਤਾਂ ਜੋ ਉਹ ਵਿਦਿਆਰਥੀਆਂ ਨੂੰ ਪਾਰਕ ਵਿਚ ਬਿਠਾ ਸਕਣ, ਜਿੱਥੇ ਮੈਂ ਉਨ੍ਹਾਂ ਨੂੰ ਸੰਬੋਧਿਤ ਕਰਨ ਦਾ ਮਨ ਬਣਾ ਲਿਆ ਸੀ।

ਸੋਮਵਾਰ ਸਵੇਰੇ ਪਾਰਕ ਵਿਚ ਭਰਪੂਰ ਹਾਜ਼ਰੀ ਸੀ। ਮੈਂ ਰਾਤੋ-ਰਾਤ ਤਿਆਰ ਕੀਤੀ ਗਈ ਸਟੇਜ ਉੱਤੇ ਖੜੇ ਹੋ ਕੇ ਪੰਜਾਂ ਕੁ ਮਿੰਟਾਂ ਲਈ ਬੋਲਿਆ। ਵੱਡੀ ਗੱਲ ਇਹ ਕਹੀ ਕਿ ਨਵੇਂ ਦਾਖ਼ਲ ਹੋਏ ਮੁੰਡਿਆਂ ਵਿੱਚੋਂ ਜੇ ਕੋਈ ਆਪਣੀ ਸੀਟ ਖ਼ਾਲੀ ਕਰ ਕੇ ਧੌਂਸੀ ਮੁੰਡੇ ਨੂੰ ਦੇਣ ਲਈ ਤਿਆਰ ਹੋਵੇ ਤਾਂ ਮੈਂ ਰੂਲ ਤੋੜ ਕੇ ਵੀ ਧਮਕੀਆਂ ਦੇਣ ਵਾਲੇ ਮੁੰਡੇ ਨੂੰ ਦਾਖ਼ਲ ਕਰ ਲਵਾਂਗਾ। ਹੱਥ ਖੜੇ ਕਰਵਾਏ ਤਾਂ ਕੋਈ ਵਿਦਿਆਰਥੀ ਆਪਣੀ ਸੀਟ ਛੱਡਣ ਵਾਲਾ ਨਾ ਨਿਕਲਿਆ। ਕੁੱਝ ਪ੍ਰੋਫ਼ੈਸਰ ਵੀ ਬੋਲੇ। ਅਖ਼ੀਰ ਸਾਰੇ ਮੁੰਡੇ ਉੱਠ ਕੇ ਕਲਾਸਾਂ ਵਿਚ ਜਾ ਬੈਠੇ ਤੇ ਬਾਕਾਇਦਾ ਪੜ੍ਹਾਈ ਸ਼ੁਰੂ ਹੋ ਗਈ।

ਬਾਅਦ ਵਿਚ ਰਿਕਸ਼ਾ ਉੱਤੇ ਆਪਣਾ ਤੰਬੂਆਂ-ਕਨਾਤਾਂ ਦਾ ਸਾਮਾਨ ਲੈ ਕੇ ਕਾਲਜ ਦੇ ਬਾਹਰ ਹੜਤਾਲ ਕਰਾਉਣ ਵਾਲੇ ਪਹੁੰਚੇ। ਮੈਂ ਪਾਣੀ ਦਾ ਘੜਾ ਤੇ ਇਕ ਕਸੋਰਾ ਉਨ੍ਹਾਂ ਵੱਲ ਭਿਜਵਾ ਦਿੱਤਾ। ਇਕ-ਡੇਢ ਘੰਟਾ ਉਡੀਕ ਕੇ, ਬਿਨਾਂ ਕੋਈ ਨਾਅਰਾ ਮਾਰੇ, ਹੜਤਾਲ ਕਰਾਉਣ ਵਾਲੇ ਆਪਣਾ ਸਾਰਾ ਲਟਾ-ਪਟਾ ਸਮੇਟ ਕੇ ਥਾਂ ਖ਼ਾਲੀ ਕਰ ਗਏ।

ਇਸ ਤਰ੍ਹਾਂ, ਵੱਡੀਆਂ ਵੱਡੀਆਂ ਸਿਫ਼ਾਰਿਸ਼ਾਂ ਤੇ ਧੌਂਸ ਦਾ ਮੁਕਾਬਲਾ ਕਰਨ ਦਾ ਨਤੀਜਾ ਇਹ ਹੋਇਆ ਕਿ ਕਾਲਜ ਦਾ ਮਾਹੌਲ ਸੁਖਾਵਾਂ ਤੇ ਬਿਲਕੁਲ ਸ਼ਾਂਤ ਹੋ ਗਿਆ।

ਇਸ ਕਾਂਡ ਦੇ ਬਾਅਦ ਮੈਨੂੰ ਬ੍ਰਿਜਿੰਦਰ ਕਾਲਜ ਵਿਚ ਬਹੁਤੀ ਦੇਰ ਰਹਿਣਾ ਨਸੀਬ ਨਾ ਹੋ ਸਕਿਆ ਕਿਉਂਕਿ ਸ. ਦਲਜੀਤ ਸਿੰਘ, ਸਿੱਖਿਆ ਵਿਭਾਗ ਦੇ ਸਕੱਤਰ ਜੀ ਨੇ ਮੈਨੂੰ ਚੰਡੀਗੜ੍ਹ ਬੁਲਾ ਕੇ ਪ੍ਰਸਤਾਵਿਤ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੇ ਪੰਜਾਬ ਰਾਜ ਸਕੂਲ-ਸਿੱਖਿਆ ਬੋਰਡ, ਚੰਡੀਗੜ੍ਹ ਦੇ ਐਕਟ ਤਿਆਰ ਕਰਨ ਦੀ ਡਿਊਟੀ ਲਾ ਦਿੱਤੀ। ਇਹ ਐਕਟ ਅਸੈਂਬਲੀ ਦੀ ਅਗਲੀ ਬੈਠਕ ਵਿੱਚੋਂ ਪਾਸ ਹੋਣੇ ਸਨ। ਉਨ੍ਹਾਂ ਕਿਹਾ, "ਸਾਡੇ ਪਾਸ ਸਮਾਂ ਬਹੁਤ ਥੋੜ੍ਹਾ ਹੈ ਤੇ ਕਿਉਂਕਿ ਤੁਹਾਨੂੰ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਤੇ ਸਿੰਡੀਕੇਟ ਦੇ ਮੈਂਬਰ ਹੋਣ ਦੀ ਹੈਸੀਅਤ ਵਿਚ ਯੂਨੀਵਰਸਿਟੀਆਂ ਤੇ ਬੋਰਡਾਂ, ਆਦਿ ਦੀ ਵਰਕਿੰਗ ਦਾ ਪਤਾ ਹੈ, ਇਸ ਲਈ ਸਾਨੂੰ ਤੁਹਾਡੀ ਸੇਵਾ ਦੀ ਫ਼ੌਰੀ ਲੋੜ ਹੈ। ਤੁਸੀਂ ਸਾਰੇ ਕੰਮ ਵਿੱਚੇ ਛੱਡ ਕੇ ਆ ਜਾਓ।" ਸ. ਦਲਜੀਤ ਸਿੰਘ ਮੇਰੇ ਮਿਹਰਬਾਨ ਸਨ ਇਸ ਲਈ ਮੈਂ ਫ਼ਰੀਦਕੋਟ ਤੋਂ ਬਿਨਾਂ ਕਿਸੇ ਚੂੰ-ਚਿਰਾ ਤੋਂ ਪਰਿਵਾਰ ਨੂੰ ਚੰਡੀਗੜ੍ਹ ਲੈ ਆਇਆ। ਸਕੱਤਰੇਤ ਦੇ ਮਾਹੌਲ ਵਿਚ ਮੈਨੂੰ ਕੰਮ ਮੁਕਾਉਣ ਲਈ ਦਿਨ ਤੇ ਰਾਤ ਦਾ ਫ਼ਰਕ ਮਿਟਾਉਣਾ ਪਿਆ। ਸੁਖ ਦਾ ਸਾਹ ਓਦੋਂ ਲਿਆ ਜਦੋਂ ਐਕਟ ਤਿਆਰ ਹੋ ਗਏ। ਹੁਣ ਇਨ੍ਹਾਂ ਨੂੰ ਅਸੈਂਬਲੀ ਵਿੱਚੋਂ ਪਾਸ ਕਰਾਉਣਾ ਸੀ। ਜ਼ਿਆਦਾ ਕੰਮ ਤਾਂ ਸ. ਮਨੋਹਰ ਸਿੰਘ ਗਿੱਲ ਨੇ ਕਰਨਾ ਸੀ, ਜੋ ਉਸ ਸਮੇਂ ਸ਼ਾਇਦ ਜਾਇੰਟ ਸਕੱਤਰ ਬਣ ਚੁੱਕੇ ਸਨ ਤੇ ਅੱਜ ਕੱਲ੍ਹ ਰਾਜ ਸਭਾ ਦੇ ਮੈਂਬਰ ਤੇ ਕੇਂਦਰੀ ਕੈਬਿਨਿਟ ਦੇ ਵਜ਼ੀਰ ਹਨ, ਪਰ ਮੈਨੂੰ ਉਨ੍ਹਾਂ ਦੇ ਸਹਾਇਕ ਵਜੋਂ ਅਸੈਂਬਲੀ ਵਿਚ ਹਾਜ਼ਰ ਹੋਣਾ ਪੈਂਦਾ ਸੀ।

ਅਸੈਂਬਲੀ ਵਿੱਚੋਂ ਦੋਵੇਂ ਐਕਟ ਪਾਸ ਹੋਣ ਦੀ ਪੂਰੀ ਸੰਭਾਵਨਾ ਸੀ। ਇਕ ਸ਼ਾਮ ਮੈਂ ਅਸੈਂਬਲੀ ਵਿਚ ਬੈਠਾ ਹੋਇਆ ਸਾਂ ਤਾਂ ਗਿੱਲ ਸਾਹਿਬ ਕੁੱਝ ਲੇਟ ਆਏ। ਆਉਂਦੇ ਸਾਰ ਮੈਨੂੰ ਬਾਹਰ ਬੁਲਾ ਕੇ ਬੋਲੇ,

"ਪ੍ਰਿੰਸੀਪਲ ਸਾਹਿਬ! ਇਹ ਲਓ ਆਰਡਰ। ਤੁਹਾਨੂੰ ਗੌਰਮਿੰਟ ਕਾਲਜ ਲੁਧਿਆਣੇ ਦਾ ਪ੍ਰਿੰਸੀਪਲ ਲਾ ਦਿੱਤਾ ਗਿਆ ਹੈ। ਤੁਸੀਂ ਕੱਲ੍ਹ ਸਵੇਰੇ ਜਾਇਨ ਕਰਨਾ ਹੈ। ਓਥੇ ਹਾਲਾਤ ਬਹੁਤ ਵਿਗੜੇ ਹੋਏ ਨੇ। ਇਹ ਰਪੋਟਾਂ ਪੜ੍ਹ ਲਓ।" ਇਕ ਰਪੋਟ ਸੀ ਲੁਧਿਆਣੇ ਦੇ ਡੀ.ਸੀ. ਦੀ ਤੇ ਦੂਜੀ ਸੀ ਓਥੋਂ ਦੇ ਐਸ.ਐਸ.ਪੀ. ਦੀ। ਦੁਹਾਂ ਨੇ ਕਾਲਜ ਵਿਚ ਕਿਸੇ ਵੀ ਵੇਲੇ ਫ਼ਿਰਕੂ ਅੱਗ ਭੜਕ ਉੱਠਣ ਦਾ ਖ਼ਦਸ਼ਾ ਜ਼ਾਹਰ ਕੀਤਾ ਹੋਇਆ ਸੀ ਤੇ ਪ੍ਰਿੰਸੀਪਲ ਨੂੰ ਇਕਦਮ ਬਦਲਣ ਲਈ ਬੇਨਤੀ ਕੀਤੀ ਹੋਈ ਸੀ।

ਮੈਂ ਕਾਗ਼ਜ਼ ਉਨ੍ਹਾਂ ਨੂੰ ਵਾਪਸ ਦੇਂਦਿਆਂ ਕਿਹਾ, "ਤੁਸੀਂ ਮੈਨੂੰ ਬਲਦੀ ਦੇ ਬੂਥੇ ਵਿਚ ਕਿਉਂ ਭੇਜ ਰਹੇ ਹੋ?"

ਬੋਲੇ, "ਕਿਉਂਕਿ ਤੁਸੀਂ ਫ਼ਰੀਦਕੋਟ ਦੀ ਜੂਨ ਸਵਾਰੀ ਸੀ। ਹੁਣ ਲੁਧਿਆਣੇ ਦੀ ਜੂਨ ਸਵਾਰਨੀ ਹੈ। ਸਰਕਾਰ ਤੁਹਾਡੇ ਤਜਰਬੇ ਦਾ ਫ਼ਾਇਦਾ ਉਠਾਉਣਾ ਚਾਹੁੰਦੀ ਹੈ।"

ਅਗਲੇ ਦਿਨ ਸਵੇਰੇ ਸਰਕਾਰੀ ਗਿੱਦੜ-ਪਰਚੀ ਬੋਝੇ ਵਿਚ ਪਾਈ ਮੈਂ ਗੌਰਮਿੰਟ ਕਾਲਜ, ਲੁਧਿਆਣੇ ਵਿਚ ਪਹੁੰਚ ਗਿਆ। ਓਥੋਂ ਦੀ ਹੱਡ-ਬੀਤੀ, ਜੇ ਜੀਉਂਦਾ ਰਿਹਾ ਤਾਂ ਕਦੀ ਫੇਰ ਸਹੀ।

# ਦਾੜ੍ਹੀ ਨੂੰ ਅੰਬ ਲੱਗੇ

ਫ਼ੋਨ ਦੀ ਘੰਟੀ ਵੱਜੀ। ਮੈਂ ਰੀਸੀਵਰ ਕੰਨ ਨਾਲ ਲਾ ਕੇ ਬੋਲਿਆ,

"ਜੀ।"

ਸੁਜਾਨ ਸਿੰਘ ਹੁਰਾਂ ਦੀ ਅਵਾਜ਼ ਸੀ। ਉਹ ਵੀ.ਸੀ. ਸਾਹਿਬ ਦੇ ਸਕੱਤਰ ਸਨ।

"ਵਾਈਸ ਚਾਂਸਲਰ ਸਾਹਿਬ ਗੱਲ ਕਰਨਗੇ।"

ਮੈਂ ਫੇਰ "ਜੀ" ਕਹਿ ਕੇ ਉਡੀਕਣ ਲੱਗ ਪਿਆ।

ਸਮੁੰਦਰੀ ਸਾਹਿਬ ਦੀ ਭਾਰੀ ਮਰਦਾਵੀਂ ਅਵਾਜ਼ ਆਈ :

"ਪ੍ਰੀਤਮ ਸਿੰਘ, ਸੈਂਟਰ ਦੀ ਚਿੱਠੀ ਆਈ ਐ। ਕਨੇਡਾ ਤੋਂ ਪ੍ਰੋਫ਼ੈਸਰਾਂ, ਵਕੀਲਾਂ, ਡਾਕਟਰਾਂ, ਇੰਜੀਨੀਅਰਾਂ ਤੇ ਹੋਰ ਕਈ ਪੇਸ਼ਿਆਂ ਦੇ ਟੂਰਿਸਟਾਂ ਦਾ ਇਕ ਜੱਥਾ ਭਾਰਤ ਵਿਚ ਆਇਆ ਹੋਇਐ। ਤੀਹ ਕੁ ਬੰਦੇ ਹੋਣਗੇ। ਇਹ ਸਾਰੇ ਸਿੱਖ ਧਰਮ ਬਾਰੇ ਸਾਡੇ ਪਾਸੋਂ ਜਾਣਕਾਰੀ ਲੈਣੀ ਚਾਹੁੰਦੇ ਨੇ। ਮੈਂ 'ਹਾਂ' ਕਰ ਦਿੱਤੀ ਐ। ਤੁਸੀਂ ਫ਼ਲਾਣੀ ਤਰੀਕ ਨੂੰ ਸਵੇਰੇ 10.00 ਵਜੇ ਰਿਟਜ਼ ਹੋਟਲ ਵਿਚ ਪਹੁੰਚ ਜਾਇਓ। ਉਨ੍ਹਾਂ ਦੀ ਚੰਗੀ ਤਸੱਲੀ ਕਰਾ ਦੇਣੀ।"

"ਅੱਛਾ ਜੀ।"

ਇਕ ਹਫ਼ਤੇ ਬਾਅਦ ਦੀ ਕੋਈ ਤਾਰੀਖ਼ ਸੀ।

ਓਦੋਂ ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਦਾ ਮੁਖੀ ਹੁੰਦਾ ਸਾਂ ਤੇ ਇਸ ਤਰ੍ਹਾਂ ਦੀਆਂ ਵਗਾਰਾਂ ਪੈਂਦੀਆਂ ਹੀ ਰਹਿੰਦੀਆਂ ਸਨ। ਇੱਕੇ ਦੁੱਕੇ ਜਿਗਿਆਸੂਆਂ ਨੂੰ ਤਾਂ ਮੈਂ ਆਪਣੇ ਦਫ਼ਤਰ ਵਿਚ ਹੀ ਭੁਗਤਾ ਦਿਆ ਕਰਦਾ ਸਾਂ। ਗੱਲ-ਬਾਤ ਦੌਰਾਨ ਮੈਨੂੰ ਬੜੀ ਵਾਰ ਹੈਰਾਨੀ ਹੁੰਦੀ ਸੀ ਕਿ ਹਜ਼ਾਰਾਂ ਕੋਹ ਦਾ ਪੈਂਡਾ ਝਾਗ ਕੇ ਇਹ ਪੁਛੇਰੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪਹੁੰਚਦੇ ਨੇ, ਪਰ ਜਿਹੜੇ ਸਵਾਲ ਲੈ ਕੇ ਆਉਂਦੇ ਨੇ, ਉਹ ਅਕਸਰ ਬੇ ਸਿਰ-ਪੈਰ ਹੁੰਦੇ ਨੇ। ਮੈਨੂੰ ਆਪਣਾ ਕੰਮ ਵਿੱਚੇ ਛੱਡ ਕੇ ਉਨ੍ਹਾਂ ਨਾਲ ਸਿਰ-ਖਪਾਈ ਕਰਨੀ, ਵਕਤ ਬਰਬਾਦ ਕਰਨ ਦੇ ਤੁੱਲ ਜਾਪਣ ਲੱਗ ਪੈਂਦੀ ਸੀ।

ਪਰ ਇਹ ਕਨੇਡਾ ਵਾਲਾ ਜੱਥਾ ਕੁੱਝ ਵੱਖਰੀ ਡੌਲ ਦਾ ਜਾਪ ਰਿਹਾ ਸੀ। ਇਸ ਦੇ ਸਾਰੇ ਮੈਂਬਰ ਆਪੋ-ਆਪਣੇ ਮਜ਼ਮੂਨਾਂ ਦੇ ਵਿਸ਼ੇਸ਼ੱਗ ਲੱਗਦੇ ਸਨ। ਕਨੇਡਾ ਤੋਂ ਸਿੱਖ ਧਰਮ ਬਾਰੇ ਗਿਆਨ ਪ੍ਰਾਪਤ ਕਰਨ ਦਾ ਮਨ ਬਣਾ ਕੇ ਆਉਣ ਤੇ ਕੇਂਦਰੀ ਸਰਕਾਰ ਦੇ ਕਲਚਰ ਵਿਭਾਗ ਤੋਂ ਆਪਣੀ ਤਲਾਸ਼ ਦੀ ਤ੍ਰਿਪਤੀ ਲਈ ਕਿਸੇ ਯੋਗ ਇਦਾਰੇ ਦੀ ਪੁੱਛ-ਪੜਤਾਲ ਤੋਂ ਇਸ ਜੱਥੇ ਦੇ ਮੈਂਬਰਾਂ ਦੀ ਗੰਭੀਰਤਾ ਦਾ ਪਤਾ ਲੱਗ ਰਿਹਾ ਸੀ।

ਇਸ ਖ਼ਿਆਲ ਦੇ ਆਉਂਦੇ ਸਾਰ ਮੇਰੇ ਦਿਮਾਗ਼ ਵਿਚ ਇਕ ਭਗੌੜਾ ਜਿਹਾ ਸਵਾਲ ਉੱਠ ਕੇ ਲੋਪ ਹੋ ਗਿਆ : ਇਸ ਜੱਥੇ ਦੇ ਸਵਾਲਾਂ ਦੇ ਜਵਾਬ ਦੇਣ ਲਈ ਕਿਹੋ ਜਿਹੀ ਤੇ ਕਿੰਨੀ ਕੁ ਤਿਆਰੀ ਕਰਨੀ ਪਵੇਗੀ ?



ਇਹ ਸਵਾਲ ਆਮ ਜਿਹਾ ਸੀ ਪਰ ਹਵਾ ਵਿਚ ਲਟਕ ਕੇ ਜਵਾਬ ਦੀ ਉਡੀਕ

ਕਰਨ ਲੱਗ ਪਿਆ ਸੀ। ਇਹ ਤਾਂ ਮੈਨੂੰ ਪਤਾ ਹੀ ਸੀ ਕਿ ਜੇ ਮੇਰੀ ਕਾਰਗੁਜ਼ਾਰੀ ਤਸੱਲੀਬਖ਼ਸ਼ ਨਾ ਹੋਈ ਤਾਂ ਮੇਰੇ ਨਾਲ, ਮੇਰੀ ਯੂਨੀਵਰਸਿਟੀ ਦੀ ਵੀ ਬੜੀ ਬਦਨਾਮੀ ਹੋਵੇਗੀ।

ਇਕਦਮ, ਅੰਦਰੋਂ ਇਕ ਫਿਟਕਾਰ ਆਈ,

"ਵਾਹ ਓਏ ਪ੍ਰੋਫ਼ੈਸਰਾ! ਜਦੋਂ ਏਸ ਕੁਰਸੀ ਦੀ ਪੇਸ਼ਕਸ਼ ਹੋਈ ਸੀ, ਓਦੋਂ ਤਾਂ ਬੜੇ ਨਖ਼ਰੇ ਵਿਖਾਏ ਸਾਈ, ਮੈਂ ਏਸ ਅਸਾਮੀ ਲਈ ਕੋਈ ਅਰਜ਼ੀ ਨਹੀਂ ਦੇਣੀ; ਮੈਂ ਕਿਸੇ ਇੰਟਰਵਿਊ ਲਈ ਨਹੀਂ ਜਾਣਾ; ਮੈਨੂੰ ਘਰ ਬੈਠਿਆਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਗੁਰੂ ਨਾਨਕ ਅਧਿਐਨ ਵਿਭਾਗ ਦੀ ਪ੍ਰੋਫ਼ੈਸਰੀ ਦੀ ਚਿੱਠੀ ਆਵੇਗੀ ਤਾਂ ਮੈਂ ਹਮਦਰਦੀ ਨਾਲ ਵਿਚਾਰ ਕਰਾਂਗਾ, ਵਰਨਾ ਤੁਸੀਂ ਆਪਣੇ ਘਰ ਮੈਂ ਆਪਣੇ ਘਰ।"

ਓਦੋਂ ਮੈਂ ਇਹ ਨਹੀਂ ਸੀ ਸੋਚਿਆ ਕਿ ਵਾਈਸ ਚਾਂਸਲਰ ਸਾਹਿਬਾਨ ਕਿਤੇ ਘਰ ਘਰ ਜਾ ਕੇ ਪ੍ਰੋਫ਼ੈਸਰੀਆਂ ਵੰਡਦੇ ਹੁੰਦੇ ਨੇ ? ਪਰ ਸ਼ਾਬਾਸ਼ੇ ਬਿਸ਼ਨ ਸਿੰਘ ਸਮੁੰਦਰੀ ਦੇ। ਘਰ ਬੈਠੇ ਨੂੰ, ਯੋਗ ਸਮਝ ਕੇ, ਨਿਯੁਕਤੀ-ਪੱਤਰ ਭੇਜ ਦਿੱਤਾ! ਹੁਣ ਅਚਾਨਕ ਕਥਿਤ ਯੋਗਤਾ ਦੀ ਪਰਖ ਦਾ ਮੌਕਾ ਆਇਆ ਹੈ ਤਾਂ ਪ੍ਰੋਫ਼ੈਸਰ ਸਾਹਿਬ ਨੂੰ ਉਚੇਚੀ ਤਿਆਰੀ ਦੀ ਲੋੜ ਪੈ ਗਈ ਹੈ! ਵਾਹ ਨੀ ਪ੍ਰੋਫ਼ੈਸਰੀਏ! ਕੁੱਝ ਅਨਜਾਣਾਂ ਨੇ ਤੇਰੇ ਮਜ਼ਮੂਨ ਬਾਰੇ ਸਰਸਰੀ ਜਿਹੀ ਜਾਣਕਾਰੀ ਲੈਣੀ ਹੈ ਤੇ ਤੂੰ ਤਿਆਰੀ ਬਿਨਾਂ ਉਨ੍ਹਾਂ ਦਾ ਸਾਹਮਣਾ ਨਹੀਂ ਕਰ ਸਕਦਾ!"

ਇਸ ਅੰਦਰਲੀ ਫਿਟਕਾਰ ਨੇ ਮੈਨੂੰ ਲਟਕਦੇ ਸਵਾਲ ਦਾ ਜਵਾਬ ਲੱਭ ਦਿੱਤਾ ਸੀ। ਮੈਨੂੰ ਕਿਸੇ ਵੀ ਉਚੇਚੀ ਤਿਆਰੀ-ਸ਼ਿਆਰੀ ਦੀ ਉੱਕਾ ਲੋੜ ਨਹੀਂ ਸੀ। ਸਿੱਖੀ ਬਾਰੇ ਗਿਆਨ ਦੀ ਭਾਲ ਵਿਚ ਕੋਈ ਇੱਕਾ-ਦੁੱਕਾ ਭਟਕਦਾ ਵਿਦਵਾਨ ਜਾਂ ਵਿਦਵਾਨਾਂ ਦਾ ਜੱਥਾ, ਜੇ ਬਿਨਾਂ ਦੱਸੇ ਆ ਜਾਂਦਾ, ਫੇਰ ਵੀ ਤਾਂ ਉਸ ਨੂੰ ਮੈਂ ਹੀ ਸੰਤੁਸ਼ਟ ਕਰਨਾ ਸੀ।

ਤੇ ਮੈਂ ਕਨੇਡੀਅਨ ਜੱਥੇ ਦੇ ਸਵਾਲੀ ਹਮਲੇ ਵੱਲੋਂ ਪੂਰੀ ਤਰ੍ਹਾਂ ਨਿਸਚਿੰਤ ਹੋ ਕੇ ਹਥਲੇ ਕੰਮ ਵਿਚ ਰੁੱਝ ਗਿਆ। ਓਸ ਦਿਨ ਹੀ ਨਹੀਂ, ਅਗਲਾ ਸਾਰਾ ਹਫ਼ਤਾ ਮੈਂ ਕਰੀਬ ਕਰੀਬ ਇਹ ਭੁੱਲ ਹੀ ਗਿਆ ਕਿ ਮੈਂ ਕਿਸੇ ਜੱਥੇ ਲਈ ਰਿਟਜ਼ ਹੋਟਲ ਵਿਚ ਜਾਣਾ ਹੈ।

ਨਿਸਚਿਤ ਦਿਨ ਸਟੈਨੋ ਨੇ, ਨਿੱਤ ਦੀ ਤਰ੍ਹਾਂ, ਦੈਨਿਕ ਰੁਝੇਵਿਆਂ ਦੀ ਸੂਚੀ ਮੇਰੇ ਸਾਹਮਣੇ ਰੱਖੀ ਤਾਂ ਮੈਨੂੰ ਆਪਣਾ ਵਾਇਦਾ ਜਿਵੇਂ ਅਚਾਨਕ ਚੇਤੇ ਆਇਆ! ਵਾਕਈ, ਕਮਾਲ ਦਾ ਸੀ ਮੇਰਾ ਬੇਫ਼ਿਕਰੀ ਵਾਲਾ ਖ਼ਾਨਾ! ਮੈਂ ਘਬਰਾਏ ਬਿਨਾਂ ਘੜੀ ਵੇਖੀ। ਪੂਰੇ ਨੌਂ ਵੱਜੇ ਸਨ। ਇਕ ਘੰਟਾ ਪਿਆ ਸੀ। ਮੈਂ ਅੰਦਾਜ਼ਾ ਲਾਇਆ ਕਿ ਸਾਈਕਲ ਉੱਤੇ 20 ਕੁ ਮਿੰਟ ਲੱਗ ਜਾਣਗੇ ਰਿਟਜ਼ ਹੋਟਲ ਤਕ ਪਹੁੰਚਦਿਆਂ ਤੇ ਘਰੋਂ ਸਾਈਕਲ ਲਿਆਉਣ ਉੱਤੇ ਵੀ ਪੰਦਰਾਂ ਮਿੰਟ ਜ਼ਰੂਰ ਲੱਗਣਗੇ। ਸੋ ਮੈਂ ਉੱਠ ਖੜਾ ਹੋਇਆ ਤੇ ਸਾਈਕਲ ਲੈਣ ਘਰ ਵੱਲ ਤੁਰ ਪਿਆ।

ਮੈਂ ਸਾਈਕਲ ਨੂੰ ਮੱਠੀ ਤੋਰ ਰਿਟਜ਼ ਹੋਟਲ ਵੱਲ ਜਾਂਦੀ ਸੜਕ ਉੱਤੇ ਪਾ ਲਿਆ। ਪੌਣੇ ਦਸ ਸਨ, ਜਦੋਂ ਮੈਂ ਹੋਟਲ ਦੇ ਰੀਸੈਪਸ਼ਨਿਸ਼ਟ ਨੂੰ ਆਪਣੀ ਜਾਣ-ਪਛਾਣ ਕਰਵਾਈ। ਉਹ ਆਪਣੀ ਸੀਟ ਤੋਂ ਉਠ ਖੜਾ ਹੋਇਆ ਤੇ ਬੜੇ ਤਪਾਕ ਨਾਲ ਮੇਰੇ ਕੋਲ ਆ ਕੇ ਬੋਲਿਆ,

"ਤੁਸੀਂ ਲੈਕਚਰ ਲਈ ਤਸ਼ਰੀਫ਼ ਲਿਆਏ ਓ ਨਾ ?"

ਮੈਂ ਹਾਮੀ ਭਰੀ ਤਾਂ ਮੇਰੀ ਅਗਵਾਈ ਕਰਦਾ ਬੋਲਿਆ,

"ਗੋਰੇ ਤੁਹਾਡੀ ਉਡੀਕ ਕਰ ਰਹੇ ਨੇ।"

ਮੈਂ ਉਸ ਦੇ ਨਾਲ ਹੋ ਲਿਆ।

ਗ੍ਰਾਊਂਡ ਫ਼ਲੋਰ ਦੇ ਇਕ ਕਮਰੇ ਵਿਚ ਸਾਰਾ ਜੱਥਾ ਅੱਧੇ ਚੱਕਰ ਦੀਆਂ ਤਿੰਨ ਪਾਲਾਂ ਵਿਚ ਸਜਿਆ ਹੋਇਆ ਸੀ।

ਰੀਸੈਪਨਸ਼ਿਟ ਨੇ ਕਮਰੇ ਦੇ ਅੰਦਰ ਦਾਖ਼ਲ ਹੁੰਦੇ ਸਾਰ ਮੇਰੇ ਵੱਲ ਇਸ਼ਾਰਾ ਕਰ ਕੇ ਕਿਹਾ,

“Ladies and gentlemen, today’s lecturer” ਤੇ ਮੇਰੇ ਲਈ ਉਥੇ ਪਈ ਖ਼ਾਲੀ ਕੁਰਸੀ ਵੱਲ ਇਸ਼ਾਰਾ ਕਰ ਕੇ ਆਪ ਬਾਹਰ ਤੁਰ ਗਿਆ। ਜੱਥੇ ਦੇ ਸਾਰੇ ਮੈਂਬਰ ਮੇਰੇ ਸਤਕਾਰ ਵਿਚ ਖੜੇ ਹੋ ਚੁੱਕੇ ਸਨ। ਮੈਂ ਉਨ੍ਹਾਂ ਦਾ ਸ਼ੁਕਰੀਆ ਕੀਤਾ ਤੇ ਆਪਣੀਆਂ ਸੀਟਾਂ ਉੱਤੇ ਬੈਠਣ ਦੀ ਬੇਨਤੀ ਕੀਤੀ।

ਮੈਨੂੰ ਸਾਰੇ ਜੱਥੇ ਦਾ ਸਮੇਂ ਸਿਰ ਸੀਟਾਂ ਉੱਤੇ ਸਜੇ ਹੋਣਾ ਤੇ ਮੇਰੇ ਸਤਕਾਰ ਵਿਚ ਖੜੇ ਹੋਣਾ ਬੜਾ ਚੰਗਾ ਲੱਗਾ ਸੀ। ਮੈਂ ਆਪਣੀ ਕੁਰਸੀ ਉੱਤੇ ਬੈਠਦੇ ਸਾਰ ਕਿਹਾ,

“ਚੰਗਾ ਹੋਵੇ ਜੇ ਆਪਾਂ, ਕੰਮ ਸ਼ੁਰੂ ਕਰਨ ਤੋਂ ਪਹਿਲਾਂ, ਇਕ ਦੂਜੇ ਨੂੰ ਜਾਣ ਲਈਏ। ਮੇਰਾ ਨਾਂ ਹੈ ਪ੍ਰੀਤਮ ਸਿੰਘ। ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਗੁਰੂ ਨਾਨਕ ਅਧਿਐਨ ਵਿਭਾਗ ਦਾ ਮੁਖੀ ਹਾਂ।”

ਇਹ ਕਹਿ ਕੇ ਮੈਂ ਆਪਣਾ ਮੂੰਹ ਖੱਬੇ ਪਾਸੇ ਦੀ ਮੂਹਰਲੀ ਪਾਲ ਦੀ ਪਹਿਲੀ ਕੁਰਸੀ ਉੱਤੇ ਬੈਠੇ ਬੰਦੇ ਵੱਲ ਮੋੜਿਆ। ਉਹ ਕਿਸੇ ਕਚਹਿਰੀ ਵਿਚ ਜੱਜ ਲੱਗਾ ਹੋਇਆ ਸੀ। ਉਪਰੰਤ ਸਾਰਿਆਂ ਨੇ ਵਾਰੋ-ਵਾਰੀ ਖੜੇ ਹੋ ਹੋ ਕੇ ਆਪੋ-ਆਪਣੀ ਜਾਣ-ਪਛਾਣ ਕਰਾਈ। ਜੱਥੇ ਵਿਚ ਸਿਰਫ਼ ਦੋ ਔਰਤਾਂ ਸਨ। ਜੁਆਨ ਤੇ ਸੁਨੱਖੀ, ਸ਼ਾਇਦ ਸਕੂਲਾਂ ਦੀ ਇਨਸਪੈਕਟਰ ਸੀ ਤੇ ਅੱਧਖੜ ਆਪਣੀ ਪੈਨਸ਼ਨ ਨਾਲ ਸੰਤੁਸ਼ਟ ਸੀ। ਜਦੋਂ ਜਾਣ-ਪਛਾਣ ਹੋ ਚੁੱਕੀ ਤਾਂ ਮੈਂ ਸ਼ੁਕਰੀਆ ਕਹਿ ਕੇ ਪੁੱਛਿਆ,

“ਮਿੱਤਰੋ, ਇਹ ਦੱਸੋ ਕਿ ਤੁਸੀਂ ਮੇਰੇ ਪਾਸੋਂ ਇਕ ਰਸਮੀ ਲੈਕਚਰ ਕਰਵਾਉਣਾ ਚਾਹੁੰਦੇ ਹੋ ਜਾਂ ਸਵਾਲ-ਜਵਾਬ ਵਾਲਾ ਢੰਗ ਪਸੰਦ ਕਰੋਗੇ ?”

ਸੰਗਤ ਵਿੱਚੋਂ ਦੋ ਚਾਰ ਅਵਾਜ਼ਾਂ ਪ੍ਰਸ਼ਨੋਤਰੀ ਵਾਲੇ ਢੰਗ ਦੇ ਹੱਕ ਵਿਚ ਭੁਗਤੀਆਂ। ਕਿਉਂਕਿ ਹੋਰ ਕੋਈ ਨਹੀਂ ਸੀ ਬੋਲਿਆ, ਮੈਂ ਕਿਹਾ,

“ਮੇਰੇ ਦੋਸਤੋ, ਤੁਸੀਂ ਸਿੱਖ ਧਰਮ ਬਾਰੇ ਜੋ ਵੀ ਪੁੱਛਣਾ ਚਾਹੋ, ਨਿਧੜਕ ਹੋ ਕੇ ਪੁੱਛੋ, ਮੈਂ ਤੁਹਾਡੀ ਤਸੱਲੀ ਕਰਾਉਣ ਦਾ ਜਤਨ ਕਰਾਂਗਾ।”

ਮੇਰੇ ਬਿਲਕੁਲ ਸਾਹਮਣੇ ਇਕ ਗੋਲ-ਮਟੋਲ ਗੋਰੇ ਨੇ ਪੁੱਛਿਆ, “ਤੁਸੀਂ ਦਾੜ੍ਹੀ ਕਿਉਂ ਰੱਖਦੇ ਓ ?”

ਆਮ ਤੌਰ ਉੱਤੇ ਮੈਨੂੰ ਇਸ ਤਰ੍ਹਾਂ ਦੇ ਸਵਾਲ ਦਾ ਜਵਾਬ ਦੇਣ ਵਿਚ ਕੁੱਝ ਸਕਿੰਟ ਲੱਗ ਜਾਂਦੇ ਹਨ ਪਰ ਪਤਾ ਨਹੀਂ ਕਿਵੇਂ ਉਸ ਦਿਨ ਉਸ ਭਾਈ ਦੇ ਸਵਾਲ ਦੇ ਮੁੱਕਦੇ ਸਾਰ ਮੇਰੇ ਮੂੰਹ ਵਿੱਚੋਂ ਨਿਕਲਿਆ,

“ਕਿਉਂਕਿ ਨਿੱਤ ਰਾਤ ਵੇਲੇ ਇਸ ਨੂੰ ਅੰਬ ਲੱਗਦੇ ਨੇ, ਜੋ ਮੈਂ ਬੜੇ ਸੁਆਦ ਨਾਲ ਚੂਪਦਾ ਹਾਂ।”

ਇਕਦਮ ਸੱਨਾਟਾ ਛਾ ਗਿਆ। ਉਹ ਖ਼ਬਰੇ ਬੌਂਦਲ ਗਏ ਕਿ ਸੁੰਨ ਹੋ ਗਏ ਪਰ ਆਪਣੇ ਜੱਥੇ ਦੇ ਇਕ ਭੱਦਰ ਪੁਰਸ਼ ਵੱਲੋਂ ਬੜੇ ਮਾਕੂਲ ਸਵਾਲ ਦੇ ਜਵਾਬ ਵਿਚ ਮੇਰੇ ਨਾਮਾਕੂਲ ਜਵਾਬ ਨੇ ਉਨ੍ਹਾਂ ਨੂੰ ਕੁੱਝ ਦੇਰ ਲਈ ਅਬੋਲ ਬਣਾ ਦਿੱਤਾ ਸੀ। ਅਜ ਉਹ

ਯੂਨੀਵਰਸਿਟੀ ਦੇ ਇਕ ਵਿਸ਼ੇਸ਼ੱਗ ਵੱਲੋਂ ਦਿੱਤੇ ਜਵਾਬ ਦੇ ਰਹੱਸ ਨੂੰ ਸੁਲਝਾਉਣ ਵਿਚ ਲੱਗੇ ਹੋਏ ਸਨ ਕਿ ਮੈਂ ਫੇਰ ਬੋਲਿਆ,

"ਜੇ ਤੁਹਾਨੂੰ ਮੇਰੀ ਗੱਲ ਉੱਤੇ ਯਕੀਨ ਨਹੀਂ ਆ ਰਿਹਾ ਤਾਂ ਪੁੱਛ ਵੇਖੋ ਸਵਾਲ ਕਰਨ ਵਾਲੇ ਆਪਣੇ ਸਤਕਾਰਜੋਗ ਦੋਸਤ ਪਾਸੋਂ, ਕੀ ਉਹ ਰੋਜ਼ ਰਾਤ ਨੂੰ ਆਪਣੀ ਟੋਪੀ ਵਿੱਚੋਂ ਨਿਕਲਦੇ ਖ਼ਰਗੋਸ਼ਾਂ ਨਾਲ ਨਹੀਂ ਖੇਡਦਾ ?"

ਮੈਂ ਆਪਣੀ ਗੱਲ ਮੁਕਾਈ ਹੀ ਸੀ ਕਿ ਬੜੀ ਜ਼ੋਰ ਦੀ ਸਾਂਝੇ ਹਾਸੇ ਦਾ ਇਕ ਗੁਬਾਰਾ ਫਟਿਆ।

ਸਾਰਾ ਜੱਥਾ ਲੋਟ-ਪੋਟ ਹੋ ਰਿਹਾ ਸੀ। ਸ਼ਾਂਤ ਹੁੰਦਿਆਂ ਉਨ੍ਹਾਂ ਨੂੰ ਕੁੱਝ ਮਿੰਟ ਲੱਗ ਗਏ। ਅਸਲ ਵਿਚ ਮੈਨੂੰ ਤਾਂ ਅੰਬਾਂ ਤੇ ਖ਼ਰਗੋਸ਼ਾਂ ਦਾ ਫੁਰਨਾ ਸਵਾਲ ਕਰਨ ਵਾਲੇ ਦੀ ਟੋਪੀ ਤੋਂ ਹੀ ਫੁਰਿਆ ਹੋਵੇਗਾ। ਦੁਨੀਆ ਭਰ ਦੇ ਸਨਾਤਨੀ ਯਹੂਦੀ ਇਕ ਖ਼ਾਸ ਤਰ੍ਹਾਂ ਦੀ ਟੋਪੀ ਪਹਿਨਦੇ ਹਨ, ਜਿਸ ਨੂੰ yarmulke ਕਹਿੰਦੇ ਹਨ। ਯੂ.ਕੇ., ਫ਼ਰਾਂਸ, ਯੂ.ਐਸ.ਏ., ਕਨੇਡਾ, ਸੋਵੀਅਤ ਰੂਸ ਤੇ ਸਿੰਗਾਪੁਰ, ਵਰਗੇ ਮੁਲਕਾਂ ਵਿਚ ਮੈਂ ਇਸ ਟੋਪੀ ਵਾਲੇ ਲੋਕ ਵੇਖ ਕੇ ਪਛਾਣ ਲੈਂਦਾ ਰਿਹਾ ਕਿ ਟੋਪੀਦਾਰ ਯਹੂਦੀ ਹੈ। ਸਵਾਲ ਕਰਨ ਵਾਲੇ ਗੋਲ-ਮਟੋਲ ਸੱਜਨ ਦੇ ਸਿਰ ਉੱਤੇ ਉਹੀ ਟੋਪੀ ਵੇਖ ਕੇ ਮੈਂ ਕਮਰੇ ਦੇ ਅੰਦਰ ਵੜਦੇ ਹੀ ਤਾੜ ਗਿਆ ਸਾਂ ਕਿ ਇਹ ਭਾਈ ਯਹੂਦੀ ਹੈ। ਇਹ ਉਸ ਦੀ ਟੋਪੀ ਤੋਂ ਉਪਜੀ ਕਲਪਨਾ ਹੀ ਸੀ, ਜਿਸ ਨੇ ਪਹਿਲਾਂ ਮੇਰੀ ਦਾੜ੍ਹੀ ਨਾਲ ਅੰਬ ਲਟਕਾਏ ਤੇ ਟੋਪੀ ਵਿੱਚੋਂ ਸਹੇ ਕਢਵਾਏ ਸਨ।

ਸਾਰੇ ਜੱਥੇ ਨੂੰ ਜਿਹੜਾ ਹਾਸੇ ਦਾ ਦੌਰਾ ਪਿਆ ਸੀ, ਜਦੋਂ ਉਹ ਕੁੱਝ ਮੱਠਾ ਹੋਇਆ ਤਾਂ ਮੈਂ ਗੰਭੀਰ ਸੁਰ ਵਿਚ ਯਹੂਦੀ ਵੱਲ ਮੂੰਹ ਕਰ ਕੇ ਕਿਹਾ,

"ਵੀਰ ਮੇਰੇ, ਇਨ੍ਹਾਂ ਧਾਰਮਿਕ ਪਛਾਣ-ਚਿੰਨ੍ਹਾਂ ਤੋਂ ਕੋਈ ਆਰਥਿਕ ਲਾਭ ਨਹੀਂ ਮਿਲਦਾ, ਇਨ੍ਹਾਂ ਤੋਂ ਇਹ ਪਤਾ ਲੱਗ ਜਾਂਦਾ ਹੈ ਕਿ ਤੁਸੀਂ ਕਿਹੜੇ ਮਹਾ ਪੁਰਖ ਦੇ ਰੂਹਾਨੀ ਤੇ ਇਖ਼ਲਾਕੀ ਰਸਤੇ ਉੱਤੇ ਤੁਰਨਾ ਪਸੰਦ ਕਰਦੇ ਹੋ। ਇਹ ਬੰਧਨ ਬੰਧਕ ਨੂੰ ਚੇਤੇ ਵੀ ਕਰਾਉਂਦੇ ਰਹਿੰਦੇ ਨੇ ਕਿ ਆਪਣੇ ਚੁਣੇ ਹੋਏ ਰਾਹ ਤੋਂ ਖਿੜਕਣਾ ਨਹੀਂ। ਮੈਂ ਦਾੜ੍ਹੀ ਏਸ ਕਰਕੇ ਨਹੀਂ ਰੱਖਦਾ ਕਿ ਇਸ ਤੋਂ ਮੈਨੂੰ ਅੰਬ ਮਿਲਦੇ ਨੇ, ਮੈਂ ਏਸ ਕਰ ਕੇ ਰੱਖਦਾ ਹਾਂ ਕਿ ਮੇਰੇ ਗੁਰੂ ਦਾ ਹੁਕਮ ਹੈ ਪਿੰਡੇ ਦਾ ਕੋਈ ਵਾਲ ਨਹੀਂ ਕੱਟਣਾ। ਜਿੰਨਾ ਚਿਰ ਮੈਂ ਆਪਣੇ ਗੁਰੂ ਦਾ ਸਿੱਖ ਹਾਂ, ਮੈਂ ਇਸ ਹੁਕਮ ਦੀ ਸਾਰਥਿਕਤਾ ਜਾਂ ਲੋੜ ਜਾਂ ਫ਼ਾਇਦੇ ਦੀ ਵਿਗਿਆਨਿਕ ਪੁਣ-ਛਾਣ ਕਰਨ ਨਹੀਂ ਬੈਠਦਾ। ਇਹ ਨਿਯਮ ਦੁਨੀਆ ਦੇ ਸਾਰੇ ਧਰਮਾਂ ਦਿਆਂ ਪਛਾਣ-ਚਿੰਨ੍ਹਾਂ ਉੱਤੇ ਲਾਗੂ ਹੈ।"

ਸ਼ੁਰੂ ਵਿਚ ਹੀ ਵੱਖੀ-ਤੋੜ ਹਾਸੇ ਨੇ ਮੇਰੇ ਤੇ ਮੇਰੇ ਓਪਰੇ ਵਿਦਿਆਰਥੀਆਂ ਵਿਚਲੇ ਤਣਾਉ ਦਾ ਭੋਗ ਪਾ ਦਿੱਤਾ ਸੀ। ਮੈਨੂੰ ਮਹਿਸੂਸ ਹੋ ਰਿਹਾ ਸੀ ਕਿ ਸਾਰੇ ਮੈਂਬਰ ਮਾਹੌਲ ਦੇ ਸੁਖਾਵੇਂਪਨ ਨੂੰ ਮਾਣਨ ਲੱਗ ਪਏ ਨੇ। ਸਾਰਾ ਜੱਥਾ ਮੇਰਾ ਦੋਸਤ ਬਣ ਚੁੱਕਾ ਸੀ। ਓਪਰਾਪਨ ਦੁਪਾਸਿਓਂ ਖ਼ਤਮ ਹੋ ਗਿਆ ਸੀ। ਉਨ੍ਹਾਂ ਦੇ ਸਵਾਲਾਂ ਵਿੱਚੋਂ ਰੁੱਖਾਪਨ ਨਹੀਂ, ਮੇਰੇ ਜਵਾਬਾਂ ਨੂੰ ਪਰਵਾਨ ਕਰਨ ਵਾਲਾ ਹਾਰਦਿਕ ਵੱਤਰ ਸਾਫ਼ ਪਿਆ ਦਿੱਸਦਾ ਸੀ।

ਉਨ੍ਹਾਂ ਦੇ ਸਵਾਲ ਬਹੁਤ ਸਾਧਾਰਨ ਸਨ। ਗੁਰੂ ਨਾਨਕ ਦੇਵ ਕੌਣ ਸਨ ? ਕਦੋਂ ਹੋਏ ? ਉਨ੍ਹਾਂ ਦੀ ਸਿੱਖਿਆ ਉਸ ਵੇਲੇ ਦੇ ਵਿਆਪਕ ਧਰਮਾਂ ਤੋਂ ਕਿਵੇਂ ਵੱਖਰੀ ਸੀ ? ਗੁਰੂ ਨਾਨਕ ਦੀ ਸਿੱਖਿਆ ਨੇ ਦੁਨੀਆ ਦੇ ਧਾਰਮਿਕ ਜਾਂ ਸਦਾਚਾਰਕ ਫ਼ਲਸਫ਼ੇ ਵਿਚ

ਕੀ ਨਵੀਂ ਦੇਣ ਦਿੱਤੀ ਹੈ ? ਸਾਨੂੰ ਦੱਸਿਆ ਗਿਆ ਹੈ ਕਿ ਤੁਸੀਂ ਕਿਤਾਬਾਂ ਨੂੰ ਪੂਜਦੇ ਹੋ ਤੇ ਤੁਹਾਡੀ ਹਰ ਮੀਟਿੰਗ ਉੱਤੇ ਕਿਤਾਬ ਨੂੰ ਪ੍ਰਧਾਨਗੀ ਦੀ ਕੁਰਸੀ ਉੱਤੇ ਬਿਠਾਇਆ ਜਾਂਦਾ ਹੈ। ਕੀ ਇਹ ਠੀਕ ਹੈ ? ਜੇ ਹੈ ਤਾਂ ਕੀ ਇਹ ਬੜੀ ਅਜੀਬ ਗੱਲ ਨਹੀਂ ? ਕਿਤਾਬ ਕਿਵੇਂ ਬੋਲ ਸਕਦੀ ਹੈ ? ਜੇ ਮੈਂ ਸਿੱਖ ਬਣਨਾ ਚਾਹਾਂ ਤਾਂ ਮੈਨੂੰ ਕਿਸ ਤਰ੍ਹਾਂ ਦੀ ਮਰਿਆਦਾ ਵਿੱਚੋਂ ਲੰਘਣਾ ਪਵੇਗਾ ? ਵਾਲ ਰੱਖਣ ਤੋਂ ਇਲਾਵਾ ਕੋਈ ਹੋਰ ਖਾਣ-ਪੀਣ ਦੀਆਂ ਬੰਦਸ਼ਾਂ ਵੀ ਹੈਨ ? ਸਿੱਖ ਲੋਕ ਆਸਤਕ ਹੁੰਦੇ ਨੇ ਕਿ ਨਾਸਤਕ ? ਇਨ੍ਹਾਂ ਦੇ ਮੰਦਰਾਂ ਵਿਚ ਕਿਸ ਤਰ੍ਹਾਂ ਦੀ ਪੂਜਾ ਹੁੰਦੀ ਹੈ ? ਕਨੇਡਾ ਵਿਚ ਇਕ ਪਰਿਵਾਰ ਸਾਡੇ ਗਵਾਂਢ ਰਹਿੰਦਾ ਹੈ ਜੋ ਵਾਲ ਨਹੀਂ ਰੱਖਦਾ ਪਰ ਆਪਣੇ ਆਪ ਨੂੰ ਸਿੱਖ ਦੱਸਦਾ ਹੈ, ਕੀ ਇਹ ਠੀਕ ਹੈ ? ਤੁਹਾਡੇ ਧਰਮ ਅਨੁਸਾਰ ਬੰਦਾ ਕਿਸਮਤ ਦਾ ਹੱਥ-ਜੋੜ ਗ਼ੁਲਾਮ ਹੈ ਜਾਂ ਆਪਣੀ ਇੱਛਾ ਦਾ ਆਪ ਮਾਲਕ ਹੈ ? ਤੁਹਾਡੇ ਵਿਸ਼ਵਾਸ ਪੰਜ ਸੌ ਸਾਲ ਪੁਰਾਣੇ ਹੋ ਚੁੱਕੇ ਨੇ, ਸਾਇੰਸ ਤੇ ਟੈਕਨੌਲੋਜੀ ਨੇ ਤੁਹਾਡੇ ਕਿੰਨੇ ਕੁ ਵਿਸ਼ਵਾਸ ਭੰਗ ਕਰ ਦਿੱਤੇ ਨੇ ? ਤੁਸੀਂ ਆਪਣੀ ਕਿਤਾਬ ਵਿੱਚੋਂ ਕੋਈ ਕਵਿਤਾ ਜਾਂ ਵਾਰਤਕ ਦਾ ਨਮੂਨਾ ਅੰਗਰੇਜ਼ੀ ਵਿਚ ਤਰਜਮਾ ਕਰ ਕੇ ਸੁਣਾਓ...

ਸਵਾਲ ਕਰਨ ਵਿਚ ਜੱਥੇ ਦੇ ਕਰੀਬ ਕਰੀਬ ਸਾਰੇ ਮੈਂਬਰਾਂ ਨੇ ਹਿੱਸਾ ਲਿਆ, ਪਰ ਦੋਵੇਂ ਔਰਤਾਂ ਚੁੱਪ ਰਹੀਆਂ। ਮੈਂ ਕਿਹਾ,

"ਪਿਆਰੇ ਤੇ ਸਤਕਾਰੇ ਮਿੱਤਰੋ ! ਹੁਣ ਆਪਣੇ ਵਿੱਛੜਨ ਦਾ ਵੇਲਾ ਨੇੜੇ ਆ ਗਿਆ ਹੈ। ਤੁਹਾਡੇ ਨਾਲ ਮੇਰੀ ਅਜਿਹੀ ਦੋਸਤੀ ਹੋ ਗਈ ਹੈ ਕਿ ਮੇਰਾ ਜੀਅ ਕਰਦਾ ਹੈ, ਤੁਸੀਂ ਸਵਾਲ ਕਰਦੇ ਹੀ ਰਹੋ। ਤੁਹਾਡੇ ਸਵਾਲਾਂ ਨਾਲ ਮੇਰੇ ਆਪਣੇ ਕਈ ਦਿਮਾਗ਼ੀ ਜਾਲੇ ਵੀ ਸਾਫ਼ ਹੁੰਦੇ ਨੇ। ਜਾਂਦੇ ਜਾਂਦੇ ਮੈਂ ਆਪਣਾ ਇਕ ਗਿਲਾ ਤੁਹਾਡੇ ਨਾਲ ਸਾਂਝਾ ਕੀਤੇ ਬਿਨਾਂ ਨਹੀਂ ਰਹਿ ਸਕਦਾ। ਮੈਂ ਤੁਹਾਡੀਆਂ ਸਾਰਿਆਂ ਦੀਆਂ ਅਵਾਜ਼ਾਂ ਸੁਣੀਆਂ, ਬੜੀਆਂ ਰਸੀਲੀਆਂ ਸਨ ਪਰ, ਮੁਆਫ਼ ਕਰਨਾ, ਸੁਰੀਲੀਆਂ ਨਹੀਂ ਸਨ, ਸੁਰੀਲੀਆਂ ਅਵਾਜ਼ਾਂ ਨੇ ਤੁਹਾਡੇ ਤੇ ਮੇਰੇ ਕੰਨਾਂ ਵਿਚ ਸ਼ਹਿਦ ਘੋਲ ਦੇਣਾ ਸੀ, ਤੁਸੀਂ ਉਨ੍ਹਾਂ ਦੇ ਬੋਲਾਂ ਉੱਤੇ ਬੰਦਸ਼ ਕਿਉਂ ਲਾਈ ਹੋਈ ਹੈ ?"

ਮੈਂ ਤਾਂ ਟੇਢੇ ਢੰਗ ਨਾਲ ਜ਼ਨਾਨਾ ਡੱਬੇ ਨੂੰ ਟੁੰਬਣਾ ਚਾਹਿਆ ਸੀ, ਪਰ ਇਹ ਨਹੀਂ ਸਾਂ ਜਾਣਦਾ ਕਿ ਖੱਖਰ ਨੂੰ ਛੇੜ ਬੈਠਾਂਗਾ।

ਇਸ ਤੋਂ ਪਹਿਲਾਂ ਕਿ ਜੱਥੇ ਦਾ ਕੋਈ ਮਰਦ-ਮੈਂਬਰ ਹੱਸਦਾ ਹੱਸਦਾ ਆਪਣੇ ਜੱਥੇ ਵੱਲੋਂ ਸਫ਼ਾਈ ਪੇਸ਼ ਕਰਦਾ, ਜੁਆਨ ਮੇਮ ਸਾਹਿਬਾ ਭੁੜਕ ਕੇ ਉੱਠੀ ਤੇ ਬੋਲੀ,

"ਸਿੱਖ ਭਾਈਚਾਰੇ ਵਿਚ ਔਰਤ ਦਾ ਕੀ ਅਸਥਾਨ ਹੈ ? ਕੀ ਸਮਾਜ ਵਿਚ ਔਰਤ ਤੇ ਮਰਦ ਦਾ ਅਸਥਾਨ ਇੱਕੋ ਜਿਹਾ ਹੈ ? ਕੀ ਸਿੱਖ ਔਰਤਾਂ ਨੂੰ ਪਰਦੇ ਵਿਚ ਰਹਿਣਾ ਪੈਂਦਾ ਹੈ ?"

ਉਹ ਇਹੋ ਜਿਹੇ ਕਈ ਹੋਰ ਸਵਾਲ ਵੀ ਇੱਕੋ ਸਾਹੇ ਕਰ ਗਈ। ਮੈਨੂੰ ਵੱਡੀ ਹੈਰਾਨੀ ਏਸ ਗੱਲ ਦੀ ਹੋਈ ਕਿ ਉਹ ਏਨੇ ਸਵਾਲ ਆਪਣੀ ਝੋਲੀ ਵਿਚ ਪਾਈ ਹੁਣ ਤਕ ਕਿਉਂ ਤੇ ਕਿਵੇਂ ਚੁੱਪ ਕਰ ਕੇ ਬੈਠੀ ਰਹੀ ਸੀ ?

ਮੈਂ ਉਸ ਦੇ ਸਵਾਲਾਂ ਦੇ ਜਵਾਬ ਦੇ ਬੈਠਾ ਤਾਂ ਉਸ ਨੇ ਉਠ ਕੇ ਮੇਰਾ ਸ਼ੁਕਰੀਆ ਕੀਤਾ ਤੇ ਸਾਰੇ ਜੱਥੇ ਦੀ ਨੁਮਾਇੰਦਾ ਬਣ ਕੇ ਬੋਲੀ, "ਪ੍ਰੋਫ਼ੈਸਰ ਸਿੰਘ, ਅਸੀਂ ਸਾਰੇ ਤੁਹਾਡੇ ਹਾਸ-ਬਿਲਾਸੀ ਤਰੀਕੇ ਨਾਲ ਮਸਲਿਆਂ ਨੂੰ ਸੌਖਾ ਬਣਾ ਦੇਣ ਦੀ ਸ਼ੈਲੀ ਲਈ ਬਹੁਤ

ਧੰਨਵਾਦ ਕਰਦੇ ਹਾਂ, ਜੇ ਮੈਨੂੰ ਤੁਹਾਡੇ ਵਰਗਾ ਹੱਸਦਾ-ਹਸਾਉਂਦਾ ਸਿੱਖ ਮਿਲ ਗਿਆ ਤਾਂ ਕੀ ਪਤਾ ਮੈਂ ਉਸ ਨਾਲ ਵਿਆਹ ਹੀ ਰਚਾ ਲਵਾਂ ?"

ਉਸ ਦੇ ਮਜ਼ਾਕ ਨੇ ਇਕ ਵਾਰੀ ਫੇਰ ਖੁੱਲ੍ਹ ਕੇ ਹੱਸਣ ਦਾ ਸੁਖਾਵਾਂ ਮਾਹੌਲ ਪੈਦਾ ਕਰ ਦਿੱਤਾ।

ਮੈਨੂੰ ਕੀ ਪਤਾ ਸੀ ਕਿ ਸੁਰੀਲੀ ਅਵਾਜ਼ ਏਨੀ ਧੜੱਲੇਦਾਰ ਨਿਕਲੇਗੀ ? ਅੰਤ ਵਿਚ ਮੈਂ ਉਨ੍ਹਾਂ ਦਾ ਸ਼ੁਕਰੀਆ ਕੀਤਾ। ਮੀਟਿੰਗ ਬਰਖ਼ਾਸਤ ਹੋ ਗਈ। ਬਾਹਰ ਬਰਾਂਡੇ ਵਿਚ ਮੈਂ ਯਹੂਦੀ ਨੂੰ ਜੱਫੀ ਪਾਈ ਤੇ ਉਸ ਦੀ ਟੋਪੀ ਵਿੱਚੋਂ ਖ਼ਰਗੋਸ਼ਾਂ ਦੇ ਨਿਕਲਣ ਵਾਲੀ ਗੱਲ ਦਾ ਬੁਰਾ ਨਾ ਮਨਾਉਣ ਦੀ ਬੇਨਤੀ ਕੀਤੀ ਪਰ ਉਸ ਨੇ ਤਾਂ ਮੈਨੂੰ ਕੱਸ ਕੇ ਘੁੱਟ ਲਿਆ ਤੇ ਉੱਚੀ ਉੱਚੀ ਹੱਸ ਕੇ ਮੇਰੇ ਮਜ਼ਾਕੀਆ ਅੰਦਾਜ਼ ਦੀ ਤਾਰੀਫ਼ ਕੀਤੀ।

ਮੈਂ ਆਪਣੇ ਸਾਈਕਲ ਵੱਲ ਵਧ ਰਿਹਾ ਸਾਂ ਤਾਂ ਪਿੱਛੋਂ ਜੁਆਨ ਮੇਮ ਸਾਹਿਬਾ ਭੱਜੀ ਆਈ।

"ਮਿਸਟਰ ਸਿੰਘ, ਤੁਸੀਂ ਬਹੁਤ ਵਧੀਆ ਬੁਲਾਰੇ ਹੋ। ਇਹ ਮੀਟਿੰਗ ਮੈਨੂੰ ਕਦੀ ਨਹੀਂ ਭੁੱਲਣ ਲੱਗੀ। ਇਹ ਲਓ ਮੇਰਾ ਕਾਰਡ। ਤੁਸੀਂ ਜੇ ਕਦੀ ਕਨੇਡਾ ਆਓ ਤਾਂ ਮੈਨੂੰ ਕਾਲ ਜ਼ਰੂਰ ਕਰਿਓ ਤੇ ਕਹਿਓ ਮੈਂ ਉਹ ਪ੍ਰੋਫ਼ੈਸਰ ਹਾਂ ਜਿਸ ਦੀ ਦਾੜ੍ਹੀ ਨੂੰ ਅੰਬ ਲੱਗਦੇ ਨੇ। ਫੇਰ ਮੈਂ ਝੱਟ ਸਮਝ ਜਾਵਾਂਗੀ। ਇਕ ਵਾਰੀ ਫੇਰ ਸ਼ੁਕਰੀਆ।"

ਮੈਂ ਉਸ ਦਾ ਕਾਰਡ ਸਾਂਭ ਲਿਆ।

ਕੁੱਝ ਵਰ੍ਹਿਆਂ ਬਾਅਦ ਕੁਦਰਤ ਦੇ ਚੱਕਰ ਨੇ ਮੈਨੂੰ ਕਨੇਡਾ ਜਾ ਸੁੱਟਿਆ ਤਾਂ ਮੈਂ ਕਾਰਡ ਵਾਲੀ ਮੇਮ ਸਾਹਿਬਾ ਨੂੰ ਫ਼ੋਨ ਖੜਕਾਇਆ। ਰੀਸੀਵਰ ਉੱਤੇ ਜ਼ਨਾਨਾ ਅਵਾਜ਼ ਬੋਲੀ। ਮੈਂ ਕਿਹਾ, "ਬੀਬੀ, ਮੈਂ ਉਹ ਪ੍ਰੋਫ਼ੈਸਰ ਬੋਲ ਰਿਹਾਂ ਜਿਸ ਦੀ ਦਾੜ੍ਹੀ ਨੂੰ ਅੰਬ ਲੱਗਦੇ ਨੇ।" ਮੈਨੂੰ ਲੱਗਾ ਜਿਵੇਂ ਉਹ ਮੇਰੀ ਅਵਾਜ਼ ਪਛਾਣ ਕੇ ਇਕ ਵਾਰੀ ਤਾਂ ਉੱਛਲ ਪਈ ਹੋਵੇ। "ਓ ! ਪਿਆਰੇ ਪ੍ਰੋਫ਼ੈਸਰ, ਤੂੰ ਮੈਨੂੰ ਕਦੀ ਨਹੀਂ ਭੁੱਲ ਸਕਦਾ। ਕੀ ਹਾਲ ਹੈ ਤੇਰਾ ? ਓ, ਵੈਨਕੂਵਰ ਤੋਂ ਬੋਲ ਰਹੇ ਹੋ ? ਬੜੀ ਦੂਰ ਹੈ, ਸੌਰੀ, ਮਿਲ ਨਹੀਂ ਸਕਾਂਗੇ। ਮੇਰਾ ਵਿਆਹ ਹੋ ਚੁੱਕਾ ਹੈ; ਮੈਨੂੰ ਅਫ਼ਸੋਸ ਹੈ ਸਿੱਖ ਪਤੀ ਨਹੀਂ ਮਿਲਿਆ।"

ਇਹ ਕਹਿੰਦੀ ਕਹਿੰਦੀ ਉਹ ਹੱਸ ਰਹੀ ਸੀ।

ਅੱਗੋਂ ਜਵਾਬ ਵਿਚ ਮੈਂ ਕਿਹਾ, "ਮੇਮ ਸਾਹਿਬਾ, ਫੇਰ ਤਾਂ ਤੂੰ ਜ਼ਿੰਦਗੀ ਦਾ ਇਕ ਅਨਮੋਲ ਤਜਰਬਾ ਆਪਣੇ ਹੱਥੋਂ ਗਵਾ ਬੈਠੀ ਹੈਂ।"

ਉਹ ਖਚਰੀ ਮੇਮ ਹੋਰ ਵੀ ਜ਼ੋਰ ਦੀ ਹੱਸੀ ਤੇ ਹੱਸਦਿਆਂ ਹੱਸਦਿਆਂ ਵਿਦਾਈ ਸ਼ਬਦ ਉਚਾਰੇ, "ਓ. ਕੇ., ਬਾਈ-ਬਾਈ, ਟੇਕ ਕੇਅਰ।" ਇਹ ਆਖ਼ਰੀ ਸ਼ਬਦ ਬੋਲ ਕੇ ਉਹ ਚੁਲਬਲੀ ਔਰਤ ਮੇਰੇ ਜ਼ਿਹਨ ਵਿੱਚੋਂ ਸਦਾ ਲਈ ਲੋਪ ਹੋ ਗਈ।

